


੧ੴ ਸਤਿਗੁਰ ਪ੍ਰਸਾਦਿ॥

# ਸੰਤ ਬਿਮਲਾ ਸਿੰਘ

## ਉਤਰਾਰਧ

(ਭਾਗ-੨)

ਭਾਈ ਸਾਹਿਬ ਭਾਈ ਵੀਰ ਸਿੰਘ




ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110001

੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

# ★ ਮੁਢਲੀ ਬੇਨਤੀ ★

ਸੰਤ ਬਿਮਲਾ ਸਿੰਘ ਜੀ ਰਚਨਾ ਦੇ ਪਹਿਲੇ ਭਾਗ ਦਾ ਪ੍ਰਕਾਸ਼ਨ ਮਾਰਚ ੧੯੭੪ ਵਿਚ ਕੀਤਾ ਗਿਆ ਸੀ, ਇਸ ਵਿਚ ਪਰਮ ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਲਿਖਤ ੧੧ ਲੇਖ ਸੰਗ੍ਰਹਿ ਕੀਤੇ ਗਏ ਸਨ। ਓਹ ਸਾਰੇ ਲੇਖ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਪੁਰਬਾਂ ਪਰ ਉਨ੍ਹਾਂ ਨੇ ਲਿਖੇ ਤੇ ਪ੍ਰਕਾਸ਼ਿਤ ਕਰਵਾ ਕੇ ਸੰਗਤਾਂ ਵਿਚ ਪ੍ਰਚਾਰੇ ਸਨ। ਏਸੇ ਲੜੀ ਦੇ ਜੋ ਲੇਖ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਪੁਰਬਾਂ ਪਰ ਰਚੇ ਤੇ ਛਾਪੇ ਗਏ ਓਹ ਹੁਣ ਇਸ ਦੂਸਰੇ ਭਾਗ ਵਿਚ ਸੰਚਿਤ ਕੀਤੇ ਗਏ ਹਨ, ਇਸ ਸੰਚਯ ਵਿਚ ੭ ਲੇਖ ਹਨ।

ਸੰਤ ਬਿਮਲਾ ਸਿੰਘ ਇਕ ਐਸਾ ਆਦਰਸ਼ਕ ਤਿਆਗੀ ਆਪ ਨੇ ਪੇਸ਼ ਕੀਤਾ ਹੈ ਜੋ ਚੱਕ੍ਰਵਰਤੀ ਰਹਿ ਕੇ ਥਾਂ ਥਾਂ ਪਰ ਵਿਚਰਦਾ ਗੁਰੂ ਖਾਲਸੇ ਦੇ ਸਮਾਗਮਾਂ ਵਿਚ ਕਥਾ ਵਾਰਤਾ ਕਰਦਾ, ਗੁਰਮਤਿ, ਗੁਰਸਿਖੀ, ਗੁਰ ਇਤਿਹਾਸ ਪਰ ਰੌਸ਼ਨੀ ਪਾਉਂਦਾ, ਅਨੇਕਾਂ ਹੱਲ ਤਲਬ ਉਲਝਣਾਂ ਨੂੰ ਸੁਲਝਾਉਂਦਾ ਤੇ ਪ੍ਰਸ਼ਨ ਕਰਤਿਆਂ ਦੀ ਪੂਰੀ ਤਸੱਲੀ ਕਰਵਾਉਂਦਾ ਹੈ। ਇਹ ਹੱਲ ਤਲਬ ਨੁਕਤੇ ਆਮ ਤੌਰ ਤੇ ਸਾਡੇ ਮਨਾਂ ਵਿਚ ਉਠਦੇ ਤੇ ਪੂਰੀ ਰੌਸ਼ਨੀ ਨਾ ਮਿਲਣ ਤੇ ਸੰਸੇ ਦੀਆਂ ਗੰਢਾਂ ਬਣ ਕੇ ਰਹਿ ਜਾਂਦੇ ਹਨ, ਪਰ ਸੰਤ ਬਿਮਲਾ ਸਿੰਘ ਉਨ੍ਹਾਂ ਨੁਕਤਿਆਂ ਨੂੰ ਪੂਰੀ ਤਰ੍ਹਾਂ ਖੋਲ੍ਹ ਕੇ ਐਸੀ ਸੰਸੇ ਨਵਿਰਤੀ ਕਰ ਦਿੰਦਾ ਹੈ ਕਿ ਮਨ ਤਸੱਲੀ ਪਾ ਕੇ ਗੁਰਮਤਿ ਦੀ ਸਿਧੀ ਸੇਧ ਵਿਚ ਟੁਰਾਊ ਹੋ ਜਾਂਦਾ ਹੈ।

ਪਹਿਲੇ ਭਾਗ ਦੀ ਮੁੱਢਲੀ ਬੇਨਤੀ ਵਿਚ ਇਹ ਪ੍ਰਗਟ ਕੀਤਾ ਜਾ ਚੁਕਾ ਹੈ ਕਿ ਇਨ੍ਹਾਂ ਲੇਖਾਂ ਨੂੰ ਇਕ ਸੰਚਯ ਵਿਚ ਪ੍ਰਕਾਸ਼ਤ ਕਰਨ ਦਾ ਸਤਿਕਾਰ ਯੋਗ ਲੇਖਕ ਜੀ ਦਾ ਨਿਜੀ ਮਨਸ਼ਾ ਬੀ ਸੀ, ਤਾਂ ਕਿ ਜੋ ਨੁਕਤੇ ਇਨ੍ਹਾਂ ਲੇਖਾਂ ਵਿਚ ਵਿਚਾਰਾਂ ਹੇਠ ਆਏ ਹਨ ਤੇ ਸੰਤ ਬਿਮਲਾ ਸਿੰਘ ਦੁਆਰਾ ਹੱਲ ਕੀਤੇ ਗਏ ਹਨ, ਓਹ ਆਉਣ ਵਾਲੇ ਸਮਿਆਂ ਦੇ ਸੰਸੇ ਕਰਤੱਵਾਂ ਨੂੰ ਬੀ ਸਹਿਲੇ ਉਤਰ ਪ੍ਰਦਾਨ ਕਰਕੇ ਮਾਨਸਿਕ ਤਸੱਲੀਆਂ ਦਿੰਦੇ ਰਹਿਣ। ਸੋ ਇਸ ਦਾ ਪ੍ਰਕਾਸ਼ਨ ਉਨ੍ਹਾਂ ਦੇ ਸਤਿਗੁਰੂ ਦੇ ਦੇਸ਼ ਪਧਾਰ ਜਾਣ ਪਿਛੋਂ ਉਨ੍ਹਾਂ ਦੀ ਮਨਸ਼ਾ ਅਨੁਸਾਰ ਹੀ ਕੀਤਾ ਗਿਆ ਸਮਝਣਾ ਚਾਹੀਦਾ ਹੈ।

ਬਿਨੈਕਾਰ

੨੪ ਮਾਰਚ ੧੯੭੬ — ਮਹਾਂ ਸਿੰਘ ਗਜਾਨੀ

# ਲੇਖ ਸੂਚੀ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

# ੧. ਗਈ ਬਹੋੜ*

## (ਗ੍ਰਿਹਸਤ-ਉਦਾਸ ਆਦਰਸ਼)

ਸੰਗਤ ਦਾ ਮਾਨ। ਕਥਾ ਵਿਚ ਪ੍ਰਸ਼ਨ ਮਰਿਯਾਦਾ ਵਿਰੁੱਧ। ਯੋਗੀ ਦੋ ਪ੍ਰਕਾਰ। ਗੁਰੂ ਮਾਰਗ ਨਿਰਵਿਰਤੀ ਕਿ ਪਰਵਿਰਤੀ। ਪ੍ਰਵਾਣ ਗ੍ਰਿਹਸਤ ਉਦਾਸ, ਨੰਦ ਸਿੰਘ ਦੀ ਸਾਖੀ। ਨਿਦਰਸ਼ਨਾ ਤੇ ਦ੍ਰਿਸ਼ਟਾਂਤ। ਬਚਿਤ੍ਰ ਨਾਟਕ ਵਿਚ ਦੀ ਆਦਿ ਕਥਾ ਦੀ ਵਯਾਖਯਾ। ਬ੍ਰਾਹਮਣੀ ਬ੍ਰਾਹਮਣ ਨੂੰ ਦਿਵਾਈ, ਮਹਾਨ ਉਪਕਾਰ।

ਗੁਲਾਬੀ ਰੁੱਤ ਲੰਘ ਗਈ ਹੈ, ਠੰਢ ਵਧ ਰਹੀ ਹੈ, ਪਰ ਅਜੇ ਸੁਖਾਵੀਂ ਹੈ। ਬੱਦਲ ਝੁਕ ਆਏ, ਇਕ ਛਾਣਾਂ ਗੜਿਆਂ ਦਾ ਤੇ ਨਿੱਕਾ ਨਿੱਕਾ ਮੀਂਹ ਵੱਸ ਪਿਆ, ਰਾਤ ਸਾਰੀ ਕਿਣਮਿਣ ਰਹੀ, ਅੰਮ੍ਰਿਤ ਵੇਲੇ ਬੱਦਲ 'ਨਾਮੀ ਪੁਰਖ' ਦੀਆਂ ਵਾਸ਼ਨਾਂ ਵਾਂਙੂ ਉੱਡ ਗਏ। ਦਿਨ ਚੜ੍ਹਿਆ, ਸੂਰਜ ਨਿਕਲਿਆ, ਨਿੱਕੀ ਨਿੱਕੀ ਰਿਵੀ ਰੁਮਕ ਪਈ। ਨ੍ਹਾਤੇ ਧੋਤੇ ਬ੍ਰਿਛ ਕਿੱਡੇ ਸੁਹਾਵਣੇ ਲਗਦੇ ਹਨ, ਗਰਦ ਤੋਂ ਸਫਾ ਹੋ ਗਈ ਹਵਾ ਕੇਡੀ ਹਲਕੀ ਤੇ ਜਲ ਜੱਫੀਆਂ ਪਾਉਣੀ ਹੋ ਰਹੀ ਹੈ, ਨੈਣਾਂ ਨੂੰ ਲੱਗ ਲੱਗ ਕੇ ਖੁਨਕੀ ਦੇਂਦੀ ਹੈ ਤੇ ਮੱਥੇ ਨੂੰ ਸੀਤਲਤਾ ਦੇ ਕੇ ਸ਼ਾਂਤੀ ਦਾ ਪ੍ਰਭਾਉ ਪਾਉਂਦੀ ਹੈ। ਠੰਢ ਤਾਂ ਵਧੀ ਹੈ, ਪਰ ਅਜੇ ਕੇਡੀ ਮਨਭਾਉਣੀ ਲਗਦੀ ਹੈ। ਸੂਰਜ ਦੀਆਂ ਕਿਰਨਾਂ ਪਿਆਰੀਆਂ ਲਗਦੀਆਂ ਹਨ, ਧੁੱਪ ਨਿਰਮਲ ਨਿੱਘੀ ਤੇ ਨਰੋਈ ਨਰੋਈ ਆਭਾ ਦੇਂਦੀ ਹੈ।

ਦੁਪਹਿਰਾਂ ਆਈਆਂ, ਲੰਘ ਗਈਆਂ, ਮਲੂਮ ਨਹੀਂ ਪਿਆ ਕਿ ਕੋਈ ਨਾ ਸੁਖਾਵੀਂ ਤਪਤ ਆਈ ਸੀ। ਦਿਨ ਢਲ ਗਿਆ, ਲੌਢਾ ਪਹਿਰ ਹੋ ਗਿਆ, ਬ੍ਰਿਛਾਂ ਦੇ ਲੰਮੇ ਪਰਛਾਵੇਂ ਧਰਤੀ ਤੇ ਲੇਟ ਗਏ। ਚੁੱਪ ਚਾਂ, ਸੁਆਂ, ਟਿਕਾਉ ਭਾਸਣ ਲੱਗ ਪਿਆ। ਸੰਤ ਬਿਮਲਾ ਸਿੰਘ ਜੀ ਆਪਣੀ ਕੁਟੀ ਦੇ ਬਾਹਰ ਆਸਣ ਤੇ ਬੈਠੇ ਹਨ, ਪਦਮਾਸਨ ਲੱਗਾ ਹੈ ਸਾਹ ਇੰਨੇ ਧੀਮੇਂ ਤੇ ਬੱਝਵੇਂ ਆ ਜਾ ਰਹੇ ਹਨ ਕਿ ਆਉਂਦੇ ਜਾਂਦੇ ਜਾਪਦੇ ਨਹੀਂ। ਅੰਦਰ ਨਾਮ ਦਾ ਪ੍ਰਵਾਹ ਲਿਵ ਰੂਪ ਹੋਇਆ ਚਲ ਰਿਹਾ ਹੈ, ਜਿਸ ਵਿਚ ਹੁਣ ਵਿੱਥ ਦੀ ਪ੍ਰਤੀਤੀ ਅਪਣੇ ਅਤਿ ਘਟਵੇਂ ਥਾਂ ਹੈ। ਤੇਲ ਦੀ ਧਾਰ ਵਾਂਙੂ ਲਿਵ ਦੀ ਤਾਰ ਹੈ। ਮਾਨੋ, 'ਸਭਨਾ ਜੀਆ ਕਾ ਇਕੁ ਦਾਤਾ' ਜੋ ਹੈ, ਉਸ ਦੇ 'ਹੈਂ' ਭਾਵ ਵਿਚ ਸੰਤ ਜੀ 'ਹੈਂ' ਰੂਪ ਹੋਏ ਟਿਕ ਰਹੇ ਹਨ। ਹਾਂ 'ਸਭਨਾ ਜੀਆ ਕਾ ਇਕੁ ਦਾਤਾ' ਨਾ ਵਿਸਰਦਾ, ਨਾ ਵਿਸਰਦਾ 'ਯਾਦ' ਦਾ ਰੂਪ ਲੈਂਦਾ, ਸਹਿਜ ਧਜਾਨੀ ਜੀ ਦੇ ਜੀਵ ਤੱਤ ਨਾਲ ਪਰਮ ਤੱਤ ਹੋਕੇ ਮਿਲ ਗਿਆ ਹੈ। ਸੰਤ ਜੀ ਦੇ ਅੰਦਰ ਤਾਂ ਇਹ ਲਿਵ ਲੱਗੀ ਹੋਈ ਸਹਿਜ ਸਮਾਧੀ ਬਣ ਰਹੀ ਹੈ, ਪਰ ਬਾਹਰ ਸਮਾਂ ਹੈ, ਤੇ ਸਮਾਂ ਮਾਨੋਂ ਸਦਾ ਟੁਰਨ ਵਾਲੀਆਂ ਜੰਘਾਂ ਵਾਲਾ ਹੈ, ਟਿਕ ਹੀ ਨਹੀਂ ਸਕਦਾ, ਉਹ ਚਲ ਰਿਹਾ ਚਲਦਾ ਹੀ ਗਿਆ। ਸੂਰਜ ਬੀ ਆਪਣਾ ਚਾਨਣੇ ਦਾ ਰਥ ਲੈ ਕੇ ਪੱਛੋਂ ਜਾ ਪੁੱਜਾ। ਇਸ ਦੀਆਂ ਅੰਤਲੀਆਂ ਕਿਰਨਾਂ ਧਰਤੀ ਨੂੰ ਚੁੰਮ ਚੁੰਮ ਕੇ, ਸੁਨਹਿਰੀ ਰੂਪ ਲਾ ਲਾਕੇ ਮਾਨੋਂ ਮੁੜ ਸੂਰਜ ਮੰਡਲ

---

*ਇਹ ਲੇਖ ਗੁਰਪੁਰਬ ਪੋਹ ਸੁਦੀ ਸਪਤਮੀ ਸੰ: ਗੁਰੂ ਨਾਨਕ ਸਾਹਿਬ ੪੬੫ (੨੩ ਦਸੰਬਰ ੧੯੩੩ ਈਸਵੀ) ਨੂੰ ਖਾਲਸਾ ਸਮਾਚਾਰ ਦਾ ਮੁੱਖ ਲੇਖ ਤੇ ਪੁਸਤਕ ਆਕਾਰ ਵਿਚ ਪ੍ਰਕਾਸ਼ਿਤ ਹੋ ਕੇ ਪ੍ਰਚਾਰਿਆ ਗਿਆ ਸੀ।

ਵਿਚ ਛਾਲਾਂ ਮਾਰ ਮਾਰ ਟਿੱਕੀ ਦੇ ਨਾਲ ਹੇਠਾਂ ਜਾ ਰਹੀਆਂ ਹਨ। ਸ਼ਾਮਾਂ ਦੀ ਊਸ਼ਾ, ਜਾਂ ਇਉਂ ਕਹੋ ਕਿ ਆਥਣ ਦੀ ਪਹੁ* ਪਸਰ ਰਹੀ ਹੈ। ਦੋਧੀ ਝਾਲ ਦਾ ਚਾਨਣ ਹੈ ਜੋ ਰਾਤ ਦੇ ਹਨੇਰੇ ਦੀ ਚਾਦਰ ਨੂੰ ਚਾਂਦੀ ਦੇ ਤਿੱਲੇ ਦੀ ਪੱਟੀ ਵਾਂਙੂ ਮਗ਼ਜ਼ੀ ਹੋਕੇ ਲੱਗਾ ਹੋਇਆ ਆਪਣਾ ਰੂਪ ਰਾਤ ਦਿੱਸਣ ਤੋਂ ਪਹਿਲੋਂ ਦਿਖਾ ਰਿਹਾ ਹੈ। ਇਸ ਵੇਲੇ ਸੰਤਾਂ ਦੇ ਹੱਥ ਗੋਡਿਆਂ ਤੋਂ ਹਿਲੇ, ਸੀਸ ਤੇ ਮਸਤਕ ਤੇ ਫਿਰੇ, ਨੈਣ ਖੁਲ੍ਹੇ। ਬੁੱਲ੍ਹਾਂ ਨੇ ਵਿਕਾਸ ਪਾਇਆ। ਰਸਨਾ ਹਿੱਲੀ, ਅਵਾਜ਼ ਆਈ 'ਵਾਹਿਗੁਰੂ'। ਫਿਰ ਚਾਰ ਚੁਫੇਰੇ ਤੱਕੇ, ਬੋਲੇ 'ਕੌਣ ਹੈ? ਕੋਈ ਨਹੀਂ', ਫੇਰ ਤੱਕੇ 'ਕੋਈ ਨਹੀਂ ਆਇਆ?' 'ਸਤਿਨਾਮ' 'ਸ੍ਰੀ ਵਾਹਿਗੁਰੂ' 'ਸਤਿਨਾਮ', 'ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ।' 'ਧੰਨ ਗੁਰੂ ਨਾਨਕ ਦੇਵ' 'ਧੰਨ ਗੁਰੂ ਗੋਬਿੰਦ ਸਿੰਘ'। ਵਾਹਿਗੁਰੂ ਤੇਰਾ ਸਭ ਸਦਕਾ।

ਇੰਨੇ ਨੂੰ ਪੈਖੜ ਦੀ ਅਵਾਜ ਆਈ। ਪੰਜ ਸੱਤ ਸਿੰਘ ਤੇ ਹੋਰ ਸੱਜਣ ਸਹਿਜੇ ਸਹਿਜੇ ਬਗੀਚੀ ਵਿਚ ਵੜੇ। ਮਲਕੜੇ ਤੁਰਦੇ ਥੜੇ ਪਾਸ ਅਪੜੇ। ਸੰਤਾਂ ਵਲ ਸੀਸ ਝੁਕਾਕੇ ਹੱਥ ਜੋੜਕੇ ਸਭਨਾਂ ਨੇ ਫਤੇ ਗਜਾਈ। ਸੰਤਾਂ ਅੱਗੋਂ ਫਤੇ ਗਜਾਈ। ਫਿਰ ਥੜੇ ਤੇ ਚੜ੍ਹਕੇ ਵਿਛੀਆਂ ਪਈਆਂ ਦੱਭ ਦੀਆਂ ਸਫਾਂ ਤੇ ਸਾਰੇ ਬੈਠ ਗਏ। ਸੰਤਾਂ ਨੇ ਸਭ ਦੀ ਸੁਖ ਸਾਂਦ ਪੁੱਛੀ। ਅਵਾਜ ਟਿਕਵੀਂ ਪਰ ਗਰਵੀ ਸੀ। ਸੰਗਤਾਂ ਨੇ ਆਪ ਦੀ ਸੁਖ ਸਾਂਦ ਪੁੱਛੀ। ਸੰਤਾਂ ਨੇ ਆਦਰ ਨਾਲ ਉੱਤਰ ਦਿੱਤਾ ਤੇ ਪੁਛਿਆ : 'ਇਸ ਵੇਲੇ ਦਰਸ਼ਨ ਮੇਲੇ ਸੁਖਾਂ ਨਾਲ ਹੋਏ?'

ਪ੍ਰੀਤਮ ਸਿੰਘ-ਅਸੀਂ ਗ੍ਰਿਹਸਤੀ ਲੋਭੀ ਜੀਵ ਹਾਂ, ਕੁਛ ਯਾਚਨਾਂ ਕਰਨ ਆਏ ਹਾਂ।

ਸੰਤ ਜੀ-ਆਗਿਆ ਕਰੋ। ਲੋਭ ਮਾੜਾ ਨਹੀਂ ਜੇ ਵਾਹਿਗੁਰੂ ਦੇ ਨਾਮ ਦਾ ਹੋਵੇ ਤਾਂ।

ਪ੍ਰੀਤਮ ਸਿੰਘ-ਨਗਰ ਵਿਚ ਖਬਰ ਸੀ ਕਿ ਸੰਤਾਂ ਨੇ ਕਿਸੇ ਦੂਰ ਦੇਸ਼ ਦੇ ਤਿਆਰੇ ਕੀਤੇ ਹਨ, ਤੇ ਸੰਗਤਾਂ ਦੀ ਚਾਹਨਾ ਸੀ ਕਿ ਪੋਹ ਸੁਦੀ ਸਪਤਮੀ ਦਾ ਗੁਰਪੁਰਬ ਨੇੜੇ ਹੈ, ਉਸ ਸਮਾਗਮ ਵਿਚ ਆਪ ਜੀ ਦੇ ਸੁਭਾਗ ਦਰਸ਼ਨ ਹੋਣ। ਅੰਮ੍ਰਿਤ ਬਚਨ ਆਪ ਦੇ ਸੁਣ ਕੇ ਪ੍ਰੇਮੀਆਂ ਦੇ ਮਨ ਬਾਰ ਬਾਰ ਸੁਣਨ ਦੇ ਲੋਭੀ ਹੋ ਰਹੇ ਹਨ। ਇਸ ਯਾਚਨਾਂ ਲਈ, ਇਸ ਖੈਰ ਲਈ ਝੋਲੀਆਂ ਅੱਡਕੇ ਹਾਜ਼ਰ ਹੋਏ ਹਾਂ। ਜੇ ਮਿਹਰ ਹੋ ਜਾਏ ਤਾਂ ਧੰਨ ਭਾਗ ਹਨ!

ਸੰਤ ਜੀ-ਜੀਉ ਆਏ! ਸਤਿਸੰਗ ਦਾ ਲੋਭ ਸਭ ਛਾਤੀਆਂ ਵਿਚ ਜਾਗੇ, ਇਸ ਨੇ ਨਿਰਲੋਭ ਕਰਨਾ ਹੈ। ਸੰਕਲਪ ਸਾਡਾ ਉਠ ਚੁਕਾ ਹੈ ਤੇ ਪੂਰਬ ਦਾ ਰੁਖ ਹੈ। ਪਹਿਲਾਂ ਕਾਂਸ਼ੀ ਜਾਣਾ ਹੈ। ਤਪ ਤੇ ਸ਼ਾਸਤਰ ਦੇ ਬਨ ਵਿਚੋਂ ਜਿਸ ਗੁਰਮੁਖ ਨੇ ਗੁਰਬਾਣੀ ਦੀ ਅੰਮ੍ਰਿਤ ਰੀਗਾ ਵਿਚ ਵੈਕੁੰਠ ਮੰਦਰ ਬਣਾ ਦਿੱਤਾ ਹੈ ਉਸਦੀ ਯਾਤਰਾ ਕਰਕੇ ਗੁਰਪੁਰਬ ਪਟਨੇ ਸਾਹਿਬ ਕਰਨੇ ਦਾ ਸੰਕਲਪ ਹੈ।

ਸਾਧੂ ਸ਼ਾਂਤੀ ਸਰੂਪ-ਗੁਰਧਾਮ ਦੀ ਯਾਤਰਾ ਤੋਂ ਰੋਕਣਾ ਤੇ ਗੁਰਮੁਖਾਂ ਦੇ ਸਤਿਸੰਗ ਤੋਂ ਵਰਜਣਾਂ ਸੰਗਤ ਦਾ ਧਰਮ ਨਹੀਂ, ਪਰ ਸਤਿਸੰਗ ਵਿਚ ਵੀ ਸ੍ਵਾਰਥ ਵਸਦਾ ਹੈ। ਸੰਗਤ ਆਪਣੇ ਹਿਤ ਲਈ ਚਾਹੁੰਦੀ ਹੈ ਕਿ ਗੁਰਪੁਰਬ ਦੇ ਦਰਸ਼ਨ ਮੇਲੇ ਹੋਕੇ ਜੇ ਸੰਤ ਤਜਾਰੇ ਕਰਨ ਤਾਂ ਮਹਾਨ ਕ੍ਰਿਪਾ ਹੈ, ਪਰ ਸ੍ਵੈਛੰਦ, ਅਪਨੀ ਖੁੱਲ੍ਹ ਤੇ ਸਹਿਜ ਭਾ ਦੀ ਇੱਛਾ ਅਨੁਸਾਰ।

ਸੰਤ ਜੀ-ਸੱਚ ਕਿਹਾ ਨੇ। ਆਪਣਾ ਸੰਕਲਪ ਤਾਂ ਦੱਸ ਦਿਤਾ ਹੈ ਜੋ ਮਨ ਆਪਣੇ ਫੁਰ ਰਿਹਾ ਸੀ, ਹੁਕਮ ਦੀ ਖੇਡ ਵੱਖਰੀ ਹੈ। ਸੰਗਤ ਦੀ ਖੁਸ਼ੀ ਜੇ ਮੇਰੇ ਇਥੇ ਠਹਿਰਨ ਵਿਚ ਹੈ ਤਾਂ ਮੇਰੀ ਖੁਸ਼ੀ ਤਾਂ ਗੁਰੂ ਕੀ ਖੁਸ਼ੀ ਵਿਚ ਹੈ ਤੇ ਗੁਰੂ ਸੰਗਤ ਵਿਚ ਵਰਤਦਾ ਹੈ। ਸੋ ਜਿਵੇਂ ਆਗਿਆ ਹੈ, ਹੋ ਜਾਸੀ।

ਸੰਗਤ-ਵਾਹ ਵਾ, ਧੰਨ ਜਨਮ ਹੈ, ਆਪ ਨੇ ਸੰਗਤ ਦਾ ਮਾਣ ਰੱਖਿਆ ਹੈ, ਗੁਰੂ ਆਪ ਦਾ ਸਦਾ ਮਾਣ ਰੱਖੇ। ਧੰਨ ਹੋ!

ਸੰਤ ਜੀ-ਪਰ ਸਜਣੋਂ! ਮੈਂ ਇਕ ਬਿਨੈ ਕਰਨੀ ਹੈ, ਆਪ ਸਜਣਾਂ ਨੇ ਉਦਾਸ ਨਹੀਂ ਹੋਣਾ। ਉਹ ਇਹ ਹੈ ਕਿ ਪੁਰਬ ਵਾਲੇ ਦਿਨ ਦੇ ਉਤਸ਼ਾਹ ਦਾ ਤੇ ਕੀਰਤਨ ਕਥਾ ਜੋੜ ਦਾ ਆਨੰਦ ਸੰਗਤ ਨਾਲ ਸਾਂਝੀਵਾਲ ਮੈਨੂੰ ਮਿਲੇ।ਕਥਾ ਆਦਿਕ ਦੀ ਸੇਵਾ ਸੁੱਖ ਮਿਲੇ।

---

*ਉਹ ਚਾਨਣਾ ਜੋ ਸੂਰਜ ਡੁੱਬਣ ਤੇ ਰਾਤ ਦੇ ਹਨੇਰਾ ਛਾਉਣ ਦੇ ਵਿਚਕਾਰ ਹੁੰਦਾ ਹੈ।

ਸੰਤ ਸ਼ਾਂਤੀ ਸਰੂਪ-ਜਿਵੇਂ ਆਪ ਦੀ ਆਗਿਆ ਹੋਸੀ ਸਿਰ ਮੱਥੇ ਤੇ ਹੈ, ਪਰ ਬੱਚਿਆਂ ਦਾ ਮਨ ਕੋਇਲ ਕੂ ਸੁਣਨ ਨੂੰ ਉਮਲਦਾ ਹੀ ਰਹਿੰਦਾ ਹੈ। ਸੁਤੇ ਚਿੱਤ ਜੇ ਨਾ ਕਥਾ ਕਰੇ ਤਾਂ ਸਤਿ ਬਚਨ, ਜੇ ਕੋਈ ਕਾਰਣ ਹੋਵੇ ਤੇ ਸੰਗਤ ਉਸਦਾ ਉਪਰਾਲਾ ਕਰ ਸਕੇ ਤੇ ਆਪ ਦੱਸਣੇ ਦੀ ਖੇਚਲ ਕਰ ਦਿਓ ਤਾਂ ਆਗਿਆ ਦਾ ਪਾਲਣ ਹੋ ਜਾਵੇਗਾ।

ਸੰਤ ਜੀ-ਖੇਚਲ ਤਾਂ ਕੋਈ ਨਹੀਂ, ਇਕ ਮਰਿਯਾਦਾ ਦੀ ਵਿਰੋਧਤਾ ਹੁੰਦੀ ਹੈ ਜੇ ਰੁਕ ਸਕੇ ਤਾਂ।

ਸ਼ਾਂਤੀ ਸਰੂਪ-ਆਗਿਆ ਕਰ ਦਿਓ ਮਿਹਰਾਂ ਨਾਲ।

ਸੰਤ-ਪਿਛਲੇ ਗੁਰਪੁਰਬ ਦੀ ਅਵਤਾਰ ਕਥਾ ਵਿਚ ਬਹੁਤ ਸੱਜਣਾਂ ਨੇ ਪ੍ਰਸ਼ਨ ਉੱਤਰ ਕੀਤੇ ਸਨ* ਮੈਂ ਪ੍ਰਸ਼ਨ ਉੱਤਰਾਂ ਤੋਂ ਘਾਬਰਦਾ ਨਹੀਂ, ਕਿਉਂਕਿ ਮੇਰਾ ਰਸਤਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ 'ਸਤਿ ਮਾਰਗ' ਹੈ 'ਸਚ', ਸਚ ਪਰ ਟੁਰਨੇ ਦਾ ਯਤਨ। ਮੈਨੂੰ ਕਿਸੇ ਕੁਛ ਪੁੱਛਿਆ, ਜੇ ਆਉਂਦਾ ਹੈ ਤਾਂ ਦੱਸਣ ਵਿਚ ਸੰਕੋਚ ਨਹੀਂ, ਜੇ ਨਹੀਂ ਆਉਂਦਾ ਤਾਂ ਇਹ ਕਹਿੰਦਿਆਂ ਕਿ 'ਸਜਣਾਂ ਇਸ ਗਲ ਦਾ ਉੱਤਰ ਮੈਨੂੰ ਨਹੀਂ ਫੁਰਦਾ' ਮੈਨੂੰ ਹੀਣਤਾ ਦੀ ਲਾਜ ਨਹੀਂ, ਕਿਉਂਕਿ ਅਭੁਲ ਇਕ ਕਰਤਾਰ ਹੈ ਤੇ ਇਕ ਗੁਰੂ ਹੈ। 'ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ।' ਸੋ ਵਾਹਿਗੁਰੂ ਤੇ ਦਸ ਗੁਰੂ ਅਭੁੱਲ ਪਦ ਤੇ ਹੈਨ, ਬਾਕੀ ਸਾਧੂ ਸੰਤ ਮਹਾਤਮਾ ਹੋਰ ਵਡਕੇ, ਚਾਹੇ ਕਿਤਨੇ ਵਡੇ ਹੋਣ, ਭੁੱਲ ਮੰਡਲ ਵਿਚ ਹੈਨ। ਬਖਸ਼ ਲੈਣਾ, ਮੈਂ ਕਿਸੇ ਬਾਬਤ 'ਭੁੱਲ' ਦਾ ਪਦ ਵਰਤਾਂ, ਮੇਰੀ ਭੁੱਲ ਹੈ, ਪਰ ਮੈਂ ਪੂਰੇ ਗੁਰੂ, ਅਭੁੱਲ ਗੁਰੂ ਦੇ ਮੁਕਾਬਲੇ ਤੇ ਹੋਰਨਾਂ ਦਾ ਜ਼ਿਕਰ ਕੀਤਾ ਹੈ, ਮੈਥੋਂ ਸਭ ਉਚੇ ਹੈਨ। ਹਾਂ, ਮੇਰਾ ਗੁਰੂ ਨਾਨਕ ਤੇ ਮੇਰਾ ਕਲਗੀਆਂ ਵਾਲਾ ਆਤਮ ਕਿਰਨਾਂ ਤੇ ਤੇਜ ਦਮਕਦੀਆਂ ਕਲਗੀਆਂ ਵਾਲਾ ਸਾਹਿਬ-ਗੁਰੂ ਹੈ, ਅਭੁੱਲ ਹੈ ਤੇ ਸਾਰਿਆਂ ਤੋਂ ਉੱਚਾ ਹੈ। ਸੋ ਅਦਬ ਵਿਚ ਆਕੇ ਆਖੋ 'ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ'।

ਸਾਰਿਆਂ ਨੇ ਪ੍ਰੇਮ ਨਾਲ ਤੁਕ ਪੜ੍ਹੀ।

ਸ਼ਾਂਤੀ ਸਰੂਪ-ਸੰਤ ਜੀ ਸਚ ਆਖਿਆ ਨੇ, 'ਸਭ ਤੇ ਵਡਾ ਸਤਿਗੁਰੁ ਨਾਨਕੁ' ਗੁਰੂ ਵਾਕ ਹੈ। ਪਰ ਕੀਹ ਤੁਸੀਂ ਕੋਈ ਮੋਟੀ ਗਲ ਦਸ ਸਕਦੇ ਹੋ ਫਰਕ ਦੀ ਜੋ ਸਾਡੀ ਸਮਝੇ ਪੈ ਜਾਵੇ?

ਸੰਤ-ਆਪ ਤਾਂ ਸੰਸਕ੍ਰਿਤ ਪੜ੍ਹੇ ਹੋ। ਯੋਗੀ ਦੋ ਪਰਕਾਰ ਦੇ ਹੁੰਦੇ ਹਨ, ਇਕ ਤਾਂ ਓਹ ਜੋ ਸਾਧਨ ਕਰਕੇ ਨਿਰੁੱਧ ਅਵਸਥਾ ਨੂੰ ਅੱਪੜਦੇ ਹਨ, ਦੂਜੇ ਓਹ ਯੋਗੀ ਜੋ ਜਨਮ ਦੇ ਹੀ ਯੁਕਤ ਅਰਥਾਤ ਯੋਗੀ ਹੁੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਸਾਹਿਬਾਂ ਬਾਬਤ ਵਾਕ ਦੇਖੋ 'ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ' ਫੇਰ ਗੁਰੂ ਨਾਨਕ ਦੇਵ ਜੀ ਦਾ ਜੀਵਨ ਪੜ੍ਹੋ। ਆਪ ਨੂੰ ਪਤਾ ਲੱਗੇਗਾ ਕਿ ਅਵਤਾਰ ਲੈਂਦੇ ਹੀ ਆਪ ਪੂਰਨ ਪਦ ਤੇ ਸੀ। ਇਹ ਮੈਂ ਆਪ ਨੂੰ ਇਕ ਵੰਡ ਯੋਗੀਆਂ ਦੀ ਦੱਸੀ ਹੈ। ਗੁਰੂ ਸਾਹਿਬ ਦਾ ਦਰਜਾ ਦੋਹਾਂ ਤੋਂ ਉਪਰ ਹੈ। ਗੁਰੂ ਸਾਹਿਬ ਅਕਾਲ ਪੁਰਖ ਜੀ ਦੀ 'ਗੁਰੂ ਸ਼ਕਤੀ' ਦੇ 'ਦੇਹੀ ਵਿਚ ਪ੍ਰਕਾਸ਼' ਰੂਪ ਹਨ। ਇਸੇ ਕਰਕੇ 'ਗੁਰੂ ਨਾਨਕ ਦੇਵ ਗੋਵਿੰਦ ਰੂਪ' ਵਰਣਨ ਹੋਏ ਹਨ ਤੇ ਇਸੇ ਕਰਕੇ 'ਸਭ ਤੇ ਵਡਾ ਸਤਿਗੁਰੁ ਨਾਨਕੁ' ਵਰਣਨ ਹੋਏ ਹਨ। ਹੁਣ ਪਹਿਲੀ ਗਲ ਨੂੰ ਲੈਂਦੇ ਹਾਂ ਕਰਤਾਰ ਤੇ ਗੁਰੂ ਅਭੁੱਲ ਹਨ, ਅਸੀਂ ਭੁੱਲਣਹਾਰ ਹਾਂ। ਆਪ ਨੂੰ ਭੁੱਲਣਹਾਰ ਮੰਨਦਿਆਂ ਸਾਨੂੰ ਕਿਸੇ ਝੂਠੀ ਲਾਜ ਦੀ ਪਰਵਾਹ ਨਹੀਂ ਕਰਨੀ ਚਾਹੀਦੀ। ਪਰ ਮਰਿਯਾਦਾ ਭੰਗ ਨਹੀਂ ਹੋਣੀ ਚਾਹੀਏ। ਮਰਿਯਾਦਾ ਇਹ ਹੈ ਕਿ ਚਲਦੀ ਕਥਾ ਦੇ ਪ੍ਰਵਾਹ ਵਿਚ ਉੱਤਰ ਪ੍ਰਸ਼ਨ ਨਾ ਹੋਣ, ਕਿਉਂਕਿ ਕਥਾ ਦੇ ਰਸ ਦਾ ਠੱਠ ਨਹੀਂ ਬੱਝਦਾ। ਤੇ ਕਥਾ ਕੀਰਤਨ ਕਰੀਦਾ ਹੈ ਮਨ ਦੇ ਇਕ ਪਾਸੇ ਲੱਗ ਕੇ ਉਸ ਪਾਸੇ ਤੇ ਟਿਕਾਉ ਦਾ ਰਸ ਲੈਣ ਵਾਸਤੇ। ਜੇ ਇਹ ਪਰਿਪਾਟੀ ਟੁਰ ਪਏ ਕਿ ਕਥਾ ਵਿਚ ਹੀ ਉੱਤਰ ਪ੍ਰਸ਼ਨ ਹੋਣ ਤਾਂ ਕਥਾ ਫਿਰ ਮੁਬਾਹਿਸੇ ਦੀ ਸ਼ਕਲ ਪਕੜ ਜਾਏਗੀ, ਕਥਾ ਨਹੀਂ ਰਹੇਗੀ। ਬਹਿਸਾਂ ਤੇ ਵਾਦ ਵਿਵਾਦ ਵਾਸਤੇ ਖਰਣ ਗਜਾਨ ਵਾਲੇ ਲੋਕ ਬਹੁਤ ਹਨ, ਜਿਨ੍ਹਾਂ ਨੇ

*ਇਹ ਸੰਤ ਬਿਮਲਾ ਸਿੰਘ ਭਾਗ ੧ ਦੇ ਪਹਿਲੇ ਲੇਖ ਵੱਲ ਇਸ਼ਾਰਾ ਹੈ।

ਕੇਵਲ ਮਨ ਤੇ ਬੁੱਧੀ ਦੀ ਚੰਚਲਤਾਈ ਦਾ ਰਸ ਲੈਣਾ ਹੈ ਉਹ ਪਏ ਬਹਿਸਾਂ ਕਰਨ। ਜਿਨ੍ਹਾਂ ਨੇ ਤਤਸਾਰ ਲੱਭਣਾ ਹੈ ਤੇ ਜੀਵਨ ਨੂੰ ਸੱਚੀ ਟਕਸਾਲ ਵਿਚ ਢਾਲਣਾ ਹੈ, ਉਹਨਾਂ ਨੇ ਨਾਮ ਜਪਣਾ ਹੈ ਤੇ ਮਨ ਨੂੰ ਸਮਝਾਉਣ ਵਾਸਤੇ ਕਛੂਅਕ ਗਿਆਨ ਪੜ੍ਹਨਾ ਹੈ। ਜਦ ਕਦੇ ਉਹਨਾਂ ਨੇ ਉੱਤਰ ਪ੍ਰਸ਼ਨ ਕਰਨੇ ਹਨ ਤਾਂ ਮਨ ਸਮਝਾਵਨ ਖਾਤਰ ਤੇ ਸਤਿ ਦੀ ਪ੍ਰਾਪਤੀ ਵਾਸਤੇ, ਤੇ ਉਹ ਚਲਦੀ ਕਥਾ ਦੇ ਪ੍ਰਵਾਹ ਵਿਚ ਨਹੀਂ ਕਰਨੇ। ਇਸ ਲਈ ਕਥਾ ਵਿਚ ਬਹਿਸ ਦੀ ਪਰਿਪਾਟੀ ਨਾ ਪਵੇ ਤਾਂ ਚੰਗਾ ਹੈ। ਮੈਂ ਆਪਣੇ ਲਈ ਨਹੀਂ ਕਹਿੰਦਾ ਮੈਂ ਇਕ ਮਾੜੀ ਚਾਲ ਦੇ ਪੈਣ ਨੂੰ ਰੋਕਣ ਵਾਸਤੇ ਕਹਿੰਦਾ ਹਾਂ। ਕਿਉਂਕਿ ਆਮ ਸੁਭਾਵ ਜੀਵ ਦਾ ਇਹ ਹੈ ਕਿ ਇਕ ਥਾਵੇਂ ਜੋ ਨਵਾਂ ਰਿਵਾਜ ਟੁਰ ਪਏ ਉਹ ਫੈਲ ਜਾਂਦਾ ਹੈ ਤੇ ਵਿਤੰਡਾਵਾਦੀ ਉਸ ਨੂੰ ਨਜ਼ੀਰ ਬਣਾ ਲੈਂਦੇ ਹਨ। ਕੀਰਤਨ ਕੀਰਤਨ ਰਹੇ ਕਥਾ ਕਥਾ ਰਹੇ, ਵਖਜਾਨ ਵਖਜਾਨ ਰਹੇ ਤੇ ਬਹਿਸ ਬਹਿਸ ਰਹੇ, ਹਾਂ ਕਥਾ ਵਿਚ ਜੋ ਸ਼ੰਕਾ ਉਪਜਣ ਉਹ ਲਿਖ ਲਈਆਂ ਜਾਣ, ਪਿੱਛੋਂ ਪੁੱਛ ਦੱਸ ਲਈਆਂ।

ਸ਼ਾਂਤੀ ਸਰੂਪ-ਆਪ ਨੇ ਚਾਲੀ ਸੇਰੀ ਬਾਤ ਕਹੀ ਹੈ। ਐਸਾ ਹੀ ਹੋਵੇਗਾ। ਆਪ ਦੇ ਪਰਮ ਮ੍ਰਿਦੁਲ ਸੁਭਾਵ ਕਰਕੇ ਤੇ ਆਪ ਦੀ ਵਿੱਦਵਤਾ ਤੇ ਕਰਨੀ ਦੋਹਾਂ ਦੀ ਦੁਰਲਭ ਪ੍ਰਾਪਤੀ ਤੋਂ ਲਾਭ ਲੈਣ ਦੇ ਲਾਲਚ ਕਰਕੇ ਪਿਛਲੇ ਗੁਰਪੁਰਬ ਸਮੇਂ ਇਸ ਤਰ੍ਹਾਂ ਹੋ ਗਿਆ, ਹੁਣ ਨਹੀਂ ਹੋਵੇਗਾ। ਇਹ ਆਪ ਦੀ ਬੜੀ ਦੂਰੰਦੇਸ਼ੀ ਹੈ ਕਿ ਤੱਤਸਾਰ ਨੂੰ ਪਛਾਣਨ ਵਾਲੇ ਲੋਕ ਰੀਸਾਂ ਕਰਦੇ ਹਨ ਤੇ ਝਗੜਿਆਂ ਨੂੰ ਪਰਮਾਰਥ ਸਮਝਦੇ ਹਨ, ਉਹਨਾਂ ਨੂੰ ਨਵੀਂ ਪਰਿਪਾਟੀ ਨਹੀਂ ਸਿੱਖਾਣੀ ਚਾਹੀਏ ਕਿ ਜਿਸ ਨਾਲ ਕਥਾ ਦਾ ਰੂਪ ਮੁਬਾਹਿਸੇ ਵਿਚ ਪਲਟ ਜਾਵੇ। ਕਿਉਂਕਿ ਵਾਦੀਆਂ ਨੇ ਨਹੀਂ ਸਮਝਣਾ ਕਿ ਤੱਤਸਾਰ ਦੇ ਪ੍ਰੇਮੀ ਲੋਕ ਕਿਸ ਭਾਵ ਨਾਲ ਕੋਈ ਗੱਲ ਕਰਦੇ ਹਨ, ਉਹਨਾਂ ਨੂੰ ਤਾਂ ਆਪਣੇ ਮਨ ਦੀਆਂ ਮਾੜੀਆਂ ਵਾਦੀਆਂ ਪੂਰੀਆਂ ਕਰਨੇ ਲਈ ਛੂਟਪੱਤਰ ਚਾਹੀਦੇ ਹਨ। ਕਿਉਂ ਸੱਜਣੋ?

ਇਹ ਕਹਿਕੇ ਆਪ ਸੰਗਤ ਵਲ ਤੱਕੇ। ਸਭ ਨੇ ਕਿਹਾ : ਸੱਚ ਕਿਹਾ ਹੈ ਆਪ ਨੇ ਹੁਣ ਸੰਗਤ ਵਿਚੋਂ ਕੋਈ ਸੱਜਣ ਕਥਾ ਵਿਚ ਨਹੀਂ ਕੁਛ ਪੁੱਛੇਗਾ। ਅਗੋਂ ਇਹ ਪਰਿਪਾਟੀ ਹੀ ਬੰਦ ਕਰ ਦੇਂਦੇ ਹਾਂ।

ਸੰਤ-ਕੋਈ ਸੱਜਣ ਮੇਰੇ ਭਾਵ ਨੂੰ ਕੁਛ ਹੋਰ ਨਾ ਸਮਝੇ। ਮੇਰਾ ਤਾਤਪਰਜ ਕੇਵਲ ਕਥਾ ਦੀ ਸ਼ੁਧਤਾਈ ਕਾਇਮ ਰਖਣੇ ਦਾ ਹੈ। ਪੁੱਛਣਾ ਜਿੰਨਾਂ ਆਪ ਚਾਹੋ ਕਰ ਲਵੋ ਬੇਸ਼ਕ ਹੁਣ, ਯਾ ਕਥਾ ਦੇ ਮਗਰੋਂ ਜਦੋਂ ਚਿਤ ਚਾਹੇ। ਕਥਾ ਦਾ ਰਸ ਸਦਾ ਅਖੰਡ ਰਿਹਾ ਕਰੇ।

ਪੁਰਸ਼ੋਤਮ ਸਿੰਘ-ਮੇਰੇ ਸਤਿਕਾਰ ਜੋਗ ਸੰਤ ਜੀਓ! ਆਪ ਨੇ ਕ੍ਰਿਪਾ ਕਰਕੇ ਜਿਸ ਰਸਤੇ ਅੱਜ ਸਾਨੂੰ ਪਾਇਆ ਹੈ, ਉਪਕਾਰ ਕੀਤਾ ਹੈ। ਅੱਗੇ ਹੀ ਸਾਡੇ ਵਿਚ ਝਗੜੇ ਬਹਿਸਾਂ ਵਧ ਰਹੇ ਹਨ। ਆਪ ਦੇ ਇਥੇ ਰਹਿ ਪੈਣ ਦੀ ਕਿਰਪਾ ਦੇ ਅਸੀਂ ਧੰਨਵਾਦੀ ਹਾਂ, ਹੁਣ ਇਹ ਮਿਹਰ ਕਰ ਦਿਓ ਕਿ ਉਸ ਦਿਨ ਅਵਤਾਰ ਦੀ ਕਥਾ ਆਪ ਹੀ ਕਰੋ।

ਸੰਤ-ਜਿਵੇਂ ਸੰਗਤ ਦੀ ਆਗਿਆ ਹੋਸੀ ਹੋ ਜਾਸੀ। ਨਾਮ ਜਪੋ, ਗੁਰੂ ਕੀ ਸਿੱਖੀ ਤੇ ਟੁਰੋ, ਇਹ ਸੁਭਾਗਤਾ ਹੈ, ਇਹੋ ਸਤਿਸੰਗ ਹੈ।

ਨਰੋਤਮ ਸਿੰਘ-ਜੇ ਆਪਦੀ ਆਗਿਆ ਹੋਵੇ ਤਾਂ ਇਕ ਬੇਨਤੀ ਕਰਕੇ ਇਕ ਸੰਸਾ ਨਵਿਰਤ ਕਰ ਲਈਏ? ਕਲ ਤੋਂ ਸੰਤ ਨਿਹਚਲ ਦਾਸ ਤੇ ਇਸ ਸੇਵਕ ਦੀ ਬਹਿਸ ਟੁਰੀ ਹੋਈ ਹੈ, ਝਗੜੇ ਦੀ ਨਹੀਂ, ਪਰ ਅਸਲ ਆਸ਼ਾ ਸ੍ਰੀ ਗੁਰੂ ਸਾਹਿਬ ਜੀ ਦੇ ਸਿੱਧਾਂਤ ਦੇ ਲੱਭਣ ਦਾ ਹੈ। ਸੰਤ ਜੀ ਕਹਿੰਦੇ ਹਨ ਕਿ ਗੁਰੂ ਦਾ ਮਾਰਗ ਨਿਰਵਿਰਤੀ ਹੈ, ਪਰਵਿਰਤੀ ਨਹੀਂ। ਮੈਂ ਕਹਿੰਦਾ ਹਾਂ ਕਿ ਗੁਰੂ ਕਾ ਮਾਰਗ ਪਰਵਿਰਤੀ ਹੈ। ਸੰਤ ਕਹਿੰਦੇ ਹਨ ਬਾਣੀ ਦਾ ਉਪਦੇਸ਼ ਨਿਰਵਿਰਤੀ ਦਾ ਹੈ, ਸਾਡੇ ਆਦਿ ਦੇਵ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਉਦਾਸੀਆਂ ਕੀਤੀਆਂ। ਸੋ ਘਰ ਬਾਰ ਤਿਆਗ ਕੇ। ਮੈਂ ਕਹਿੰਦਾ ਹਾਂ ਕਿ ਗੁਰੂ ਵਾਕ ਹੈ : 'ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ' ਠੀਕ ਕੀ ਹੈ?

ਸੰਤ ਜੀ-ਤੁਸੀਂ ਦੁਇ ਠੀਕ ਹੋ ਤੇ ਖਿਮਾ ਕਰਨੀ ਦੁਇ ਠੀਕ ਨਹੀਂ ਬੀ ਹੈ। ਗੁਰੂ ਬਾਬੇ ਉਦਾਸੀਆਂ ਕੀਤੀਆਂ ਪਰ ਫੇਰ ਕਰਤਾਰ ਪੁਰ ਟਿਕੇ ਤਾਂ ਪਰਿਵਾਰ ਨੂੰ ਪਾਸ ਰਹਿਣ ਦੀ ਆਗਜਾ ਦਿਤੀ। ਪਰਿਵਾਰ ਪਾਸ ਰਿਹਾ ਪਰ ਫੇਰ ਪੂਰਨ ਤਿਆਗ ਵਰਤਿਆ, ਤਿਆਗ ਵਰਤਿਆ ਪਰ ਖੇਤੀਆਂ ਕਰਾਕੇ ਬੋਹਲ ਲੁਆਏ। ਬੋਹਲ ਲੁਆਏ ਪਰ ਸੰਗਤਾਂ ਨੂੰ ਖੁਲਾਏ। ਸੰਗਤਾਂ ਦੀ ਭੀੜ ਪਈ ਤੇ ਵਿਹਲੇ ਆਉਣ ਲੱਗ ਪਏ ਤਾਂ ਬੋਹਲ ਸਾੜਕੇ ਪੂਰਨ ਨਿਰਵਿਰਤੀ ਵਰਤਾ ਦਿੱਤੀ। ਗੁਰੂ ਕਾ ਮਤਿ ਹਠਾਗ੍ਰਹਿ ਨਹੀਂ। ਮਾਰਗ ਪਰਵਿਰਤੀ ਦਾ, ਤੇ ਮਨ ਵਿਚ ਨਿਰਵਿਰਤੀ ਦਾ ਹੈ। ਰਹੇ ਗ੍ਰਿਹਸਤ ਵਿਚ ਤੇ ਚਿਤ ਵਿਚ ਤਜਾਗ ਵੱਸਦਾ ਹੋਵੇ। ਪਰ ਜੋ ਅਸਲ ਸਾਰ ਸਿੱਧਾਂਤ ਦੀ ਬਾਤ ਹੈ ਸੋ ਉਸ ਮੂਜਬ ਉਨ੍ਹਾਂ ਦਾ ਮਾਰਗ ਹੈ :- 'ਸਭਨਾ ਜੀਆ ਕਾ ਇਕੁ ਦਾਤਾ' ਇਹ ਮੰਨੋ, ਈਮਾਨ ਇਸਤੇ ਟਿਕਾਓ ਤੇ ਫੇਰ ਅਮਲ ਕਰੋ ਇਸ ਗਲ ਤੇ :- 'ਸੋ ਮੈ ਵਿਸਰਿ ਨ ਜਾਈ'। ਇਹ ਕੁਛ ਜੇ ਤਜਾਗੀ ਸਾਧੂ ਕਰ ਰਿਹਾ ਹੈ ਤਾਂ ਸੁਭਾਗ, ਜੇ ਗ੍ਰਿਹਸਤੀ ਕਰ ਰਿਹਾ ਹੈ ਤਾਂ ਸੁਭਾਗ। ਉਂਵ ਸਤਿਗੁਰ ਦਾ ਆਸ਼ਾ 'ਪਰਵਾਨ ਗ੍ਰਿਹਸਤ ਉਦਾਸ' ਹੈ, ਰਹੇ ਗ੍ਰਿਹਸਤ ਵਿਚ ਪਰ ਲੰਪਟ ਨਾ ਹੋਵੇ। ਅੰਦਰੋਂ ਸਾਂਈਂ ਨਾਲ ਲੱਗਾ ਰਹੇ ਤੇ ਕਰਮ ਉਸਦੇ ਦਾਨ ਵਾਲੇ ਹੋਣ, ਪਿਆਰ ਵਾਲੇ, ਦਇਆ ਵਾਲੇ। ਸਿੱਖ ਚੜ੍ਹਦੀਆਂ ਕਲਾਂ ਵਿਚ ਹੋਵੇ, ਸਾਂਈਂ ਨਾਲ ਜੁੜਿਆ ਹੋਇਆ ਤੇ ਦਾਤਾ, ਹੋਵੇ ਨਿਰਵਾਸ। ਹੁਣ ਦਾਨ ਦਾ ਸੁਭਾਵ ਉਸ ਦਾ ਹੋ ਸਕਦਾ ਹੈ ਜਿਸਦੇ ਅੰਦਰ ਤਿਆਗ ਹੈ, ਨਿਰਵਿਰਤੀ ਹੈ।

ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ॥

ਨਾਮ ਜਪੇ, ਨਾਮ ਸਿਮਰੇ, ਨਾਮ ਵਿਚ ਲਿਵ ਰਹੇ। ਲਿਵ ਲੱਗੇ ਦੀਆਂ ਕਲਾਂ ਚੜ੍ਹਦੀਆਂ ਹੋਣਗੀਆਂ; ਅਰਥਾਤ ਉਹ ਖੇੜੇ ਵਿਚ ਹੋਵੇਗਾ 'ਨਾਨਕ ਭਗਤਾ ਸਦਾ ਵਿਗਾਸੁ'। ਸਦਾ ਵਿਗਾਸ ਵਾਲਾ ਭਾਣੇ ਤੇ ਸ਼ਾਕਰ ਰਹੇਗਾ, ਜਗਤ ਨਾਲ ਵਰਤੋਂ ਸਰਬੱਤ ਦੇ ਭਲੇ ਦੀ ਵਰਤੇਗਾ। ਸੋ ਭਾਈ ਐਸਾ ਜੀਵਨ ਗ੍ਰਿਹਸਤ ਵਿਚ ਪ੍ਰਾਪਤ ਕਰਨਾ ਗੁਰੂ ਕਾ ਮਾਰਗ ਹੈ। ਪਰ ਸਾਰੇ ਜੀਵ ਇਕੋ ਜੈਸੇ ਸੁਭਾਵ ਦੇ ਨਹੀਂ ਹੁੰਦੇ। ਕਈ ਜਨਮੋਂ ਹੀ ਤਿਆਗ ਬ੍ਰਿਤੀ ਵਾਲੇ ਹੁੰਦੇ ਹਨ। ਕਈ ਮਗਰੋਂ ਤਿਆਗ ਵਿਚ ਪੈਕੇ ਤਪਾਂ ਹਠਾਂ ਦੇ ਕਾਰਣ ਤਜਾਗੀ ਸੁਭਾਵ ਦੇ ਹੋ ਜਾਣ ਕਰਕੇ ਗ੍ਰਿਹਸਤ ਦਾ ਭਾਰ ਚਾਣੋਂ ਕੋਮਲ ਚਿਤ ਹੋ ਜਾਂਦੇ ਹਨ, ਉਨ੍ਹਾਂ ਲਈ ਸਤਿਗੁਰ ਨੇ ਤਿਆਗ ਵਿਚ ਰਹਿਕੇ ਗੁਰਮਤਿ ਤੇ ਟੁਰਨੋਂ ਮਨ੍ਹੇ ਨਹੀਂ ਕੀਤਾ। ਮਾਰਗ ਸਤਿਗੁਰੂ ਦਾ ਨਾਮ ਹੈ। ਗ੍ਰਿਹਸਤ ਵਿਚ ਰਹਿਕੇ ਨਾਮੀ ਦਾਨੀ ਇਸ਼ਨਾਨੀ ਹੋਣਾ ਆਪ ਦਾ ਹੁਕਮ ਹੈ। ਪਰ ਜੇ ਕੋਈ ਤਿਆਗ ਬ੍ਰਿਤੀ ਵਾਲਾ ਇਸ ਮਾਰਗ ਤੇ ਲੱਗੇ ਤਾਂ ਸਤਿਗੁਰ ਜੀ ਨੇ ਉਨ੍ਹਾਂ ਨੂੰ ਆਪਣੇ ਸਤਿ ਉਪਦੇਸ਼ ਤੋਂ ਵਾਂਜਿਆ ਨਹੀਂ:- 'ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ' ਗੁਰੂ ਵਾਕ ਹੈ। ਸੋ ਝਗੜੇ ਦੀ ਕੋਈ ਬਾਤ ਨਹੀਂ ਹੈ।

ਪੁਰਸ਼ੋਤਮ ਸਿੰਘ-ਮਹਾਰਾਜ ਜੀਓ! ਅਸਾਂ ਮੋਟੀ ਬੁੱਧ ਵਾਲਿਆਂ ਵਾਸਤੇ ਕੋਈ ਦ੍ਰਿਸ਼ਟਾਂਤ ਦੱਸਕੇ ਗੱਲ ਖੁਹਲ ਦਿਓ ਨਾ।

ਸੰਤ ਜੀ-ਦ੍ਰਿਸ਼ਟਾਂਤ ਦੀ ਕੀਹ ਲੋੜ ਹੈ? ਸ੍ਰੀ ਦਸਮੇ ਪਾਤਸ਼ਾਹ ਜੀ ਦੇ ਹਜ਼ੂਰ ਵਰਤੀ ਇਕ ਸਾਖੀ ਸੁਣਾ ਦਿੰਦਾ ਹਾਂ, ਜਿਸ ਨਾਲ ਗੱਲ ਖੁੱਲ੍ਹ ਜਾਵੇਗੀ। ਨਾਲੇ ਗੁਰਪੁਰਬ ਸ੍ਰੀ ਦਸਮੇ ਪਾਤਸ਼ਾਹ ਦਾ ਆ ਰਿਹਾ ਹੈ, ਕਥਾ ਵੀ ਉਨ੍ਹਾਂ ਦੀ ਹਜ਼ੂਰੀ ਵਾਲੀ ਕਰ ਲੈਂਦੇ ਹਾਂ। ਇਹ ਕਥਾ ਗੁਰ ਰਤਨ ਮਾਲ ਵਿਚ ਲਿਖੀ ਹੋਈ ਹੈ। ਇਹ ਉਹ ਪੋਥੀ ਹੈ ਕਿ ਜਿਸਨੂੰ ਆਖਦੇ ਹਨ ਸਾਹਿਬ ਰਾਮਕੌਰ ਜੀ ਨੇ ਲਿਖਿਆ ਯਾ ਲਿਖਾਇਆ ਸੀ, ਪਰ ਮਗਰੋਂ ਸਵਾਰਥੀ ਲੋਕਾਂ ਨੇ ਆਖੇਪਕ ਪਾਕੇ ਇਸਦੀ ਮਸ਼ਹੂਰੀ 'ਸੌ ਸਾਖੀ' ਦੇ ਨਾਮ ਕਰ ਦਿੱਤੀ। ਇਹ ਸਾਖੀ ਸੂਰਜ ਪ੍ਰਕਾਸ਼ ਵਿਚ ਵੀ ਲਿਖੀ ਹੈ। ਸਾਖੀ ਇਸ ਪ੍ਰਕਾਰ ਹੈ:-

ਇਕ ਵੇਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਵਾਨ ਵਿਚ ਬੈਠੇ ਸਨ, ਸੰਗਤਾਂ ਦਰਸ਼ਨ ਕਰ ਕਰਕੇ ਨਿਹਾਲ ਹੋ ਰਹੀਆਂ ਸਨ, ਤਦੋਂ ਇਕ ਸਿੱਖ ਤੇ ਉਸਦੀ ਵਹੁਟੀ ਨੇ ਆ ਮੱਥਾ ਟੇਕਿਆ

ਤੇ ਅਰਜ਼ ਕੀਤੀ: 'ਪਾਤਸ਼ਾਹ! ਪੁਤਰ ਵੈਰਾਗੀ ਹੋਇ ਗਿਆ ਹੈ। ਗਭਰੂ ਹੋਇਆ ਹੈ, ਪੜ੍ਹਾਇਆ ਹੈ, ਵਿਆਹ ਕੀਤਾ ਹੈ, ਪਰ ਹੁਣ ਘਰ ਤੋਂ ਨੱਸਦਾ ਹੈ। ਉਸਦੀ ਪਰਨਾਇ ਆਂਦੀ ਇਸਤ੍ਰੀ ਨੂੰ ਅਸੀਂ ਕਿਵੇਂ ਸੰਭਾਲੀਏ? ਕੀਹ ਜਾਣੀਏ ਕੋਈ ਅਹੁਰ ਹੈ ਕਿ ਛਾਯਾ ਹੈ ਕਿ ਬੈਰਾਗ ਹੈ। ਕਿਰਪਾ ਕਰੋ ਜੋ ਘਰ ਵਿਚ ਜੀ ਲਾਵੇ ਤੇ ਆਪਣੀ ਇਸਤ੍ਰੀ ਨੂੰ ਸੰਭਾਲੇ। ਸਾਨੂੰ ਬੜੀ ਚਿੰਤਾ ਇਹ ਹੈ ਕਿ ਪੁਤਰ ਆਖਦਾ ਹੈ ਕਿ ਮੈਂ ਫਕੀਰ ਹੋਕੇ ਘਰੋਂ ਨਿਕਲ ਜਾਵਾਂਗਾ।' ਤਦ ਸਤਿਗੁਰੂ ਜੀ ਨੇ ਕਾਕੇ ਨੂੰ ਬੁਲਾਇਆ। ਇਸਦਾ ਨਾਉਂ ਨੰਦ ਸਿੰਘ ਸੀ। ਨੰਦ ਸਿੰਘ ਨੇ ਹਜ਼ੂਰ ਮੱਥਾ ਟੇਕਿਆ। ਸਤਿਗੁਰਾਂ ਪਜਾਰ ਨਾਲ ਪਾਸ ਬਹਾਲਕੇ ਪੁਛਿਆ : 'ਨੀਂਗਰਾ ਤੇਰੇ ਮਾਂ ਬਾਪ ਆਖਦੇ ਹਨ ਜੋ ਤੂੰ ਘਰ ਤੋਂ ਉਦਾਸ ਹੈਂ। ਸਚ ਦੱਸ ਜੋ ਤੂੰ ਕਿਸਦਾ ਸਿੱਖ ਹੈਂ, ਤੇ ਕਿਸ ਪਰਚੇ ਲੱਗਾ ਹੈ?' ਤਦ ਨੰਦ ਸਿੰਘ ਨੇ ਸਤਿਕਾਰ ਨਾਲ ਉੱਤਰ ਦਿੱਤਾ : 'ਹੇ ਸੱਚੇ ਗੁਰੂ! ਜਗਤ ਦੇ ਤਾਰਕ ਗੁਰੂ! ਮੈਂ ਸਿੱਖ ਹਾਂ ਤੇਰਾ, ਪਰਚੇ ਗੁਰਬਾਣੀ ਦੇ ਲੱਗਾ ਹਾਂ, ਭਉਜਲ ਦਾ ਜੀਵ ਹਾਂ, ਤੁਸਾਡੇ ਦਰਸ਼ਨ ਤੇ ਮਿਹਰ ਨੇ ਪਾਰ ਲਾਉਣਾ ਹੈ। ਮਾਤਾ ਪਿਤਾ ਮੇਰੇ ਭਲੇ ਹਨ, ਜਿਨ੍ਹਾਂ ਗੁਰਬਾਣੀ ਦੇ ਲੜ ਮੈਨੂੰ ਲਾਇਆ ਹੈ। ਪਾਤਸ਼ਾਹ! ਆਨੰਦ ਸਾਹਿਬ ਦਾ ਪਾਠ ਕਰਦਿਆਂ ਇਕ ਦਿਨ ਮੇਰਾ ਮਨ ਇਸ ਤੁਕ ਦੇ ਅਟਕ ਖੜਾ ਹੋਇਆ ਸੀ :-

ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥
ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥
ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥
ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ॥
ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ॥੧੧॥

ਇਸ ਦੇ ਅਰਥ ਵੀਚਾਰ ਨਾਲ ਜਗਤ ਤੁੱਛ ਦਿਸਣ ਲੱਗ ਪਿਆ। ਹੁਣ ਚਿੱਤ ਕਰਦਾ ਹੈ ਜੋ ਕਿਤੇ ਏਕਾਂਤ ਹੋ ਜਾਵਾਂ ਤੇ ਆਪ ਦਾ ਬਖਸ਼ਿਆ ਭਜਨ ਕਰਾਂ। ਮੈਨੂੰ ਖਾਣ ਪੀਣ ਹੱਸਣ ਬੋਲਣ ਵਿਚ ਮੋਹ ਨਹੀਂ ਰਿਹਾ। ਸੰਸਾਰ ਤੋਂ ਉਚਾਟ ਹੀ ਰਹਿੰਦਾ ਹੈ ਚਿਤ।' ਇਸ ਪ੍ਰਕਾਰ ਨੂੰ ਅਹੁਰ ਕਸਰ ਕੋਈ ਨਹੀਂ। ਇਸਨੂੰ ਵੈਰਾਗ ਹੋਇਆ ਹੈ ਤੇ ਵੈਰਾਗ ਸੁੱਧ ਹੈ, ਮਾੜੀ ਭਾਂਤ ਦਾ ਨਹੀਂ। ਤੁਸੀਂ ਇਸਨੂੰ ਇਥੇ ਛੋੜ ਜਾਓ। ਤੁਸੀਂ ਜੀਕੂੰ ਇਸਦਾ ਖਹਿੜਾ ਕਰਦੇ ਹੋ ਇਹ ਦੁਖੀ ਹੁੰਦਾ ਹੈ ਤੇ ਦੁਖੀ ਹੁੰਦਾ ਘਬਰਾਕੇ ਕਿਸੇ ਉਲਟ ਮਾਰਗ ਪੈ ਜਾਏਗਾ। ਇਥੇ ਛੋੜ ਦਿਓ, ਗੁਰੂ ਬਾਬਾ ਭਲੀ ਕਰੇਗਾ, ਤੁਸਾਨੂੰ ਹੋਰ ਪੁਤਰ ਬਖਸ਼ਿਆ, ਜਾਓ ਆਨੰਦ ਲਓ।' ਸੋ ਸਜਨ ਜਨੋਂ! ਨੰਦ ਸਿੰਘ ਗੁਰੂ ਕੇ ਦੁਆਰੇ ਰਹਿ ਪਿਆ, ਨਿੱਤ ਦੀਵਾਨ ਵਿਚ ਹਾਜ਼ਰ ਹੋਵੇ, ਦਰਸ਼ਨ ਕਰਦਾ ਚਾਤ੍ਰਿਕ ਵਾਂਗੂੰ ਸ੍ਵਾਂਤੀ ਬੂੰਦ ਤੇ ਪਲਦਾ ਰਹੇ। ਇਕ ਵੇਰ ਸ੍ਰੀ ਸਤਿਗੁਰੂ ਜੀ ਨੇ ਉਸਨੂੰ ਆਖਿਆ :- ਨੀਂਗਰਾ! ਸੁਣ ਭਾਈ ਅਤੀਤ ਤੇ ਗ੍ਰਿਹਸਤ ਜੋ ਦੋ ਮਾਰਗ ਹਨ, ਦੋਹਾਂ ਦੇ ਆਦਰਸ਼ ਹਨ। ਉਨ੍ਹਾਂ ਆਦਰਸ਼ਾਂ ਨੂੰ ਜਾਣੇ ਬਿਨਾਂ ਮਾਰਗ ਗ੍ਰਹਿਣ ਕਰਨਾ ਅੰਤ ਵਿਚ ਸੁਖਦਾਈ ਨਹੀਂ ਨਿਕਲਦਾ। ਓਪਰੇ ਓਪਰੇ ਵੈਰਾਗ ਨਾਲ ਯਾ ਬੇਸਮਝੀ ਤੇ ਹਠ ਨਾਲ ਜੋ ਮਾਰਗ ਧਾਰ ਲਈਦਾ ਹੈ ਉਸ ਦਾ ਫਲ ਮਗਰੋਂ ਦ੍ਰਿੜ੍ਹਤਾ ਵਾਲਾ ਨਹੀਂ ਹੁੰਦਾ। ਕਿਉਂਕਿ ਮਨ ਅੰਦਰੋਂ ਉਸੇ ਪਾਸੇ ਲੈ ਜਾਂਦਾ ਹੈ ਜਿਧਰਲੇ ਇਸਦੇ ਅੰਦਰਲੇ ਸੰਸਕਾਰ ਹੁੰਦੇ ਹਨ। ਯਾ ਜੋ ਸੁਭਾਵ ਕਿਸੇ ਦਾ ਪ੍ਰਪੱਕ ਹੋਇਆ ਹੈ ਉਧਰ ਹੀ ਮਨ ਜਾਂਦਾ ਹੈ। ਸੋ ਇਕ ਦੋ ਦ੍ਰਿਸ਼ਟਾਂਤ ਮਾਤਰ ਕਹਾਣੀਆਂ ਸੁਣਾਉਂਦੇ ਹਾਂ, ਜਿਨ੍ਹਾਂ ਤੋਂ ਠੀਕ ਸਮਝ ਗ੍ਰਿਹਸਤ ਤਜਾਗ ਦੇ ਆਦਰਸ਼ ਦੀ ਪੈ ਜਾਏਗੀ। ਇਕ ਬਨ ਵਿਚ ਇਕ ਤਪਸੀ ਰਹਿੰਦਾ ਸੀ, ਹਠ ਜੋਗ ਦੇ ਸਾਧਨ ਕਰਦਾ ਸੀ। ਉਸ ਦੀ ਰੁਚੀ ਵੈਰਾਗ ਵਾਲੇ ਪਾਸੇ ਸੀ। ਉਹ ਨਾਟਕਾਂ ਚੇਟਕਾਂ ਵਲ ਨਾ ਪਈ ਤਾਂ ਉਹ ਮਨ ਦੇ ਟਿਕਾਉ ਵਾਲੇ ਪਾਸੇ ਪੈਂਦਾ ਮਨ ਦੇ ਟਿਕਾਉ ਵਾਲਾ ਹੋ ਗਿਆ। ਫੇਰ ਉਸਨੇ ਵਾਸ਼ਨਾਂ ਜਿੱਤਣ ਦਾ ਜਤਨ ਕੀਤਾ ਤਾਂ ਹੋਰ ਸੁਖੀ ਹੋ ਗਿਆ, ਖਾਣ ਪੀਣ ਦਾ ਫਿਕਰ ਵੀ ਛੋੜ ਬੈਠਾ। ਜੋ ਸਾਗ ਪੱਤ੍ਰ ਅੰਨ ਕਿਸੇ ਦੇ ਭਾਉ ਦਾ ਦਿੱਤਾ ਕਦੇ ਮਿਲ ਜਾਵੇ ਖਾ ਛੋੜੇ। ਇਕ ਸਮਾਂ ਐਸਾ ਆਇਆ ਕਿ ਤਪਸੀ

ਨੂੰ ਸੱਤ ਦਿਨ ਅਹਾਰ ਨਾ ਮਿਲਿਆ। ਤਦ ਉਸ ਵਿਚਾਰਿਆ ਕਿ ਸਭ ਜਗਤ ਉੱਦਮ ਕਰਕੇ ਅਹਾਰ ਕਰਦਾ ਹੈ ਮੈਂ ਭੀ ਉੱਦਮ ਕਰਾਂ। ਸੋ ਆਪਣੀ ਤੂੰਬੀ ਆਸਣ ਚਾ ਕੇ ਤਪਸੀ ਦੇ ਰੰਗ ਵਿਚ ਸ਼ਹਿਰ ਆਇਆ। ਇਕ ਸ਼ਾਹੂਕਾਰ ਦੇ ਘਰ ਉਸ ਦਿਨ ਭੋਜਨ ਸੀ। ਉਹਦੇ ਸੇਵਕ ਸਾਧਾਂ, ਅਤਿੱਥੀਆਂ ਨੂੰ ਅੰਨ ਖੁਆ ਰਹੇ ਸਨ। ਇਹ ਤਪਸੀ ਭੀ ਓਥੇ ਜਾ ਖਲਾ ਹੋਇਆ, ਪਰ ਇਸ ਨੂੰ ਕਿਸੇ ਨਾ ਪੁੱਛਿਆ। ਤਪਸੀ ਭੁੱਖੇ ਦਾ ਭੁੱਖਾ ਕੁਟੀਆ ਵਿਚ ਆ ਬੈਠਾ। ਅੱਧੀ ਰਾਤ ਨੂੰ ਤਪਸੀ ਨੇ ਕੀਹ ਡਿੱਠਾ ਕਿ ਦੋ ਦੂਤ ਆ ਰਹੇ ਹਨ, ਹੱਥ ਮਸਾਲਾਂ ਫੜੀਆਂ ਹਨ, ਓਹ ਦੂਤ ਤਪਸੀ ਨੂੰ ਆਕੇ ਕਹਿਣ ਲੱਗੇ, 'ਹੇ ਜੋਗੀ! ਉਠ ਸਾਡੇ ਨਾਲ ਚੱਲ ਜੋ ਉਸ ਸ਼ਾਹੂਕਾਰ ਦਾ ਘਰ ਸਾੜ ਆਵੀਏ, ਜਿਸ ਤੈਨੂੰ ਅੱਜ ਅਹਾਰ ਨਹੀਂ ਦਿੱਤਾ। ਅਸੀਂ ਦੇਵਤਿਆਂ ਦੇ ਦੂਤ ਹਾਂ ਤੇ ਇਸ ਕਾਰਜ ਵਿਚ ਤੇਰੀ ਸਹਾਇਤਾ ਨੂੰ ਆਏ ਹਾਂ'। ਤਾਂ ਤਪਸੀ ਨੇ ਇਕ ਮਸਾਲ ਉਨ੍ਹਾਂ ਤੋਂ ਲੈਕੇ ਉਨ੍ਹਾਂ ਵਲ ਉਲਾਰੀ ਜੋ ਦੋਹਾਂ ਨੂੰ ਸਾੜੇ ਤਾਂ ਓਹ ਪਰੇ ਹਟ ਖਲੋਤੇ ਤੇ ਆਖਣ ਲੱਗੇ 'ਇਹ ਕੀਹ ਕਰਦੇ ਹੋ?' ਤਪਸੀ ਨੇ ਕਿਹਾ, 'ਮੈਂ ਅਤੀਤ ਸਾਧੂ ਹਾਂ, ਰਾਗ ਦ੍ਵੈਖ ਜਿੱਤੀ ਹੈ। ਮੇਰਾ ਕਿਸੇ ਨਾਲ ਵੈਰ ਨਹੀਂ। ਉਸ ਸ਼ਾਹ ਨਾਲ ਵੀ ਮੇਰਾ ਵੈਰ ਕੋਈ ਖਾਸ ਨਹੀਂ, ਮੈਂ ਉਸ ਨੂੰ ਕਿਉਂ ਸਾੜਾਂ। ਉਸ ਦਾ ਵੀ ਮੇਰੇ ਨਾਲ ਕੋਈ ਵੈਰ ਨਹੀਂ ਸੀ ਜੋ ਉਸ ਨੇ ਮੈਨੂੰ ਵੈਰ ਕਰਕੇ ਅੰਨ ਨਹੀਂ ਦਿੱਤਾ। ਮੇਰਾ ਸਿਦਕ ਇਹ ਹੈ ਕਿ ਸਾਰੇ ਭਗਵੰਤ ਦੀ ਲੀਲਾ ਹੈ ਜੋ ਸਭ ਦਾ ਪ੍ਰੇਰਕ ਹੈ। ਜੇ ਉਹ ਉਸ ਸ਼ਾਹ ਦੇ ਅੰਦਰ ਜਾਂ ਉਸ ਦੇ ਸੇਵਕਾਂ ਦੇ ਅੰਦਰ ਪ੍ਰੇਰਨਾ ਕਰ ਦੇਂਦਾ ਤਾਂ ਉਹ ਮੈਨੂੰ ਅੰਨ ਦੇ ਦੇਂਦੇ। ਜਿਨ੍ਹਾਂ ਨੂੰ ਪ੍ਰੇਰਨਾ ਨਹੀਂ ਹੋਈ ਓਹ ਬੇਕਸੂਰ ਹਨ। ਉਨ੍ਹਾਂ ਨੂੰ ਕਿਉਂ ਦੰਡ ਦਿੱਤਾ ਜਾਵੇ। ਮੈਨੂੰ ਭਰੇ ਘਰੋਂ ਖਾਲੀ ਮੁੜਨਾ ਪਿਆ ਹੈ ਇਹ ਬੀ ਭਗਵੰਤ ਦੀ ਲੀਲਾ ਹੈ, ਉਸ ਦਾ ਚੋਜ ਹੈ, ਇਸ ਰਜ਼ਾ ਵਿਚ ਰਾਜ਼ੀ ਰਹਿਣਾ ਮੇਰਾ ਧਰਮ ਹੈ। ਜਾਓ ਮੁੜ ਜਾਓ, ਦੇਵਤਿਆਂ ਨੂੰ ਕਹਿ ਦਿਓ ਕਿ ਮੇਰੀ ਖਾਤਰ ਕਿਸੇ ਦੇ ਨਾਲ ਬੁਰਾ ਨਾ ਕਰੋ'। ਸੋ ਨੀਂਗਰਾ, ਨੰਦ ਸਿੰਘਾ! ਇਹ ਹਈ ਆਦਰਸ਼ ਤਜਾਗ ਦਾ। ਤਜਾਗੀ ਹੋਵੇ ਤਾਂ ਇਸ ਤਰ੍ਹਾਂ ਦਾ ਨਿਰਵੈਰ, ਰਾਗ ਦ੍ਵੈਸ਼ਾਂ ਤੋਂ ਅਤੀਤ ਹੋਵੇ, ਐਤਨਾ ਬਲ ਪਾਕੇ ਕਿ ਦੇਵਤੇ ਉਸ ਤੋਂ ਚਿੜਨ, ਓਹ ਪਯਾਰ ਤੇ ਖਿਮਾ ਦੇ ਘਰ ਵੱਸੇ। ਹੁਣ ਇਕ ਹੋਰ ਕਹਾਣੀ ਸੁਣ ਜੋ ਗ੍ਰਿਹਸਤ ਦੇ ਆਦਰਸ਼ ਦਾ ਪਤਾ ਦੇਵੇਗੀ। ਇਕ ਬਨ ਵਿਚ ਸੰਘਣੀ ਛਾਉਂ ਵਾਲਾ ਬ੍ਰਿਛ ਸੀ। ਉਸ ਉਤੇ ਇਕ ਪੰਛੀਆਂ ਦਾ ਜੋੜਾ ਰਹਿੰਦਾ ਸੀ। ਇਕ ਸੰਝਾਂ ਨੂੰ ਇਕ ਜਾਲੀ ਬਨ ਵਿਚੋਂ ਸਰਦੀ ਮੀਂਹ ਦਾ ਮਾਰਿਆ ਓਥੇ ਆ ਨਿਕਲਿਆ। ਸਾਰਾ ਦਿਨ ਬਨ ਵਿਚ ਭਉਂਦੇ ਨੂੰ ਕੋਈ ਸ਼ਿਕਾਰ ਹੱਥ ਨਹੀਂ ਸੀ ਆਇਆ। ਜਾਂ ਰੁੱਖ ਹੇਠ ਆਕੇ ਬੈਠਾ ਤਾਂ ਸੀਤ ਨਾਲ ਕੰਬੇ ਤੇ ਭੁੱਖ ਨਾਲ ਘਬਰਾਵੇ, ਤਾਂ ਪੰਛੀ ਨੇ ਅਤਿੱਥੀ* ਆਇਆ ਜਾਣ ਕੇ ਉਸ ਦੀ ਸੇਵਾ ਕਰਨੀ ਚਾਹੀ। ਸੋ ਪੰਛੀ ਉਡਿਆ ਅਰ ਇਕ ਅਜਾਲੀ ਦੀ ਧੂਣੀ ਪਾਸੋਂ ਇਕ ਧੁਖਦੀ ਮੋਂਗਣ ਚਾ ਲਿਆਇਆ ਤੇ ਜਾਲੀ ਦੇ ਅੱਗੇ ਰੱਖ ਦਿੱਤੀ। ਫਿਰ ਉਪਰੋਂ ਆਲ੍ਹਣੇ ਦੇ ਕੁਛ ਕੱਖ ਚਾ ਹੇਠਾਂ ਸਿੱਟੇ। ਜਾਲੀ ਨੇ ਇਸ ਤਰ੍ਹਾਂ ਅੱਗ ਧੁਖਾ ਲਈ ਤੇ ਲਕੜਾਂ ਚੁਣਕੇ ਭਾਂਬੜ ਬਾਲ ਲਿਆ ਤੇ ਨਿੱਘਾ ਹੋ ਗਿਆ। ਹੁਣ ਪੰਛੀ ਦੀ ਅਰਧੰਗੀ ਨੇ ਵਿਚਾਰਿਆ ਕਿ ਅਤਿੱਥੀ ਭੁੱਖਾ ਹੈ ਤੇ ਘਰ ਆਏ ਦੀ ਸੇਵਾ ਕਰਨੀ ਗ੍ਰਿਹਸਤੀ ਦਾ ਧਰਮ ਹੈ। ਅਸੀਂ ਇਸ ਨੂੰ ਕੀਹ ਅਹਾਰ ਦੇਵੀਏ। ਸਾਡੇ ਪਾਸ ਅੰਨ ਨਹੀਂ ਹੈ ਤੇ ਹੋਰ ਵੀ ਕੁਛ ਨਹੀਂ ਹੈ ਤਾਂਤੇ ਆਪਾ ਵਾਰੀਏ। ਇਹ ਵੀਚਾਰ ਕੇ ਉਹ ਉਡ ਕੇ ਆਪ ਭਾਂਬੜ ਵਿਚ ਡਿੱਗੀ। ਜਾਲੀ ਨੇ ਉਸਨੂੰ ਕੁਦਰਤ ਵਲੋਂ ਸਹਾਇਤਾ ਸਮਝਕੇ ਭਾਂਬੜ ਵਿਚੋਂ ਕੱਢਿਆ ਤੇ ਕੱਚੀ ਭੁੰਨੀ ਜਿਹੀ ਉਹ ਹੋ ਗਈ ਸੀ ਖਾ ਲਈ, ਪਰ ਉਸਦਾ ਢਿੱਡ ਇੰਨੇ ਕੁ ਮਾਸ ਨਾਲ ਕੀਹ ਭਰਨਾ ਸੀ। ਇਹ ਵੇਖਕੇ ਪੰਛੀ ਬੀ ਅੱਗ ਵਿਚ ਆ ਡਿੱਗਾ ਜੋ ਅਤਿੱਥੀ ਦਾ ਪੂਰਾ ਪੇਟ ਭਰ ਜਾਏ। ਇਹ ਦੇਖ ਕੇ ਜਾਲੀ ਨੂੰ ਹੋਸ਼ ਆ ਗਈ ਤੇ ਉਸ ਪਰਖ ਲਿਆ ਕਿ ਇਹ ਕੋਈ ਭਗਤ ਪੰਛੀ ਹਨ, ਜਿਨ੍ਹਾਂ ਨੇ ਮੇਰੇ ਸੁਖ ਲਈ ਆਪਣੀਆਂ ਜਾਨਾਂ ਵਾਰੀਆਂ ਹਨ। ਮੈਂ ਬੜਾ ਪਾਪੀ ਹਾਂ ਜੋ ਮੇਰੇ ਪਿੱਛੇ ਇਹ ਹੱਤਿਆ ਹੋਈ ਹੈ। ਇਸ

---

*ਪ੍ਰਾਹੁਣਾ।

ਤਰ੍ਹਾਂ ਉਸਨੂੰ ਵੈਰਾਗ ਹੋ ਗਿਆ, ਲੱਗਾ ਪਸ਼ਚਾਤਾਪ ਕਰਨ ਤੇ ਬੇਨਤੀਆਂ ਅਰਦਾਸੇ ਕਰਨ, ਕਿ ਮੇਰੇ ਅਪ੍ਰਾਧ ਖਿਮਾ ਹੋਣ। ਸੋ ਇਨ੍ਹਾਂ ਦੇ ਧਰਮ ਕਰਕੇ ਉਸਦਾ ਵੀ ਨਿਸਤਾਰਾ ਹੋ ਗਿਆ।'

ਨਰੋਤਮ ਸਿੰਘ-ਸ੍ਰੀ ਜੀਓ! ਇਹ ਜੋ ਆਪ ਨੇ ਸ੍ਰੀ ਗੁਰੂ ਜੀ ਦੀਆਂ ਕਹੀਆਂ ਕਹਾਣੀਆਂ ਸੁਣਾਈਆਂ ਹਨ, ਠੀਕ ਇਸੇ ਤਰ੍ਹਾਂ ਹੋਈਆਂ ਹਨ?

ਸੰਤ-ਸਿੰਘ ਜੀ! ਉਪਦੇਸ਼ ਜੋ ਕਰੀਦਾ ਹੈ ਉਸ ਵਿਚ ਕਈ ਗਲਾਂ ਵਰਤੀਦੀਆਂ ਹਨ। ਜਿਨ੍ਹਾਂ ਵਿਚੋਂ ਇਕ ਨੂੰ ਨਿਦਰਸ਼ਨ* ਕਹੀਦਾ ਹੈ, ਦ੍ਰਿਸ਼ਟਾਂਤ ਵੀ ਆਖ ਲੈਂਦੇ ਹਨ। ਨਿਦਰਸ਼ਨ ਵਿਚ ਕਿਸੇ ਅਸੂਲ ਨੂੰ ਇਕ ਕਹਾਣੀ ਦੇ ਢੰਗ ਵਿਚ ਕਹੀਦਾ ਹੈ। ਕਹਾਣੀ ਕਿਉਂਕਿ ਇਨਸਾਨ ਦੀ ਵਿੱਦਜਾ ਪ੍ਰਾਪਤੀ ਦਾ ਸਭ ਤੋਂ ਪਹਿਲਾ ਢੰਗ ਸੀ ਅਰ ਆਮ ਦਿਨਾਂ ਤੇ ਇਸ ਨਾਲ ਅਸੂਲ ਦੀ ਸਮਝ ਸੁਖੈਨ ਪੈ ਜਾਂਦੀ ਹੈ, ਇਸਨੂੰ ਹੁਣ ਤਕ ਸਾਰੇ ਵਰਤਿਆ ਜਾਂਦਾ ਹੈ। ਨਿਦਰਸ਼ਨ ਵਿਚੋਂ ਸਦਾ ਅਸੂਲ ਤੇ ਉਪਦੇਸ਼ ਦੇ ਸਾਰ ਨੂੰ ਸਮਝੀਦਾ ਹੈ, ਉਸਦੀ ਇਤਿਹਾਸਕ ਖੋਜ ਨਾਲ ਪ੍ਰਯੋਜਨ ਨਹੀਂ ਹੁੰਦਾ। ਹੁਣ ਇਨ੍ਹਾਂ ਦੋਹਾਂ ਕਥਾ ਵਿਚ ਇਹ ਅਸੂਲ ਦਰਸਾਇਆ ਗਿਆ ਹੈ ਕਿ ਜੋ ਅਤੀਤ ਰਹਿਕੇ ਵਾਹਿਗੁਰੂ ਪ੍ਰਾਪਤੀ ਦਾ ਯਤਨ ਕਰੇ, ਸੋ ਐਸਾ ਹੋਵੇ ਜੈਸਾ ਕਿ ਤਪਸੀ ਨੇ ਰਾਗ ਦ੍ਵੈਖ ਤੋਂ ਅਤੀਤ ਤੇ ਸਾਂਈਂ ਦੇ ਵਜਾਪਕ ਤੇ ਪ੍ਰੇਰਕ ਹੋਣ ਦਾ ਭਾਵ ਦਰਸਾਇਆ ਹੈ ਅਤੇ ਤਿਆਗ ਦਾ ਪੂਰਾ ਰੂਪ ਵਿਖਾਇਆ ਹੈ। ਐਸੇ ਹੀ ਗ੍ਰਿਹਸਤੀ ਹੋਵੇ ਤਾਂ ਹਰ ਜੀਵ ਉਸਦੀ ਜੋਤਿ ਸਮਝਕੇ ਸੇਵਾ ਕਰੇ ਤੇ ਅਪਣੇ ਗ੍ਰਿਹਸਤ ਧਰਮ ਨੂੰ ਮੁੱਖ ਰਹੇ, ਜੋ ਇਹ ਹੈ ਕਿ ਸਾਂਈਂ ਦੀ ਲਿਵ ਵਿਚ ਰਹਿਣਾ, ਕਿਰਤ ਕਰਨੀ ਤੇ ਸਰਬੱਤ ਦਾ ਭਲਾ ਚਾਹੁਣਾ।

ਪੁਰਸ਼ੋਤਮ ਸਿੰਘ-ਪੰਛੀ ਦੇ ਜੀਵਨ ਤੋਂ ਸਰਬੱਤ ਦੇ ਭਲੇ ਦੀ ਸਮਝ ਤਾਂ ਆਈ ਪਰ ਸਾਂਈਂ ਪ੍ਰੇਮ ਤੇ ਕਿਰਤ ਦੀ ਸਮਝ ਕੀਕੂੰ ਪੈਂਦੀ ਹੈ?

ਸੰਤ-ਸਿੰਘ ਜੀ! ਜਿਸ ਢੰਗ ਨਾਲ ਇਹ ਸਮਝ ਪੈਂਦੀ ਹੈ ਉਸਨੂੰ ਧੁਨੀ ਕਹੀਦਾ ਹੈ। ਦੇਖੋ ਜਿਸ ਜੀਵ ਨੂੰ ਇਹ ਫੁਰਦਾ ਹੈ ਕਿ ਮੇਰੇ ਘਰ ਸ਼ਿਕਾਰੀ ਨਹੀਂ ਅਤਿੱਥੀ ਆਇਆ ਹੈ। ਉਹ ਉਚੇ ਭਾਵਾਂ ਵਾਲਾ ਹੈ ਜੋ ਕਿਸੇ ਦੇ ਅਵਗੁਣ ਨਹੀਂ ਚਿਤਾਰਦਾ ਤੇ ਸ੍ਵੈ ਧਰਮ ਨੂੰ ਚਿਤਾਰਦਾ ਹੈ ਫਿਰ ਜੋ ਦੂਸਰੇ ਦੇ ਭਲੇ ਲਈ ਸਰੀਰ ਦੇ ਦੇਂਦਾ ਹੈ, ਉਸਦਾ ਮੋਹ ਤਨ ਤੋਂ ਉੱਠ ਚੁੱਕਾ ਹੈ, ਉਸਨੇ ਹਉਮੈਂ ਜਿੱਤੀ ਹੈ। ਉਸਨੂੰ ਮੈਂ 'ਅਮਰ ਹਾਂ' ਸਰੀਰ ਮਰਨ ਹਾਰ ਹੈ, ਮੈਂ ਸਰੀਰ ਨਹੀਂ ਹਾਂ, ਇਹ ਗਿਆਨ ਹੋ ਚੁਕਾ ਹੈ। ਇਹ ਅਵਸਥਾ ਲਿਵ ਵਾਲੇ ਬੰਦੇ ਨੂੰ ਪੈਦਾ ਹੁੰਦੀ ਹੈ ਤਾਂਤੇ ਓਹ ਪੰਛੀਆਂ ਦਾ ਜੋੜਾ ਲਿਵ ਲਾਏ ਬੰਦੇ ਦਾ ਨਮੂਨਾ ਹਨ। ਫਿਰ ਓਹ ਪੰਛੀ ਦੱਸੇ ਹਨ, ਉਪਜੀਵਕਾਂ ਉੱਦਮ ਨਾਲ ਟੋਰਦੇ ਹਨ, ਸਾਰਾ ਦਿਨ ਥਾਂ ਥਾਂ ਫਿਰਦੇ ਚੋਗਾ ਭਾਲ ਕੇ ਪੇਟ ਭਰਦੇ ਹਨ। ਉਸ ਅਤਿੱਥੀ ਦੀ ਸੇਵਾ ਲਈ ਉਸ ਵੇਲੇ ਉਦਮ ਕਰਕੇ ਦੂਰ ਜਾਕੇ ਅਗਨੀ ਲਿਆਉਂਦੇ ਹਨ। ਏਹ ਸਾਰੇ ਇਸ਼ਾਰੇ ਕਿਰਤ ਕਮਾਈ ਕਰਨ ਦੇ ਹਨ।

ਸੋ ਭਾਈ ਭਾਵ ਅਰਥ ਯਾ ਧੁਨਜਾਤਮਕ ਅਰਥ ਇਹ ਹੈ ਕਿ ਗ੍ਰਿਹਸਤੀ ਹੋਵੇ ਤਾਂ ਲਿਵ ਵਾਲਾ ਹੋਵੇ ਭਾਵ ਨਾਮੀ ਪੁਰਖ ਹੋਵੇ। ਨਾਮ ਅੱਭਜਾਸ ਨਾਲ ਹਉਮੈਂ ਨੂੰ ਉਠਾ ਦੇਵੇ ਤੇ ਆਤਮ ਭਾਵ ਵਿਚ ਅੱਪੜੇ ਤੇ ਬਾਹਰਲੀ ਜਗਤ ਵਰਤੋਂ ਵਿਚ ਸਰਬੱਤ ਦਾ ਭਲਾ ਵੀਚਾਰੇ।

ਨਰੋਤਮ ਸਿੰਘ-ਭਲਾ ਜੀ, .......ਹਾਂ ਠੀਕ ਹੈ........ਹਾਂ ਜੀ, ਕਈ ਇਕ ਪੁਰਾਤਨ ਕਥਾ ਤੇ ਪ੍ਰਸੰਗ ਜੋ ਵਰਤੇ ਜਾਂਦੇ ਹਨ ਓਹ ਇਵੇਂ ਹੀ ਹਨ ਕਿ ਜਿਵੇਂ ਕਿਸੇ ਅਸੂਲ ਲਈ ਦ੍ਰਿਸ਼ਟਾਂਤ ਦੇਣਾ ਹੁੰਦਾ ਹੈ। ਜੈਸਾ ਕਿ ਆਪਨੇ ਹੁਣੇ ਦੱਸਿਆ ਹੈ।

---

*ਸੱਚ ਨੂੰ ਅੰਕਤ ਕਰਨ ਲਈ ਇਕ ਤ੍ਰੀਕਾ ਉਪਦੇਸ ਦਾ ਹੈ ਜਿਸ ਨੂੰ ਦ੍ਰਿਸ਼ਟਾਂਤ ਯਾ ਨਿਦਰਸ਼ਨ (Parable) ਆਖਦੇ ਹਨ। ਜਿਸ ਨਾਲ ਸਮਝ ਛੇਤੀ ਪੈ ਜਾਂਦੀ ਹੈ। ਨੰਦ ਸਿੰਘ ਦੀ ਸਾਖੀ ਸੌ ਸਾਖੀ ਦੀ ਹੈ, ਸੌ ਸਾਖੀ ਵਾਲੇ ਦਾ ਹੀ ਤ੍ਰੀਕਾ ਸੰਤਾਂ ਨੇ ਵਰਤਿਆ ਹੈ। ਸਾਹਿਬਾਂ ਨੇ ਕੀਕੂੰ ਕਹਿਆ ਸੀ ਉਸਦਾ ਉਸ ਵੇਲੇ ਦਾ ਲਿਖਿਆ ਉਪਦੇਸ਼ ਨਹੀਂ ਮਿਲਦਾ। ਪਰ ਅਸੂਲ ਗ੍ਰਿਹਸਤ ਧਰਮ ਦਾ ਜੋ ਇਸ ਦ੍ਰਿਸ਼ਟਾਂਤ ਵਿਚ ਵਰਣਨ ਹੋਇਆ ਹੈ ਸੋ 'ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ' ਵਾਲਾ ਹੀ ਹੈ। (ਗੁ: ਪ੍ਰ: ਸੁ: ੫੧੯੦)

ਸੰਤ ਜੀ-ਜੋ ਕਥਾ ਕਹਾਣੀਆਂ, ਪ੍ਰਸੰਗ ਸਰਬ ਸਾਧਾਰਣ ਵਿਚ ਪ੍ਰਚਲਤ ਹੋਣ ਉਹਨਾਂ ਦੇ ਦ੍ਰਿਸ਼ਟਾਂਤ ਵਜੋਂ ਵਰਤਿਆਂ ਉਹਨਾਂ ਦੇ ਅਸੂਲ ਛੇਤੀ ਸਮਝ ਪੈ ਜਾਂਦੇ ਹਨ, ਇਸ ਕਰਕੇ ਪ੍ਰਚਲਤ ਕਥਾਵਾਂ ਨੂੰ ਯਾ ਨਵੀਆਂ ਨਿਦਰਸ਼ਨਾਂ ਨੂੰ ਮਹਾਂ ਪੁਰਖ ਦ੍ਰਿਸ਼ਟਾਂਤ ਪ੍ਰਮਾਣ ਲਈ ਵਰਤ ਲਿਆ ਕਰਦੇ ਹਨ। ਇਹਨਾਂ ਗੱਲਾਂ ਤੋਂ ਘਬਰਾਈਦਾ ਨਹੀਂ, ਵਿਦਜਾ ਦੇ ਅਸੂਲਾਂ ਨੂੰ ਸਮਝੀਦਾ ਹੈ। ਇਹ ਵੀ ਯਾਦ ਰਹੇ ਕਿ ਪ੍ਰਚਲਤ ਕਥਾਵਾਂ ਦੀ ਪਿੱਠ ਪਿੱਛੇ ਕੋਈ ਇਤਿਹਾਸਕ ਵਾਕਿਆ ਵੀ ਕਈ ਵੇਰ ਹੁੰਦਾ ਹੈ ਜੋ ਸੰਖੇਪ ਹੋਕੇ ਦ੍ਰਿਸ਼ਟਾਂਤ ਮਾਤ੍ਰ ਟੁਰਿਆ ਰਹਿੰਦਾ ਹੈ। ਜਿਵੇਂ ਮਤ੍ਰੇਈ ਮਾਂ ਦੀ ਬੋਲੀ ਨਾਲ ਧ੍ਰੂ ਦਾ ਭਗਤ ਹੋ ਜਾਣਾ। ਐਉਂ ਸਮਝੋ ਕਿ ਕਿਸੇ ਇਤਿਹਾਸਕ ਗਲ ਨੂੰ ਦਿਖਾਉਣ ਲਈ ਜਿਵੇਂ ਤਸਵੀਰ ਸਹਾਇਤਾ ਕਰਦੀ ਹੈ, ਤਿਵੇਂ ਦ੍ਰਿਸ਼ਟਾਂਤ ਪ੍ਰਮਾਣ ਅਸੂਲਾਂ ਦੇ ਧਜਾਨ ਕਰਨ, ਸਮਝਣ ਤੇ ਸਮਝਾਉਣ ਵਿਚ ਮਾਨੋਂ ਤਸਵੀਰ ਹੁੰਦੇ ਹਨ।

ਨਿਹਚਲ ਦਾਸ-ਠੀਕ। ਭਲਾ ਮਹਾਰਾਜ ਜੀ! ਫੇਰ ਪਿਛਲੀ ਕਥਾ ਦੀ ਲੜੀ ਨੂੰ ਲਈਏ ਤੇ ਦੱਸੀਏ ਕਿ ਨੰਦ ਸਿੰਘ ਨੇ ਅਤੀਤ ਮਾਰਗ ਚੁਣਿਆ ਕਿ ਗ੍ਰਿਹਸਤ?

ਸੰਤ ਬਿਮਲਾ ਸਿੰਘ ਜੀ-ਨੰਦ ਸਿੰਘ ਨੇ ਗ੍ਰਿਹਸਤ ਮਾਰਗ ਚੁਣਿਆ।

ਨਿਹਚਲ ਦਾਸ-ਜੀ ਕਿਉਂ।

ਸੰਤ ਜੀ-ਉਥੇ ਕਾਰਣ ਤਾਂ ਉਸਦੀ ਚੋਣ ਦਾ ਸਫੁੱਟ ਨਹੀਂ ਦੱਸਿਆ। ਇਹ ਗਲ ਉਸਨੇ ਕਹੀ ਹੈ ਕਿ ਮੈਂ ਆਲਸੀ ਹਾਂ, ਸੇਵਾ ਕਰਾਂਗਾ। ਤਾਂ ਆਲਸ ਹਟੇਗਾ। ਫੇਰ ਥੋੜੀ ਸਾਖੀ ਉਸ ਦੇ ਦਰਿੱਦ੍ਰੀ ਹੋਣ ਦੀ ਪਿਛਲੇ ਜਨਮ ਦੀ ਆਉਂਦੀ ਹੈ। ਪਰ ਕਿਉਂ ਉਸ ਨੇ ਗ੍ਰਿਹਸਤ ਚੁਣਿਆ ਇਸ ਭਾਵ ਦੀ ਵੀਚਾਰ ਕਰਨ ਤੋਂ ਸਮਝ ਆ ਜਾਂਦੀ ਹੈ। ਅਤੀਤ ਦੇ ਆਦਰਸ਼ ਵਿਚ ਵੱਸਕੇ ਬਨ ਵਿਚ ਵੱਸਕੇ ਕਠਨ ਸਾਧਨ ਸਾਧ ਕੇ ਜਦ ਭੁੱਖ ਦੁੱਖ ਕੜਾਕੇ ਆਉਣ ਤਾਂ ਨਾਂ ਕੇਵਲ ਰੁੱਖਾਂ ਵਰਗੀ ਜੀਰਾਂਦ ਦਿਖਾਵੇ ਕਿ ਜੋ ਸਿਰ ਆਵੇ ਸਹੇ ਜੈਸਾ ਕਿ ਫਰੀਦ ਜੀ ਨੇ ਕਿਹਾ ਹੈ : ਸਗੋਂ ਪਰਾਏ ਭਲੇ ਇੰਨਾਂ ਹੋਵੇ ਕਿ ਕਿਸੇ ਨੂੰ ਦੁਖ ਨਾ ਪੁੱਜਣ ਦੇਵੇ। 'ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥' ਆਪ ਤਾਂ ਸੱਤ ਅੱਠ ਦਿਨ ਦਾ ਭੁੱਖਾ ਹੋਵੇ, ਭੁੱਖ ਕ੍ਰੋਧ ਦੀ ਮਾਂ ਹੈ, ਦੇਖੋ ਉਸ ਨੂੰ ਫੇਰ ਕ੍ਰੋਧ ਨਾ ਆਵੇ, ਸਗੋਂ ਦੇਵਤਿਆਂ ਦੇ ਕ੍ਰੋਧ ਨੂੰ ਠੰਢਾ ਕਰੇ। ਉਸਦਾ ਤਿਆਗ ਸਫਲ ਹੈ ਕਿ ਜਿਸਨੇ ਅੰਦਰੋਂ ਰਾਗ ਦ੍ਵੈਖ ਦਾ ਤਿਆਗ ਕੀਤਾ ਹੈ। ਨਿਰਾ ਘਰ ਬਾਰ ਦਾ ਤਿਆਗ ਕਰਕੇ ਬਨ ਜਾ ਬਸੇ ਪਰ ਰਾਗ ਦ੍ਵੈਖ ਕ੍ਰੋਧ ਆਦਿ ਨਾ ਤਿਆਗੇ, ਸਾਰੇ ਵਜਾਪਕ ਦਾ ਅਨੁਭਵ ਨਾ ਪਾਵੇ ਤੇ ਵਰਤੋਂ ਵਿਚ ਪ੍ਰੇਮ ਨਾ ਹੋਵੇ ਤਾਂ ਉਹ ਤਿਆਗ ਕਾਹਦਾ ਹੈ। ਸੋ ਨੰਦ ਸਿੰਘ ਨੇ ਵੀਚਾਰਿਆ ਕਿ ਮੈਂ ਜੇ ਸੇਵਾ ਕਰਾਂ ਤਾਂ ਮਨ ਸੁਖੈਨ ਹੀ ਸਾਫ ਹੋ ਜਾਵੇਗਾ ਤਿਆਗ ਦੇ ਦੁੱਖ ਭੁੱਖ ਤੋਂ ਬਿਨਾਂ ਨਾਮ ਵਿਚ ਵੀ ਲਗਾ ਰਹਾਂਗਾ ਤੇ ਸਨੇ ਸਨੇ ਕਾਰਜ ਹੋ ਜਾਏਗਾ। ਉਹ ਦੇਖਦਾ ਸੀ ਕਿ ਮੇਰਾ ਮਨ ਤਪਸੀ ਵਰਗਾ ਨਹੀਂ ਹੈ ਪਰ ਜੇ ਸੇਵਾ ਵਿਚ ਲੱਗ ਪਿਆ ਤਾਂ ਵੈਸਾ ਹੋ ਜਾਣਾ ਅਸੰਭਵ ਨਹੀਂ, ਸੋ ਜਿਸ ਜੋਗ ਉਸ ਦੇ ਮਨ ਦੀ ਅਵਸਥਾ ਸੀ ਉਹ ਉਸ ਨੇ ਸਿਆਣ ਲਈ। ਬਾਣੀ ਦਾ ਰਸੀਆ ਹੋਣ ਕਰਕੇ ਉਸ ਨੂੰ ਸੱਚ ਦੀ ਸੋਝੀ ਸੀ ਹੀ। ਭਾਈ ਪਿਆਰਿਓ! ਗੁਰਬਾਣੀ ਗੁਰਮਤਿ ਦ੍ਰਿੜਾਉਂਦੀ ਹੈ ਤਾਂ ਪਹਿਲੀ ਗੁਰਮਤਿ ਹੈ 'ਸੱਚ' -ਆਪਣੇ ਆਪ ਨਾਲ ਅੰਦਰੋਂ ਬਾਹਰੋਂ ਸੱਚੇ ਹੋਣਾ। ਸੋ ਗੁਰਬਾਣੀ ਦੇ ਪ੍ਰੇਮੀ ਨੇ ਜਿਸ ਜੋਗ ਆਪਣੇ ਮਨ ਨੂੰ ਜਾਤਾ ਸੋ ਮਾਰਗ ਚੁਣ ਲਿਆ। ਤੇ ਜੋ ਵੈਰਾਗ ਸੀ ਸੋ ਉਸ ਨੇ ਇੰਜ ਪਾਲਿਆ ਕਿ ਗੁਰੂ ਕੇ ਹਜ਼ੂਰ ਰਹਿ ਪਿਆ ਤੇ ਸੇਵਾ ਵਿਚ ਲੱਗ ਪਿਆ ਤੇ ਇਸਤ੍ਰੀ ਬੀ ਨਾਲ ਸੇਵਾ ਵਿਚ ਲੱਗ ਪਈ।

ਪੁਰਸ਼ੋਤਮ ਸਿੰਘ-ਤਾਂ ਤਾਂ ਮਹਾਰਾਜ ਜੀ! ਮਾਰਗ ਗ੍ਰਿਹਸਤ ਹੀ ਗੁਰੂ ਮਤ ਸਿੱਧ ਹੋਇਆ ਨਾ?

ਸੰਤ ਜੀ-ਠੀਕ ਸਮਝਿਆ ਹੈ ਪਰ 'ਪਰਵਾਣ ਗਿਹਸਤ ਉਦਾਸ' ਇਹ ਗੁਰੂ ਕਾ ਮਾਰਗ ਹੈ। ਇਹ ਸਿੱਧ ਤਾਂ ਹੋਇਆ, ਪਰ ਨਾਲ ਇਹ ਵੀ ਸਿੱਧ ਹੋਇਆ ਕਿ ਜੇ ਨੰਦ ਸਿੰਘ ਨਿਜ ਨੂੰ ਅਤੀਤ

ਜੀਵਨ ਦੇ ਜੋਗ ਸਮਝ ਲੈਂਦਾ ਤੇ ਗੁਰੂ ਜੀ ਵੀ ਪਰਖ ਲੈਂਦੇ ਕਿ ਇਸ ਦੀ ਬ੍ਰਿਤੀ ਐਸੀ ਹੈ ਤਾਂ ਗੁਰੂ ਕਿਆਂ ਵਲੋਂ ਉਸ ਨੂੰ ਇਹ ਹੁਕਮ ਨਹੀਂ ਸੀ ਹੋਣਾ ਕਿ ਤੂੰ ਇਹ ਨਾ ਧਾਰਨ ਕਰ। ਜਿਸ ਤੋਂ ਸਾਡਾ ਭਾਵ ਇਹ ਹੈ ਕਿ ਜੋ ਮਨ ਐਸੇ ਕੁਦਰਤੋਂ ਬਣੇ ਹਨ ਕਿ ਉਹ ਤਜਾਗ ਵਿਚ ਹੀ ਰਹਿਕੇ ਬੰਦਗੀ ਕਰ ਸਕਦੇ ਹਨ, ਉਨ੍ਹਾਂ ਨੂੰ ਸਤਿਗੁਰ ਜੀ ਨੇ ਅਪਣੇ ਮਾਰਗ ਤੋਂ ਵਾਂਜਿਆ ਨਹੀਂ ਹੈ। ਸਤਿਗੁਰ ਨੇ ਹਾਠਾਂ ਨਹੀਂ ਬੱਧੀਆਂ। ਜੇ ਹੁਕਮ ਕਰ ਦੇਂਦੇ ਕਿ ਤ੍ਰੈ ਕਾਲ ਤਜਾਗੀ ਦੀ ਕਲਜਾਨ ਨਹੀਂ ਤਾਂ ਇਹ ਗੁਰਮਤ ਦਾ ਧਰਮ ਸਰਬ ਕਾਲੀ ਸਰਬ ਜੋਗ ਪ੍ਰਾਪਤ ਨਾ ਰਹਿੰਦਾ। ਹਰ ਦੇਸ਼ ਵਾਲੇ ਲਈ, ਹਰ ਸੁਭਾਵ ਵਾਲੇ ਲਈ, ਹਰ ਕਿੱਤੇ ਵਾਲੇ ਲਈ ਗਲ ਕੀਹ ਮਨੁੱਖ ਮਾਤ੍ਰ ਲਈ ਗੁਰਮਤ ਦਾ ਮਾਰਗ ਸਤਿਗੁਰ ਨੇ ਬਖਸ਼ਿਆ ਹੈ –

ਰਾਜ ਮਹਿ ਰਾਜੁ ਜੋਗ ਮਹਿ ਜੋਗੀ॥ ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ॥
ਧਿਆਇ ਧਿਆਇ ਭਗਤਹ ਸੁਖੁ ਪਾਇਆ॥ ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ॥

ਸਜਣੋਂ ਸਰੀਰ ਦੇ ਗ੍ਰਹਣ ਤਜਾਗ ਦੇ ਫੇਰਾਂ ਵਿਚ ਨਾ ਫਸੋ। ਤਜਾਗ ਮਨ ਦਾ ਸਚ ਜਾਣੋਂ। ਸਿਮਰਨ ਦੇ ਮਾਰਗ ਤੇ ਟੁਰੇ ਬਿਨਾਂ ਅੰਦਰ ਦਾ ਤਜਾਗ ਮੁਸ਼ਕਲ ਖੇਡ ਹੈ। ਉਂਵ ਹਰ ਕੋਈ ਆਪਣੀ ਧਾਰਨ ਕੀਤੀ ਨੂੰ ਚੰਗਾ ਕਹਿੰਦਾ ਹੈ। ਪਰ ਮੈਂ ਸਾਧੂ ਹੋਕੇ ਗੁਰਮਤ ਤੋਂ ਇਹ ਸਮਝਿਆ ਹੈ ਕਿ ਸਤਿਗੁਰ ਸ਼ਖਸੀ ਕਲਜਾਨ ਦਾਨ ਕਰਦੇ ਹੋਏ ਭਾਈਚਾਰੇ ਦਾ, (ਪ੍ਰਜਾ ਕਹੋ ਯਾ ਦੇਸ ਕਹੋ) ਸਮਾਜਕ ਤੇ ਨੈਤਕ ਭਲਾ ਵੀ ਚਾਹੁੰਦੇ ਹਨ। ਇਸ ਕਰਕੇ ਭਲੇ ਪੁਰਖਾਂ ਨੂੰ ਭਾਈਚਾਰੇ ਵਿਚ ਵੱਸਕੇ ਆਪਣੀ ਭਲਿਆਈ ਦਾਨ ਕਰਨੀ ਦੱਸਦੇ ਹਨ। ਪਰ ਜੇ ਗ੍ਰਿਹਸਤੀ ਲੰਪਟ ਗ੍ਰਿਹਸਤੀ ਹੋਵੇ ਤੇ ਆਖੇ ਮੈਂ ਚੰਗਾ ਹਾਂ ਤਾਂ ਠੀਕ ਨਹੀਂ। ਜੇ ਸਾਧੂ ਈਰਖਾ ਵਿਚ ਹੋਵੇ, ਰਾਗ ਦ੍ਵੈਖ ਵਿਚ ਵਰਤੇ, ਭੇਖ ਮਾਤ੍ਰ (ਭਗਵੇ ਕਿ ਕਖਾਯ ਰੰਗ) ਦੇ ਮਾਨ ਵਿਚ ਤੇ ਅਭਿਮਾਨ ਵਿਚ ਵਰਤੇ ਤਾਂ ਉਸਦਾ ਤਜਾਗ ਠੀਕ ਨਹੀਂ। ਸਗੋਂ ਅਤੀਤ ਦੇ ਸਿਰ ਬਹੁਤਾ ਭਾਰ ਹੈ ਕਿ ਪਹਿਲੇ ਆਪ ਨੂੰ ਮੁਕੰਮਲ ਕਰੇ ਫੇਰ ਜਗਤ ਦਾ ਨਿਸਤਾਰਾ ਕਰੇ ਤੇ ਸਮਦ੍ਰਿਸ਼ਟੀ ਵਾਲਾ ਹੋਵੇ ਤੇ ਵਰਤੋਂ ਵਿਚ ਮੋਹ ਦੀ ਕਾਣੀ ਵੰਡ ਨਾ ਵਰਤੇ ਪਰ ਪ੍ਰੇਮ ਦਾ ਵਰਤਾਰਾ ਇਕ ਸਮਾਨ ਕਰੇ।

ਇਸ ਤਰ੍ਹਾਂ ਕਿਤਨਾ ਚਿਰ ਵਾਰਤਾਲਾਪ ਕਰਕੇ ਤੇ ਉੱਚਾ ਜੀਵਨ ਬਸਰ ਕਰਨ ਦੀ ਸੁਮੱਤ ਲੈਕੇ ਸਾਰੇ ਸੱਜਣ ਚਲੇ ਗਏ। ਉਨ੍ਹਾਂ ਨੂੰ ਸਮਝ ਆਈ ਕਿ ਝਗੜੇ ਕਰਨੇ ਬ੍ਰਿਥਾ ਹੁੰਦੇ ਹਨ। ਸਾਰ ਨੂੰ ਖੋਜਣਾ ਤੇ ਧਾਰਨਾ ਇਸ ਨਾਲ ਅੰਦਰਲੀ ਉੱਨਤੀ ਹੁੰਦੀ ਹੈ ਤੇ ਕਲਜਾਨ ਲੱਭਦੀ ਹੈ।

੨.

ਗੁਰਪੁਰਬ ਦਾ ਦਿਨ ਆ ਗਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਭੋਗ ਪੈ ਗਿਆ, ਸੰਤਾਂ ਨੇ ਸੰਗਤ ਦੀ ਇੱਛਾ ਅਨੁਸਾਰ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਲਿਆ ਤੇ ਕਥਾ ਕੀਤੀ। ਵਾਕ ਇਹ ਆਇਆ ਸੀ :-

ਧਨਾਸਰੀ ਮਹਲਾ ੪॥

ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥
ਸੋ ਐਸਾ ਹਰਿ ਧਿਆਇਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ॥੧॥
ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥
ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥ਰਹਾਉ॥
ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ॥
ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ ਜਪਿ ਹਰਿ ਭਵਜਲੁ ਤਰਨਾ॥੨॥੬॥੧੨॥

ਇਸ ਸ਼ਬਦ ਦੀ ਕਥਾ ਸੰਤਾਂ ਨੇ ਅਤਿ ਮਨੋਹਰ ਢੰਗ ਨਾਲ ਕੀਤੀ। ਜਦੋਂ ਭੋਗ ਪਾਇਆ ਤਾਂ ਸੰਗਤ ਦੀ ਇੱਛਾ, ਜੋ ਪਹਿਲਾਂ ਤੋਂ ਹੀ ਇਹੋ ਸੀ, ਫਿਰ ਪ੍ਰਗਟ ਹੋਈ ਕਿ ਸਤਿਗੁਰੂ ਜੀ ਦੇ ਜੀਵਨ ਸੰਬੰਧੀ ਕਥਾ ਵੀ ਸੰਤ ਹੀ ਸੁਨਾਉਣ। ਸੋ ਸੰਤਾਂ ਨੇ ਸਤਿ ਬਚਨ ਕਹਿਕੇ ਉਚਾਰਨ ਕੀਤਾ :-

ਸਾਧ ਸੰਗਤ ਜੀ! ਸ੍ਰੀ ਸਤਿਗੁਰੂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਜ ਸੁਭਾਗ ਅਵਤਾਰ ਦਿਨ ਹੈ, ਆਪਦੇ ਹਜ਼ੂਰ ਵਰਤੀ ਨੰਦ ਸਿੰਘ ਦੀ ਸਾਖੀ ਤੋਂ ਅਸਾਂ ਕੁਛ ਗਲਾਂ ਉਸ ਦਿਨ ਸਮਝੀਆਂ ਸਨ, ਹੁਣ ਆਪਦੀ ਅਵਤਾਰ ਕਥਾ ਵਿਚ ਕੁਛ ਗਲਾਂ ਵਲ ਧਿਆਨ ਪਾ ਲਈਏ। ਆਪਣੇ ਅਵਤਾਰ ਬਾਬਤ ਸ੍ਰੀ ਗੁਰੂ ਜੀ ਨੇ ਆਪ ਹਾਲ ਦੱਸਿਆ ਹੈ। ਉਸ ਤੋਂ ਵੱਧ ਤਸੱਲੀ ਵਾਲਾ ਹਾਲ ਹੋਰ ਕੌਣ ਦੱਸ ਸਕਦਾ ਹੈ। ਸ੍ਰੀ ਗੁਰੂ ਜੀ ਫੁਰਮਾਉਂਦੇ ਹਨ : ਕਿ 'ਅਸੀਂ ਹੇਮਕੁੰਟ ਪਰਬਤ ਤੇ ਤਪ ਕਰਦੇ ਹੁੰਦੇ ਸਾਂ। ਓਥੇ ਸਾਡੀ ਤਪੱਸਜਾ ਇਤਨੀ ਕਮਾਲ ਨੂੰ ਪਹੁੰਚੀ ਕਿ ਅਕਾਲ ਪੁਰਖ ਦੇ ਧਜਾਨ ਵਿਚ ਲੱਗੇ ਅਸੀਂ ਆਪਣੇ ਧਜਾਨੀ ਦੇ ਰੂਪ ਵਿਚ ਇਕ ਜਜੋਤਿ ਹੋ ਗਏ। ਪਹਿਲਾਂ ਦੋ ਦਾ ਅਨੁਭਵ ਸੀ, ਅਰਥਾਤ ਧਜਾਨ ਕਰਨੇ ਵਾਲਾ ਇਕ, ਜਿਸਦਾ ਧਜਾਨ ਸੀ ਸੋ ਦੂਜਾ, ਭਾਵ ਆਪ ਤੇ ਅਕਾਲ ਪੁਰਖ, ਸੋ ਅਰਾਧਨਾ ਕਰਦੇ ਦੋਂਹ ਦੀ ਥਾਂ ਇਕ ਰੂਪ ਹੋ ਗਏ। ਖਾਲਸਾ ਜੀ! ਇਹ ਆਤਮਕ ਖੇਡ ਹਨ, ਇਨ੍ਹਾਂ ਦਾ ਅਸੀਂ ਖਿਆਲ ਬਣਾ ਸਕਦੇ ਹਾਂ ਯਥਾਰਥ ਸਮਝ ਸਕਣਾਂ ਸਾਡੇ ਖਿਆਲ ਤੋਂ ਪਰੇ ਹੈ। ਕਿਉਂਕਿ ਯਥਾਰਥ ਦੇਸ਼ ਕਾਲ ਤੋਂ ਪਰੇ ਹੈ, ਅਸੀਂ ਜੋ ਕੁਛ ਚਿੰਤਨ ਵਿਚ ਲਿਆ ਸਕਦੇ ਹਾਂ, ਓਹ ਦੇਸ਼ ਕਾਲ ਵਾਲਾ ਹੁੰਦਾ ਹੈ ਤੇ ਦਸਮੇਸ਼ ਪਿਤਾ ਜੀ ਫੁਰਮਾਉਂਦੇ ਹਨ :

'ਔਰ ਸੁ ਕਾਲ ਸਭੈ ਬਸਿ ਕਾਲ ਕੇ ਏਕ ਹੀ ਕਾਲ ਅਕਾਲ ਸਦਾ ਹੈ।'

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਪਉੜੀ ਵਿਚ 'ਢਾਢੀ ਸਚੈ ਮਹਲਿ ਖਸਮਿ ਬੁਲਾਇਆ।' ਆਪਣੇ ਸਚਖੰਡ ਜਾਣ ਤੇ ਅਕਾਲ ਪੁਰਖ ਨਾਲ ਮੇਲ ਦਾ ਜ਼ਿਕਰ ਕੀਤਾ ਹੈ, ਤਿਵੇਂ ਦਸਮੇਂ ਜਾਮੇ ਵੀ ਅਕਾਲ ਪੁਰਖ ਜੀ ਨਾਲ ਅਭੇਦ ਹੋਣ ਤੇ ਓਥੇ ਬੁਲਾਏ ਜਾਣ ਦੇ ਕੌਤਕ ਨੂੰ ਉਨ੍ਹਾਂ ਆਪ ਵਰਣਨ ਕੀਤਾ ਹੈ, ਪਰ ਮਨੁੱਖੀ ਸਮਝ ਗੋਚਰਾ ਕਰਨੇ ਲਈ ਜੋ ਹਰ ਭਾਵ ਨੂੰ ਦੇਸ਼ ਕਾਲ ਵਾਲੇ ਖਜਾਲ ਦੇ ਜਾਮੇ ਵਿਚ ਵਰਣਨ ਕੀਤਿਆਂ ਹੀ ਸਮਝ ਸਕਦੀ ਹੈ, ਗੁਰੂ ਜੀ ਨੇ ਇਹ ਹਾਲ ਵਰਣਨ ਕੀਤਾ ਹੈ ਜੋ ਐਉਂ ਹੈ :-

'ਤਪ ਸਾਧਤ ਹਰਿ ਮੋਹਿ ਬੁਲਾਯੋ॥ ਇਮ ਕਹਿਕੈ ਇਹ ਲੋਕ ਪਠਾਯੋ॥
ਅਕਾਲ ਪੁਰਖ ਬਾਚ॥ਚੌਪਈ॥
ਮੈ ਅਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥
ਜਾਹਿ ਤਹਾਂ ਤੈ ਧਰਮ ਚਲਾਇ॥ ਕੁਬੁਧ ਕਰਨ ਤੇ ਲੋਕ ਹਟਾਇ॥੨੯॥

ਪ੍ਰਸ਼ਨ ਹੋ ਸਕਦਾ ਹੈ ਕਿ ਦਸਮੇ ਪਿਤਾ ਜੀ ਨੇ ਆਪ ਫੁਰਮਾਇਆ ਹੈ ਕਿ ਅਕਾਲ ਪੁਰਖ ਦਾ ਮਾਤ ਪਿਤਾ ਪੁੱਤ੍ਰ ਆਦਿ ਕੋਈ ਨਹੀਂ ਹੈ, ਫਿਰ ਆਪਣੇ ਆਪ ਨੂੰ ਪੁਤ੍ਰ ਦੱਸ ਰਹੇ ਹਨ, ਇਹ ਕੀ ਗਲ ਹੈ? ਪਰ ਜੇ ਅਸੀਂ ਆਪ ਦਾ ਵਾਕ ਵੀਚਾਰੀਏ ਤਾਂ ਇਹ ਸ਼ੰਕਾ ਨਹੀਂ ਹੋ ਸਕਦੀ। ਅਕਾਲ ਪੁਰਖ ਜੀ ਆਪ ਨੂੰ 'ਮੈਂ ਆਪਨਾ ਸੁਤ ਤੋਹਿ ਨਿਵਾਜਾ' ਦਾ ਵਾਕ ਕਹਿ ਰਹੇ ਹਨ। ਨਿਵਾਜਣ ਦੇ ਅਰਥ ਹਨ 'ਵਡਿਆਈ ਦੇਣੀ।' ਭਾਵ ਇਹ ਹੈ ਕਿ ਅਕਾਲ ਪੁਰਖ ਜੀ ਨਾਲ ਜੋ ਗੁਰੂ ਜੀ ਦਾ ਪ੍ਰੇਮ ਸੀ ਉਸ ਤੇ ਰੀਝ ਕੇ ਆਪ ਗੁਰੂ ਜੀ ਨੂੰ ਉਹ ਪਿਆਰ ਕਰ ਰਹੇ ਹਨ ਜੋ ਕਿ ਪਿਤਾ ਪੁਤ੍ਰ ਨੂੰ ਕਰ ਸਕਦਾ ਹੈ। ਅਸੀਂ 'ਪਿਤਾ ਪੁੱਤ੍ਰ' ਪ੍ਰੇਮ ਦੇ ਜਾਣੂ ਹਾਂ ਤੇ ਇਸ ਤੋਂ ਪ੍ਰੇਮ ਦੀ ਅਵਧੀ ਨੂੰ ਸਮਝ ਸਕਦੇ ਹਾਂ। ਇਸ ਕਰਕੇ ਪਦ ਪੁੱਤ੍ਰ ਦਾ ਆਯਾ ਹੈ, ਪੁੱਤ੍ਰ ਪਿਤਾ ਦਾ ਸਰੂਪ ਹੁੰਦਾ ਹੈ। ਕਿਉਂਕਿ ਪਿਤਾ ਦਾ ਆਤਮਜ ਹੁੰਦਾ ਹੈ। ਪੁੱਤ੍ਰ ਦੇ ਨਾਲ ਪਦ 'ਨਿਵਾਜਣ' ਆਯਾ ਹੈ, ਜਿਸ ਤੋਂ ਸਰੀਰ ਧਾਰੀ ਹੋਕੇ ਸਰੀਰ ਤੋਂ ਸਰੀਰ ਉਪਜਣ ਵਾਲੇ ਪਿਤਾ ਪੁੱਤ੍ਰ ਦੇ ਸੰਬੰਧ ਵਾਲੀ ਸੰਭਾਵਨਾ ਨਹੀਂ ਹੁੰਦੀ, ਪ੍ਰੰਤੂ ਪਰਮ ਪ੍ਰੇਮ ਦੀ ਪੂਰਨਤਾ ਵਿਦਤ ਹੁੰਦੀ ਹੈ। ਭਗਤੀ ਉਹ ਪਰਵਾਨ ਸਮਝੀਦੀ ਹੈ ਕਿ ਭਗਤ ਦੇ ਪ੍ਰੇਮ ਤੇ ਰੀਝ ਕੇ ਵਾਹਿਗੁਰੂ ਵੀ ਉਸ ਨੂੰ ਪਿਆਰ ਕਰਨ ਲਗ ਪਵੇ। ਇਸ ਪੂਰਨ ਪ੍ਰੇਮ ਵਿਚ ਗੁਰੂ ਜੀ ਵੱਲੋਂ ਅਵਧੀ ਇਹ ਹੋਈ ਕਿ ਦੋ ਤੋਂ ਇਕ ਰੂਪ ਹੋ ਗਏ, ਆਪਾ ਸਾਰਾ ਆਪਣੇ ਪਿਆਰੇ ਵਿਚ ਲੀਨ ਹੋ ਗਿਆ। ਭਗਵੰਤ ਵੱਲੋਂ ਪ੍ਰੇਮ ਉਹ ਹੋਇਆ ਕਿ ਇਕ ਰੂਪ ਹੋ ਗਏ। ਉਸ ਇਕ ਰੂਪਤਾ ਨੂੰ ਖਿਆਲ ਵਿਚ ਸਮਝਣੇ ਲਈ ਸਾਡੇ ਹਿਰਦਿਆਂ ਵਿਚ 'ਪਿਤਾ ਪੁੱਤ੍ਰ ਪ੍ਰੇਮ' ਦਾ ਅਨੁਭਵ ਹੋਣ ਕਰਕੇ ਇਸ

ਭਾਵ ਵਿਚ ਦਿਖਾਇਆ ਗਿਆ। ਸੋ ਸਚ ਖੰਡ ਦੀ ਆਪਣੇ ਤੇ ਵਾਹਿਗੁਰੂ ਜੀ ਦੇ ਅਗੰਮੀ ਖੇਡ ਨੂੰ ਐਉਂ ਦੱਸਕੇ ਗੁਰੂ ਜੀ ਫੁਰਮਾਉਂਦੇ ਹਨ :- 'ਇਹ ਕਾਰਨਿ ਪ੍ਰਭ ਮੋਹਿ ਪਠਾਯੋ॥ ਤਬ ਮੈ ਜਗਤ ਜਨਮੁ ਧਰਿ ਆਯੋ॥' ਫਿਰ ਜਗਤ ਵਿਚ ਆਪਣੇ ਆਉਣ ਦਾ ਹਾਲ ਇਸ ਪ੍ਰਕਾਰ ਦੱਸਦੇ ਹਨ ਕਿ ਸਾਡੇ ਪਿਤਾ ਜੀ ਪੂਰਬ ਨੂੰ ਗਏ, ਪ੍ਰਯਾਗ ਰਾਜ ਪਹੁੰਚੇ, ਉਥੇ ਕੁਛ ਸਮਾਂ ਟਿਕੇ ਤੇ ਬਹੁਤ ਦਾਨ ਪੁੰਨ ਕੀਤੇ। ਸਤਿਗੁਰੂ ਜੀ ਦੇ ਦਾਨ ਕਈ ਪ੍ਰਕਾਰ ਦੇ ਸਨ, ਜਿਨ੍ਹਾਂ ਨੂੰ ਦੋਂਹ ਨਾਮਾ ਵਿਚ ਵਰਣਨ ਕਰ ਸਕਦੇ ਹਾਂ, ਇਕ ਜੀਅ ਦਾਨ, ਦੂਜੇ ਪ੍ਰਾਣ ਦਾਨ। ਜੀਅ ਦਾਨ ਵਿਚ ਪਾਪੀਆਂ ਦੀ ਰੁਚੀ ਪਾਪ ਤੋਂ ਮੋੜ ਦੇਣੀ, ਨਾਮ ਵਿਚ ਲਗਾ ਦੇਣਾ, ਰੂਹਾਨੀ ਜੀਵਨ ਦੀ ਛੁਹ ਬਖਸ਼ ਕੇ ਜੀਵਾ ਕਰ ਦੇਣਾ, ਆਦਿਕ ਦਾਨ ਸ਼ਾਮਲ ਹਨ। ਪ੍ਰਾਣ ਦਾਨ ਵਿਚ, ਅੰਨ ਦਾਨ, ਬਸਤ੍ਰ ਦਾਨ, ਪਦਾਰਥ ਦਾਨ ਆਦਿਕ ਆ ਜਾਂਦੇ ਹਨ। ਫਿਰ ਗੁਰੂ ਜੀ ਦੱਸਦੇ ਹਨ ਕਿ ਪਟਨੇ ਵਿਚ ਸਾਡਾ ਭਵ ਹੋਇਆ, 'ਭਵ' ਦਾ ਅਰਥ ਹੈ ਆਤਮ ਮੰਡਲ ਤੋਂ ਦਿਸਦੇ ਜਗਤ ਵਿਚ ਪ੍ਰਗਟ ਹੋ ਜਾਣਾ। ਫਿਰ ਆਪ ਦੱਸਦੇ ਹਨ ਕਿ ਸਾਨੂੰ ਪੰਜਾਬ ਵਿਚ ਲੈ ਆਏ, ਜਿੱਥੇ ਸਾਡੀ ਪਾਲਣਾ ਤੇ ਸਿਖਿਆ ਬਹੁਤ ਸੁਹਣੀ ਤਰ੍ਹਾਂ ਹੋਈ, ਤੇ ਜਦੋਂ ਅਸੀਂ ਕੁਛ ਸਿਆਣੀ ਵਰੇਸ ਵਿਚ ਆਏ ਤਾਂ ਪਿਤਾ ਜੀ ਸਚਖੰਡ ਨੂੰ ਚਲੇ ਗਏ* ਫਿਰ ਆਪ ਧਰਮ ਚਲਾਉਣ ਤੇ ਪਾਂਵਟੇ ਜਾਣ ਤੇ ਭੰਗਾਣੀ ਦੇ ਜੁੱਧ ਆਦਿਕਾਂ ਦੇ ਪ੍ਰਸੰਗ ਲਿਖਦੇ ਹਨ। ਸੋ ਅਵਤਾਰ ਕਥਾ ਤਾਂ ਐਤਨੀ ਹੈ। ਇਸ ਕਥਾ ਵਿਚ ਸਾਨੂੰ ਇਕ ਤੁਕ ਇਸ ਭਾਵ ਦੀ ਮਿਲਦੀ ਹੈ ਕਿ ਅਕਾਲ ਪੁਰਖ ਨੇ ਆਪ ਨੂੰ ਧਰਮ ਚਲਾਉਣ ਤੇ ਕੁਬੁਧ ਕਰਨ ਤੋਂ ਮਾੜੇ ਲੋਕਾਂ ਨੂੰ ਹਟਾਉਣ ਵਾਸਤੇ ਘੱਲਿਆ ਸੀ; ਸੋ ਸਾਰੀ ਆਯੂ ਆਪ ਦੀ ਇਸੇ ਹੁਕਮ ਪਾਲਣ ਤੇ ਖਰਚ ਹੋਈ। ਕੁਬੁਧ ਕਰਨ ਤੋਂ ਹਟਾਉਣਾ ਦੋ ਤਰ੍ਹਾਂ ਦਾ ਹੋ ਸਕਦਾ ਹੈ-੧. ਪ੍ਰੇਰਨਾ ਤੇ ਉਪਦੇਸ਼ ਨਾਲ, ੨. ਜੇ ਉਪਦੇਸ਼ ਨੂੰ ਲੋਕੀਂ ਨਾ ਮੰਨਣ ਯਾ ਜੋ ਦੁਰਾਚਾਰੀ ਜੁਗਤ ਨੂੰ ਦੁਖ ਦੇਣ ਵਿਚ ਕਠੋਰ ਹੋ ਗਏ ਹੋਨ ਉਹਨਾਂ ਨੂੰ ਅਮਲੀ ਤੌਰ ਤੇ ਹਟਾ ਦੇਣਾ ਜੋ ਹਥੀਂ ਰੋਕਣ ਭੈ ਦੇਣ ਯਾ ਦੰਡ ਦੇਣ ਨਾਲ ਹੁੰਦਾ ਹੈ। ਇਸ ਕੰਮ ਵਿਚ ਜੇ ਆਪਾ ਵਾਰਨਾ ਪਏ ਤਾਂ ਵਾਰ ਦੇਣਾ ਵੀ ਪੈਂਦਾ ਹੈ, ਤੇ ਇਹ ਸਾਰਾ ਕੁਛ ਪਰ ਹਿਤ ਉਪਕਾਰ ਲਈ ਕਰਨਾ ਹੁੰਦਾ ਹੈ। ਸੋ ਜੇ ਆਪ ਦੇ ਜੀਵਨ ਨੂੰ ਪੜ੍ਹੀਏ ਤਾਂ ਅਨੇਕਾਂ ਕਾਰਜਾਂ ਦੇ ਵਿਚ ਜੋ ਇਸ ਆਸ਼ੇ ਦੇ ਸਨ ਸਭ ਤੋਂ ਵਡਾ ਕਾਰਜ ਇਕ ਪੰਥ ਰਾਜ ਰਚ ਦੇਣ ਦਾ ਸੀ, ਜਿਸ ਦੀ ਨੀਂਹ ਆਪ ਨੇ ਅਕਾਲ ਪੁਰਖ ਦੇ ਪ੍ਰੇਮ ਤੇ ਰੱਖ ਕੇ ਪਰਉਪਕਾਰ ਦੀ ਡਾਟ ਲਗਾਈ ਅਤੇ ਅਭੈ ਕੌਮ ਦੀ ਇਮਾਰਤ ਰਚ ਦਿਖਾਈ। ਜਿਸ ਦਾ ਆਸ਼ਾ ਜਗਤ ਨੂੰ ਸੁਖ ਦੇਣਾ ਹੈਸੀ। ਇਕ ਮੁਰਦਾ ਕੌਮ ਵਿਚ ਜਾਨ ਭਰਕੇ ਉਸਨੂੰ ਸੁਤੰਤ੍ਰ ਕਰ ਦੇਣਾ ਅਰ ਸਦੀਆਂ ਦੀ ਗੁਲਾਮੀ ਤੋਂ ਛੁਡਾ ਦੇਣਾ ਇਹ ਉਸਦਾ ਫ਼ਲ ਸੰਸਾਰ ਵਿਚ ਪ੍ਰਤੱਖ ਲਗਾ। ਸਾਰੀ ਕਥਾ ਲਈ ਤਾਂ ਮਹੀਨੇ ਲੋੜੀਏ ਪਰ ਇਕ ਛੋਟਾ ਜਿਹਾ ਪ੍ਰਸੰਗ ਅਜ ਦੀ ਕਥਾ ਵਿਚ ਵੰਨਗੀ ਮਾਤ੍ਰ ਸੁਣਾ ਕੇ ਕਥਾ ਨੂੰ ਸਮਾਪਤ ਕਰਦਾ ਹੈ, ਤਾਕਿ ਸਾਨੂੰ ਇਕ ਸਾਖੀ ਅੱਜ ਹੋਰ ਯਾਦ ਹੋ ਜਾਵੇ ਕਿ ਦਾਤਾ ਗੁਰੂ ਜੀ ਕੈਸੇ ਕਠਨ ਸਮਿਆਂ ਵਿਚ ਕਿਤਨੇ ਨਿਰਭੈਤਾ ਦੇ ਕੰਮ ਕਰ ਦੇਂਦੇ ਸੀ।

ਇਹ ਯਾਦ ਕਰਾ ਦਿਆਂ ਕਿ ਰਾਜ ਔਰੰਗਜ਼ੇਬ ਦਾ ਸੀ ਜਿਸ ਦੇ ਤੇਜ ਦਾ ਸੂਰਜ ਸਿੱਖਰ ਤੇ ਸੀ, ਮੁਸਲਮਾਨੀ ਤਅੱਸਬ ਜ਼ੋਰਾਂ ਤੇ ਸੀ ਤੇ ਕੋਈ ਉਸਦੇ ਬਲ ਅੱਗੇ ਕੁਸਕ ਨਹੀਂ ਸੀ ਸਕਦਾ। ਕਿਸੇ ਮੁਗਲ ਨੂੰ ਤਾਂ ਕਿਸੇ ਕੀਹ ਆਖ ਸਕਣਾ ਸੀ ਮੁਸਲਮਾਨ ਮਾਤ੍ਰ ਦੀ 'ਹਉਂ' ਦਾ ਅੰਤ ਨਹੀਂ ਸੀ। ਉਸ ਸਮੇਂ ਦਾਤਾ ਜੀ ਦੇ ਕੌਤਕ ਦੇਖ ਕੇ ਉਹਨਾਂ ਦੇ ਉਪਕਾਰਾਂ ਦੀ ਜਾਚ ਕਰੋ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਦਿਨ ਦੀਵਾਨ ਵਿਚ ਬੈਠੇ ਸਨ, ਕਿ ਦੂਰ ਤੋਂ ਕੋਈ ਦੁਖ ਦੀ ਝੀਣੀ ਬਾਣ ਆਈ। ਕੰਨੀ ਦੁਖ ਦੀ ਸੋ ਪੈਂਦਿਆਂ ਮਿਹਰਾਂ ਵਾਲੇ ਦੇ ਪਰ-ਦੁਖ ਸੁਣਨ ਵਾਲੇ ਕੰਨ ਉਧਰ ਲੱਗ ਗਏ। ਅਵਾਜ਼ ਦੂਰ ਦੀ ਸੀ ਚੋਬਦਾਰ ਨੂੰ ਬੁਲਾਇਆ ਗਿਆ ਤੇ ਹੁਕਮ

*ਮੱਦ੍ਰ ਦੇਸ਼ ਹਮ ਕੋ ਲੈ ਆਏ। ਭਾਂਤਿ ਭਾਂਤਿ ਦਾਈਅਨ ਦੁਲਰਾਏ॥੨॥ ਕੀਨੀ ਅਨਿਕ ਭਾਂਤਿ ਕੀ ਰੱਛਾ। ਦੀਨੀ ਭਾਂਤਿ ਭਾਂਤਿ ਕੀ ਸਿੱਛਾ॥ ਜਬ ਹਮ ਧਰਮ ਕਰਮ ਮੋ ਆਏ। ਦੇਵ ਲੋਕ ਤਬ ਪਿਤਾ ਸਿਧਾਏ॥੩॥

ਹੋਇਆ 'ਕੌਣ ਹੈ ਤੇ ਕੀ ਹੈ?' ਉਸ ਅਰਜ਼ ਕੀਤੀ, 'ਪਾਤਸ਼ਾਹ! ਇਕ ਬ੍ਰਾਹਮਣ ਹੈ ਤੇ ਪੀੜਾ ਨਾਲ ਕੁਰਲਾ ਰਿਹਾ ਹੈ'। ਹੁਕਮ ਹੋਇਆ 'ਇਥੇ ਅਸਾਂ ਦੇ ਪਾਸ ਲੈ ਆਓ।' ਝਟ ਬ੍ਰਾਹਮਣ ਹਾਜ਼ਰ ਕੀਤਾ ਗਿਆ, ਦਾਤਾ ਜੀ ਦੇ ਰਸੀਲੇ ਨੈਣਾਂ ਨੇ ਮੇਹਰ ਨਜ਼ਰ ਪਾਈ ਤੇ ਪੁੱਛਿਆ :- 'ਹੇ ਦੁਖੀ ਦਿਜ! ਕੀਹ ਪੀੜਾ ਹੈ?' ਉਸ ਬ੍ਰਾਹਮਣ ਨੇ ਜੋ ਪੀੜਾ ਸੁਣਾਈ ਕਵੀ ਸੰਤੋਖ ਸਿੰਘ ਜੀ ਨੇ ਐਉਂ ਦਰਸਾਈ ਹੈ :-

ਹੇ ਪ੍ਰਭੂ ਹਿੰਦੂ ਧਰਮ ਕੀ ਧੁਜਾ! ਦੀਨ ਦਜਾਲ ਦੀਰਘ ਬਲ ਭੁਜਾ।
ਸਭ ਥਲ ਮੈਂ ਹੋਇ ਨਿਰਾਸੀ। ਫਿਰ ਆਯੋ ਰਾਵ ਕੇ ਪਾਸੀ।
ਅਤਿ ਅਨਿਆਇ ਮੋਹਿ ਸੰਗ ਕੀਨਾ। ਦੁਸ਼ਟ ਪਠਾਨ ਗਰਬ ਦੁਖ ਦੀਨਾ।
ਪੁਰਿ ਹੁਸ਼ੀਆਰ ਨਿਕਟਿ ਇਕ ਬਸੀ[1]। ਬਸੈ ਪਠਾਨ ਤਹਾਂ ਮਤਿ ਨਸੀ[2]।
ਮੈਂ ਮੁਕਲਾਇ ਬਧੂ ਕੋ ਡੇਰਾ। ਗਮਨਤ ਜਾਤ ਅਪਨ ਘਰ ਓਰਾ।
ਕਰੀ ਬਿਲੋਕਨ ਤਿਨ ਮਮ ਦਾਰਾ। ਛੀਨ ਬਰਜੋ ਲੇ ਸਦਨ ਮਝਾਰਾ।
ਮੈ ਬਡ ਊਚੇ ਕੀਨ ਪੁਕਾਰਾ। ਨਰ ਤੇ ਗਹਿਵਾਯੋ ਬਹੁ ਮਾਰਾ।
ਤਿਸ ਹਿਤ ਮੈਂ ਬਹੁਤਨ ਢਿਗ ਗਯੋ। ਤੁਰਕ ਜਹਾਂ ਕਹਿ ਧਨ ਤਿਨ ਦਯੋ।
ਨਹੀਂ ਫਿਰਾਦ ਲਗਨ ਕਿਤ ਦੀਨ। ਜਿਉਂ ਜਿਉਂ ਜਤਨ ਅਨਿਕ ਮੈਂ ਕੀਨ।
ਕਾਜ਼ੀ ਕੋਟਵਾਰ ਢਿਗ ਫਿਰਿਓ। ਕਿਨਹੂੰ ਨਜਾਉਂ ਨ ਮੋਰੋ ਕਰਿਓ।
ਲਖਿ ਕੈ ਗੁਰ ਹਿੰਦੁਨ ਸਿਰ ਮੌਰ। ਪਰਮ ਦੁਖੀ ਆਇਓ ਇਸ ਠੌਰ। (ਗੁਰ ਪ੍ਰ: ਸੂਰਜ)

ਖਾਲਸਾ ਜੀਓ! ਇਹ ਦੁਖੀ ਬ੍ਰਾਹਮਣ, ਤਵਾਰੀਖ ਖਾਲਸਾ ਵਿਚ ਲਿਖਿਆ ਹੈ ਕਿ ਕਾਜੀ ਆਦਿਕਾਂ ਤੋਂ ਛੁੱਟ ਪਹਾੜੀ ਰਾਜਿਆਂ ਪਾਸ ਵੀ ਗਿਆ, ਪਰ ਕਿਸੇ ਨੇ ਉਸ ਦੀ ਸਹਾਇਤਾ ਨਾ ਕੀਤੀ। ਕੌਣ ਕਰਦਾ? ਰਾਜ ਤੇ ਤੇਜ ਅਗੇ ਕੌਣ ਬੋਲ ਸਕਦਾ ਹੈ? ਤੇ ਹਾਕਮਾਂ ਦੀ ਹਾਲਤ ਵੇਖ ਲਓ ਕਿ ਐਡੇ ਅਨਜਾਇ ਹੋਣ ਪਰ ਵੀ ਕੁਟਵਾਲ ਤੇ ਕਾਜ਼ੀ ਹਿੰਦੂ ਦੀ ਦਾਦ-ਰਸੀ ਨਹੀਂ ਸੀ ਕਰਦੇ। ਸਾਰੇ ਸਜਣੋਂ! ਵੀਚਾਰ ਕਰ ਲਓ ਕਿ ਹਿੰਦੂ ਜਾਤੀ ਲਈ ਕੇਡਾ ਦੁਖਦਾਈ ਸਮਾਂ ਸੀ। ਸਤਿਗੁਰੂ ਜੀ ਦਰਦ ਦੀ ਬਿਰਥਾ ਸੁਣ ਕੇ ਕਿਸੇ ਸੋਚ ਵਿਚ ਸਨ, ਮੱਥੇ ਤੇ ਵੱਟ ਆਏ, ਬੁੱਲ੍ਹਾਂ ਨ ਦੰਦ-ਟੁਕ ਖਾਧੀ, ਨੈਣ ਲਾਲੀ ਭਾਹ ਦੇ ਗਏ, ਤੇ ਫੇਰ ਮਸਤਕ ਸਾਫ ਹੋ ਗਿਆ, ਨੂਰਾਨੀ ਚਿਹਰਾ ਨੂਰੀ ਦਮਕ ਵਿਚ ਹੋਰ ਦਮਕਿਆ। ਇੰਨੇ ਚਿਰ ਵਿਚ ਦੁਖੀ ਬ੍ਰਾਹਮਣ ਨੇ ਸਮਝਿਆ ਕਿ ਏਸ ਦਰੋਂ ਵੀ ਜਵਾਬ ਮਿਲਣ ਲਗਾ ਹੈ। ਤਦ ਹੋਰ ਉੱਚੇ ਪੁਕਾਰਿਆ-

ਸ੍ਰੀ ਪ੍ਰਭੂ! ਕੈ ਅਬ ਤ੍ਰਿਯ ਕੋ ਪਾਊਂ। ਨਤੁ ਮੈਂ ਦੁਆਰ ਅੱਗ੍ਰ ਜਲ ਜਾਊਂ।
ਇਹ ਜੀਵਨ ਧਰਮ ਨਹੀਂ ਅਬ ਮੇਰਾ। ਤੁਮ ਬਿਨ ਜਤਨ ਨਹੀਂ ਕੋ ਹੇਰਾ। (ਗੁ: ਪ੍ਰ: ਸੂ:)

ਇਹ ਸੁਣ ਕੇ ਆਪਾਵਾਰ ਸੁਭਾਵ ਵਾਲੇ ਗੁਰੂ ਜੀ ਮੁਸਕ੍ਰਾਏ ਤੇ ਆਖਣ ਲਗੇ, 'ਬ੍ਰਾਹਮਣ ਤੇਰਾ ਕੀ ਨਾਮ ਹੈ?' ਬ੍ਰਾਹਮਣ ਨੇ ਕਿਹਾ, 'ਮੇਰਾ ਨਾਮ ਦੇਵ ਦਾਸ ਹੈ, ਮੈਂ ਸਾਰਸ੍ਵਤ ਬ੍ਰਾਹਮਣ ਹਾਂ।' ਗੁਰੂ ਜੀ ਬੋਲੇ, 'ਹੇ ਦੇਵਦਾਸ! ਸੜਕੇ ਨਾ ਮਰੋ ਤੇ ਨਾ ਚਿੰਤਾ ਦੀ ਅੱਗ ਵਿਚ ਮਨ ਨੂੰ ਜਲਾਓ। ਹੌਸਲਾ ਕਰੋ, ਤੇਰੇ ਤੇ ਅੰਨਜਾਇ ਹੋਇਆ ਹੈ, ਅਸੀਂ ਇਸ ਦੇ ਠੀਕ ਕਰਨ ਦਾ ਉਪਰਾਲਾ ਕਰਦੇ ਹਾਂ। ਜਿਵੇਂ ਕਿਵੇਂ ਹੋ ਸਕਿਆ ਤੇਰੀ ਇਸਤ੍ਰੀ ਤੈਨੂੰ ਲੈ ਦੇਵਾਂਗੇ'। ਬ੍ਰਾਹਮਣ ਨੇ ਸੁਖ ਦਾ ਲੰਮਾ ਸਾਹ ਲਿਆ, ਵਗਦੇ ਨੈਣ ਪੂੰਝੇ ਤੇ ਧਰਤੀ ਤੇ ਸਿਰ ਰੱਖ ਕੇ ਕਿਹਾ, 'ਹੇ ਬੰਦੀ ਛੋੜ ਤੂੰ ਧੰਨ ਹੈਂ, ਹੇ ਗਰੀਬ ਨਿਵਾਜ ਤੂੰ ਧੰਨ ਹੈਂ।'

ਹੁਣ ਗੁਰੂ ਜੀ ਦੇ ਕੌਤਕ ਵਲ ਸਾਧ ਸੰਗਤ ਜੀ! ਨਜ਼ਰ ਮਾਰਨੀ। ਕਿਸੇ ਸਤੋਗੁਣੀ ਪੁਰਖ ਦਾ ਕੰਦਰਾ ਵਿਚ ਬੈਠਕੇ ਕਹਿ ਦੇਣਾ ਕਿ 'ਇਹ ਕਿਆ ਪਰਮਾਰਥ ਹੈ ਕਿ ਜੁੱਧ ਦਾ ਸਾਮਾਨ ਅਵਤਾਰ

੧. ਇਕ ਵਸਤੀ ਹੈ। ਇਸ ਦਾ ਨਾਉਂ ਪਠਾਨਾਂ ਦੀ ਬਸੀ ਸੀ, ਜ਼ਿਲਾ ਹੁਸ਼ਿਆਰਪੁਰ ਦਾ ਸੀ। ੨. ਮਤ ਮਾਰੀ ਵਾਲਾ।

ਤੇ ਸੰਤ ਹੋ ਕੇ ਕਰਨ ਲਗੇ ਹਨ[1] ਪਰ ਜ਼ਰਾ ਅੰਦਾਜ਼ਾ ਕਰੋ ਬ੍ਰਾਹਮਣ ਦੀ ਦਿਲ ਪੀੜਾ ਦਾ ਅਰ ਉਸ ਅਨਰਥ ਦਾ ਜੋ ਰੋਜ਼ ਵਰਤਦਾ ਹੈ, ਜਿਸ ਦਾ ਤਦਾਰਕ (=ਰੋਕ) ਨਾ ਹਿੰਦੂ ਰਾਜੇ ਕਰਦੇ ਹਨ, ਨਾ ਹਿੰਦੂ ਸੰਤ ਮਹਾਤਮਾ ਕਰਦੇ ਹਨ। ਤੇ ਜਨਤਾ ਵਿਚ ਬਲ ਕੋਈ ਨਹੀਂ। ਅਜ ਤਾਂ ਸਾਰੇ ਸਿਆਣੀਆਂ ਗਲਾਂ ਕਰ ਸਕਦੇ ਹਨ, ਪਰ ਛਿਨ ਭਰ ਲਈ ਉਹ ਸਮਾਂ ਅੱਖਾਂ ਅੱਗੇ ਲਿਆਓ ਤੇ ਦੇਖੋ ਕਿ ਅਸਲ ਰਾਜਾ ਗੁਰੂ ਗੋਬਿੰਦ ਸਿੰਘ ਹੈ, ਜੋ ਦੀਨ ਦੁਖੀ ਦੀ ਪੀੜਾ ਤੇ ਪਸੀਜਦਾ ਹੈ। ਅਸਲ ਸ਼ਾਂਤੀ ਸਰੂਪ ਸੰਤ ਗੁਰੂ ਗੋਬਿੰਦ ਸਿੰਘ ਹੈ ਜੋ ਜ਼ਖਮੀ ਦਿਲ ਤੇ ਸ਼ਾਂਤੀ ਮਲ੍ਹਮ ਲਗਾਉਂਦਾ ਹੈ। ਅਸਲ ਸੰਨਜਾਸੀ ਗੁਰੂ ਗੋਬਿੰਦ ਸਿੰਘ ਹੈ ਜੋ ਪਰ ਪੀੜਾ ਲਈ ਆਪਾ ਵਾਰਦਾ ਹੈ। ਦੇਖੋ ਪਰ ਪੀੜਾ ਤੇ ਆਪਾ ਵਾਰਨ ਤੋਂ ਵਧੀਕ ਗਲ ਸੁਹਣਿਆਂ ਦਾ ਸੁਲਤਾਨ ਕਰਨ ਲਗਾ ਜੇ। ਹੁਕਮ ਹੁੰਦਾ ਹੈ 'ਅਜੀਤ ਸਿੰਘ ਜੀ ਨੂੰ ਬੁਲਾਓ।' ਕੌਣ ਹੈ ਅਜੀਤ ਸਿੰਘ? ਕੋਈ ਜਮਾਦਾਰ, ਸੂਬੇਦਾਰ, ਫੌਜ ਦਾ ਸੈਨਾਪਤਿ? ਨਹੀਂ। ਕੋਈ ਨੌਕਰ ਚਾਕਰ ਗੈਰ ਸੂਰਮਾ? ਨਹੀਂ, ਅਪਣਾ ਲਖਤੇ ਜਿਗਰ ਹੈ, ਅਪਣਾ ਵਡਾ ਪੁੱਤਰ ਹੈ। ਵਰੇਸ ਕਿੰਨੀ ਕੁ ਹੈ? ਅਜੇ ਬੀਸ ਬਰਸ ਦੇ ਨਹੀਂ। ਸਾਹਿਬ ਅਜੀਤ ਸਿੰਘ ਜੀ ਹਾਜ਼ਰ ਹੁੰਦੇ ਹਨ। ਸ਼ਸਤਰ ਸਜੇ ਹਨ, ਸੁੰਦਰਤਾ ਤੇ ਤੇਜ ਡੁਲ੍ਹ ਡੁਲ੍ਹ ਪੈ ਰਹੇ ਹਨ, ਅਸਲ ਸੰਨਜਾਸੀ ਪਿਤਾ ਦੇ ਰਸੀਲੇ ਨੈਣ ਪੁੱਤ੍ਰ ਤੇ ਪੈਂਦੇ ਹਨ ਤੇ ਆਗਿਆ ਹੁੰਦੀ ਹੈ, 'ਬੇਟਾ! ਅਕਾਲ ਪੁਰਖ ਦਾ ਹੁਕਮ ਹੈ, 'ਜਾਹਿ ਤਹਾਂ ਤੈ ਧਰਮ ਚਲਾਇ। ਕੁਬੁਧ ਕਰਨ ਤੇ ਲੋਕ ਹਟਾਇ' ਇਸ ਬ੍ਰਾਹਮਣ ਦੀ ਇਸਤ੍ਰੀ ਬਸੀ ਦੇ ਜਾਬਰ ਖਾਂ[2] ਪਠਾਣ ਨੇ ਖੋਹ ਲਈ ਹੈ। ਉਸ ਤੋਂ ਖੱਸ ਕੇ ਇਸ ਦੀ ਇਸਤ੍ਰੀ ਇਸ ਨੂੰ ਦਿਵਾਉਣੀ ਹੈ, ਕਬੁੱਧ ਕਰਨੋਂ ਅਮਲੀ ਤੌਰ ਤੇ ਹਟਾਉਣ ਦਾ ਸਮਾਂ ਇਹ ਹੈ। ਨਾਲ ਸਿੰਘ ਲੈ ਜਾਓ, ਬਸੀ ਪਹੁੰਚੋ, ਪਠਾਣ ਤੇ ਇਸਤ੍ਰੀ ਪਕੜ ਕੇ ਲੈ ਆਓ। ਬਿਜਲੀ ਦੀ ਤੇਜ਼ੀ ਵਾਂਙੂ ਜਾ ਪਓ ਆਂਦੇ ਜਾਂਦੇ ਨਾ ਪਤਾ ਲਗੇ, ਬੱਸ ਕਾਰਜ ਕਰਨਾ ਹੈ ਤੇ ਫੁਰਤੀ ਦਾ ਕੰਮ ਹੈ'।

ਪਿਤਾ ਗੁਰੂ ਦਾ ਦੱਸਿਆ ਕਠਨ ਕੰਮ ਸੁਣ ਕੇ ਸਾਹਿਬ ਅਜੀਤ ਸਿੰਘ ਦੇ ਮੱਥੇ ਤੇ ਸੋਚ ਤੇ ਉਦਾਸੀ ਦੀ ਛਾਇਆ ਨਹੀਂ ਫਿਰੀ। ਮੱਥਾ ਬੀਰ ਰਸੀ ਉਤਸ਼ਾਹ ਨਾਲ ਚਮਕਿਆ, ਖੜਗ ਦੀ ਟੇਕ ਲੈ ਉੱਠੇ, ਪਿਤਾ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਹਾਂ ਪਰਮ ਸੰਨਜਾਸੀ, ਪਰਮ ਤਿਆਗੀ ਪਿਤਾ ਨੇ, ਜਿਸ ਨੇ ਪਰ ਹਿਤ ਲਈ ਪੁੱਤ੍ਰ ਪ੍ਰੇਮ ਵੀ ਸਦਕੇ ਕਰ ਰਖਿਆ ਹੈ, ਛਾਤੀ ਨਾਲ ਪੁੱਤ੍ਰ ਦਾ ਸਿਰ ਲਾਇਆ, ਪਿਆਰ ਦਿਤਾ ਤੇ ਆਖਿਆ:-ਸ੍ਰੀ ਅਸਿਧੁਜ ਦੀ ਰਖਿਆ ਤੇਰੇ ਅੰਗ ਸੰਗ ਆਪ, ਜਾਓ ਬੇਟਾ! ਪਰਸ੍ਵਾਰਥ ਵਿਚ ਸ਼੍ਰਮ ਘਾਲੋ।'

ਇਉਂ ਅਸੀਸ ਲੈ ਕੇ ਨੌਂ-ਨਿਹਾਲ ਲਾਲ ਜੀ ਬਾਹਰ ਆਏ, ਸੌ ਅਸਵਾਰ ਨਾਲ ਤਿਆਰ ਕੀਤਾ[3], ਦੁਖੀ ਬ੍ਰਾਹਮਣ ਨੂੰ ਇਕ ਘੋੜੇ ਤੇ ਬਿਠਾ ਕੇ ਨਾਲ ਲਿਆ, ਜੋ ਰਸਤੇ ਤੇ ਘਰ ਤੇ ਉਸ ਪਠਾਣ ਦੀ ਸਿਆਣ ਦੱਸੇ, ਤੇ ਕੂਚ ਬੋਲ ਦਿੱਤੀ। ਸਾਧ ਸੰਗਤ ਜੀ, ਕੌਣ ਹੈ ਇਸ ਵੇਲੇ ਜੋ ਇਕ ਬੇਪਤਾ ਬ੍ਰਾਹਮਣ ਦੀ ਇਸਤ੍ਰੀ ਖਾਤਰ ਔਰੰਗਜ਼ੇਬ ਦੇ ਮੱਧਜਾਨ ਤੇ ਚਮਕ ਰਹੇ ਸੂਰਜ ਦੇ ਸਮੇਂ ਪੁੱਤਰ ਦੀ ਜਾਨ ਖਤਰੇ ਵਿਚ ਪਾਵੇ, ਪਰ ਧਰਮ ਧੁਰੰਧਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੂੰ ਇਹ ਕੁਝ ਸੌਂਜਦਾ ਹੈ :- ਗੱਜ ਕੇ ਆਖੋ, 'ਤੇਰੀ ਉਪਮਾ ਤੋਹਿ ਬਨਿਆਵੈਂ'।

ਦੋ ਘੜੀ ਦਿਨ ਬਾਕੀ ਸੀ ਜਦੋਂ ਸੂਰਮੇ ਅਜੀਤ ਸਿੰਘ ਜੀ ਫੌਜ ਦਾ ਦਸਤਾ ਲੈ ਕੇ ਟੁਰੇ ਹੋਏ ਸਤਿਲੁਜੋਂ ਪਾਰ ਹੋਏ। ਬੰਦੂਕਾਂ ਕੱਸੀਆਂ ਤਿਆਰ ਹਨ। ਇਕ ਸ਼ਲਕ ਲਈ ਗੋਲੀਆਂ ਭਰੀਆਂ ਹੋਈਆਂ ਹਨ। ਟੁਰੇ ਜਾਂਦੇ ਹਨ ਰਾਤ ਦੇ ਅੰਧੇਰੇ ਵਿਚ ਚਾਨਣਾ ਦੇਣ ਵਾਲੇ ਗੁਰੂ ਦੇ ਸਪੂਤ, ਜਿਥੋਂ ਕਿਤੇ ਰਾਹ ਦਾ ਸ਼ੱਕ ਪਵੇ, ਪਿੰਡ ਦੇ ਆਦਮੀ ਜਗਾ ਕੇ ਪਤਾ ਕਰਦੇ ਹਨ ਤੇ ਟੁਰੇ ਜਾਂਦੇ ਹਨ। ਦਿਨ

੧. ਪਰ ਲੋਕੀ ਪੁਰਾਣੇ ਪੁਸਤਕ ਨਹੀਂ ਪੜ੍ਹ ਦੇਖਦੇ ਕਿ ਜਿਨ੍ਹਾਂ ਵਿਚ ਅਵਤਾਰਾਂ ਨੇ ਹੀ ਸਾਧੂਆਂ ਦੇ ਦੂਖ ਦਾਤਿਆਂ ਨਾਲ ਤੇ ਵਿਸ਼ਨੂੰ ਦੇ ਅਸੁਰਾਂ ਨਾਲ ਜੁੱਧ ਰਚਾ ਕੇ ਦੀਨ ਰਖਜਾ ਕੀਤੀ ਲਿਖੀ ਹੈ। ੨. ਤਵਾ: ਖਾਲਸਾ ਨੇ ਨਾਮ ਦਿਤਾ ਹੈ ਸਰਦਾਰ ਜਾਬਰ ਖਾਂ ਪਠਾਣ, ਤੇ ਬ੍ਰਾਹਮਣ ਦਾ ਨਾਮ ਦੇਵ ਦਾਸ। ੩. ਤਵਾ ਖਾ: ਵਿਚ ਦੋ ਸੌ ਸਵਾਰ ਲਿਖਿਆ ਹੈ।

ਭੀ ਅਜੇ ਚੜ੍ਹਨੋਂ ਅਲਸਾ ਰਿਹਾ ਸੀ ਕਿ ਬਸੀ ਪਠਾਨਾਂ ਦੀ ਤੇ ਆਪ ਜਾ ਪਹੁੰਚੇ। ਲਾਲ ਜੀ ਅੱਖਰ ਅੱਖਰ ਪਿਤਾ ਜੀ ਦਾ ਹੁਕਮ ਕਮਾਉਣਾ ਚਾਹੁੰਦੇ ਸਨ। ਆਪ ਦਾ ਆਸ਼ਯ ਇਹ ਸੀ ਕਿ ਐਡਾ ਅਚਾਨਕ ਜਾਕੇ ਪਵਾਂ ਕਿ ਜੰਗ ਦਾ ਘੱਟ ਤੋਂ ਘੱਟ ਸਮਾਂ ਬਣੇ। ਸੋ ਐਸਾ ਹੀ ਹੋਇਆ। ਲੋਕਾਂ ਦੇ ਸੁੱਤੇ ਪਏ ਪਹੁੰਚ ਗਏ। ਤਦੇ ਹੀ ਪਤਾ ਲਗਾ ਜੋ ਪਠਾਣਾਂ ਦੀ ਹਵੇਲੀ ਦੇ ਬੂਹੇ ਤਰੁਟ ਪਏ ਤੇ ਬਸੀ ਵਿਚ ਭਾਰੀ ਖੜਾਕ ਹੋ ਕੇ ਪਠਾਣ ਜਾਗੇ। ਇਕ ਦਮ 'ਆ ਪਏ, ਆ ਪਏ, ਸਿੱਖ ਆ ਪਏ' ਦੀ ਅਵਾਜ਼ ਗੂੰਜ ਗਈ। ਕੁਝ ਪਠਾਣ ਤਾਂ ਘਰਾਂ ਦੇ ਅੰਦਰ ਹੀ ਦਬਕ ਗਏ ਕਿ ਬਾਹਰ ਕੌਣ ਨਿਕਲੇ। ਕੋਈ ਜੋ ਬਾਹਰ ਨਿਕਲੇ, ਸਨੱਧ ਬੱਧ ਸੈਨਾ ਦੇਖ ਕੇ ਖਿਸਕੰਤ ਹੋ ਗਏ। ਕਿਸੇ ਦਾ ਹੌਸਲਾ ਮੁਕਾਬਲਾ ਕਰਨੇ ਦਾ ਨਾ ਪਿਆ। ਜੇ ਕਿਸੇ ਨੇ ਸਾਹਮਣਾ ਕੀਤਾ ਤਾਂ ਮੂੰਹ ਦੀ ਖਾਧੀ। ਸਿੰਘਾਂ ਨੇ ਹਵੇਲੀ ਤੋੜੀ, ਅੰਦਰ ਗਏ, ਪਹਿਰੇ ਦੇ ਆਦਮੀ ਮੁਸ਼ਕਾਂ ਨਾਲ ਬੰਨ੍ਹ ਲਏ ਸਨ। ਹੁਣ ਸਿੱਧੇ ਖਾਂ ਸਾਹਿਬ ਦੇ ਸੌਣ ਦੇ ਕਮਰੇ ਉਸ ਨੂੰ ਪਲੰਘ ਤੋਂ ਘਾਬਰ ਕੇ ਉਠੇ ਐਧਰ ਉਧਰ ਭਜਦੇ ਫਿਰਦੇ ਨੂੰ ਜਾ ਨੱਪਿਆ। ਬ੍ਰਾਹਮਣ ਨੇ ਪਛਾਣ ਕੀਤੀ ਕਿ ਇਹੀ ਹੈ। ਉਸ ਨੇ ਮੰਨਿਆ ਕਿ ਮੇਰਾ ਨਾਮ ਹੀ ਜਾਬਰ ਖਾਂ ਹੈ। ਫਿਰ ਇਸਤ੍ਰੀ ਪਛਾਣੀ, ਹੋਰ ਉਸ ਦੀਆਂ ਜਨਾਨੀਆਂ ਤੋਂ ਪੁੱਛ ਕੀਤੀ, ਉਨ੍ਹਾਂ ਤੋਂ ਤਸੱਲੀ ਕਰਵਾਈ, ਤਦ ਬ੍ਰਾਹਮਣੀ ਭੀ ਨਾਲ ਫੜ ਲਈ, ਬਾਕੀ ਘਰ ਦੀ ਕਿਸੇ ਤ੍ਰੀਮਤ ਨੂੰ ਕੁਛ ਨਾ ਕਿਹਾ, ਉਹਨਾਂ ਦੇ ਕਿਸੇ ਪਦਾਰਥ ਨੂੰ ਹੱਥ ਨਾ ਲਾਇਆ। ਦੋਹਾਂ ਨੂੰ ਲੈ ਕੇ ਬਾਹਰ ਆਏ, ਆਪਣੇ ਫੌਜੀ ਦਸਤੇ ਦੀ ਸਫ ਬੱਧੀ। ਦੋਹਾਂ ਨੂੰ ਵਿਚਕਾਰ ਲੈ ਕੇ ਘੋੜਿਆਂ ਤੇ ਬਿਠਾ ਕੇ ਕੂਚ ਕੀਤੀ। ਜਿਥੋਂ ਤੱਕ ਵੱਸ ਚਲਿਆ ਜੰਗ ਨਹੀਂ ਕੀਤਾ, ਪਰ ਜੇ ਕਿਸੇ ਅਗੋਂ ਮੁਕਾਬਲਾ ਕੀਤਾ ਤਾਂ ਵਾਰ ਝਾੜਿਆ, ਐਉਂ ਲਗ ਭਗ ਸਾਫ ਹੀ ਨਿਕਲ ਆਏ, ਤੇ ਉਸੇ ਦਿਨ ਆਨੰਦਪੁਰ ਆ ਪਹੁੰਚੇ। ਜਦੋਂ ਸਤਿਗੁਰੂ ਜੀ ਦੇ ਦੀਵਾਨ ਵਿਚ ਆਏ ਤਾਂ ਹੋਣਹਾਰ ਨੌ-ਨਿਹਾਲ ਨੇ ਦੁਇ, ਪਠਾਣ ਤੇ ਬ੍ਰਾਹਮਣੀ ਸਭਾ ਵਿਚ ਪੇਸ਼ ਕੀਤੇ।

ਨਜਾਯਸ਼ੀਲ ਦਾਤਾ ਜੀ ਨੇ ਜਾਬਰ ਖਾਂ ਨੂੰ ਉਸ ਦੀਆਂ ਇਹ ਤੇ ਅਗਲੀਆਂ ਪਿਛਲੀਆਂ ਬਦੀਆਂ ਦੇ ਬਦਲੇ ਦੰਡ ਦਿਤਾ। ਜਾਬਰ ਖਾਂ ਜਿਸ ਨੇ ਜ਼ੁਲਮ ਦਾ ਬਜ਼ਾਰ ਗਰਮ ਕਰ ਰਖਿਆ ਸੀ, ਤੀਰ ਦੇ ਘਾਟ ਉਤਾਰਿਆ ਗਿਆ ਤੇ ਬ੍ਰਾਹਮਣੀ ਬ੍ਰਾਹਮਣ ਨੂੰ ਦਿਵਾਈ ਗਈ। ਤਵਾਰੀਖ ਖਾਲਸਾ ਵਿਚ ਲਿਖਿਆ ਹੈ ਕਿ ਬ੍ਰਾਹਮਣੀ ਨੂੰ ਉਸਦੇ ਭਾਈਚਾਰੇ ਵਿਚ ਵੀ ਮਿਲਾਇਆ ਗਿਆ। ਜਾਪਦਾ ਹੈ ਕਿ ਬ੍ਰਾਹਮਣ ਨੂੰ ਜਾਂ ਇਸਤ੍ਰੀ ਮਿਲ ਗਈ, ਤਦ ਉਸਦੀ ਦੂਸਰੀ ਮੁਸ਼ਕਲ ਇਹ ਸੀ ਕਿ ਉਹ ਜੋ ਤੁਰਕ ਦੇ ਘਰ ਰਹਿ ਆਈ ਹੈ, ਚਾਹੇ ਉਹ ਮੱਲੋ ਮੱਲੀ ਲਿਜਾਈ ਗਈ ਬੇਦੋਸ਼ ਸੀ ਪਰ ਉਹ ਹੁਣ ਮੁੜ ਹਿੰਦੂ ਨਹੀਂ ਹੋ ਸਕਦੀ। ਇਸ ਬਿਪਤਾ ਨੂੰ ਦੂਰ ਕਰਨ ਲਈ ਆਨੰਦਪੁਰ ਹੀ ਓਹ ਸ਼ੁਧ ਕੀਤੀ ਗਈ ਤੇ ਆਨੰਦਪੁਰ ਵਿਚ ਵਸਦੇ ਬ੍ਰਾਹਮਣ ਭਾਈਚਾਰੇ ਵਿਚ ਵੀ ਅਭੇਦ ਵਰਤਾਈ ਗਈ, ਤਾਂ ਕਿ ਜਦੋਂ ਬ੍ਰਾਹਮਣ ਹੁਸ਼ਿਆਰਪੁਰ ਆਪਣੇ ਘਰ ਅੱਪੜੇ ਤਾਂ ਉਸਦਾ ਟੱਬਰ ਕਬੀਲਾ ਉਸ ਨੂੰ ਛੇਕ ਨਾ ਦੇਵੇ। ਤੇ ਉਹ ਹੋਰ ਕਸ਼ਟ ਵਿਚ ਨਾ ਪਵੇ। ਸਤਿਗੁਰ ਜੀ ਦੀ ਇਸ ਕਰਨੀ ਪਰ ਘਰ ਘਰ ਕੀਰਤਿ ਫੈਲੀ।

ਅਸਲ ਵਿਚ ਸਾਧ ਸੰਗਤ ਜੀ! ਅਜ ਕਲ ਉਹਨਾਂ ਸਮਿਆਂ ਨੂੰ ਛੇਤੀ ਨਾਲ ਸਮਝ ਸਕਣਾ ਕਠਨ ਹੈ। ਸਦੀਆਂ ਦੀ ਜ਼ੁਲਮ ਦੀ ਤਲਵਾਰ ਨਾਲ ਮਾਰੀਂਦੀ ਹਿੰਦੂ ਜਾਤੀ ਅਤਿ ਦੁਖੀ ਤੇ ਹੀਣੀ ਹੋ ਰਹੀ ਸੀ। ਇਹ ਕਿਸ ਵਿਚ ਖਜਾਲ ਕਰਨ ਦਾ ਹੌਸਲਾ ਸੀ ਯਾ ਕਿਸੇ ਨੂੰ ਆਸ ਹੋ ਸਕਦੀ ਸੀ ਕਿ ਕੋਈ ਗੈਰ ਮੁਸਲਿਮ ਕਿਸੇ ਤੁਰਕ ਪਠਾਣ ਤੋਂ ਵੀ ਤਕੜਾ ਤੇ ਹੌਸਲੇ ਵਾਲਾ ਹੋਵੇ, ਤੇ ਕੋਈ ਖਿਆਲ ਵੀ ਨਹੀਂ ਸੀ ਕਰ ਸਕਦਾ ਕਿ ਕੋਈ ਇਨ੍ਹਾਂ ਨੂੰ ਦੰਡ ਦੇ ਸਕਦਾ ਹੈ। ਇਹ ਮੋਈ ਸੁਰਤ ਦਾ ਜੀਉਂਦੇ ਕਰ ਦੇਣਾ, ਇਹ ਦੇਸ਼ ਦੀ ਗਈ ਸੁਰਤ ਦਾ ਮੁੜ ਵਾਪਸ ਲਿਆ ਦੇਣਾ, ਇਹ ਨਿਤਾਣੀ ਕੌਮ ਵਿਚ ਤਾਣ ਭਰ ਦੇਣੀ ਤੇ ਹੌਸਲੇ ਵਧਾ ਦੇਣੇ, ਇਹ ਸਭ ਤੋਂ ਵੱਡਾ ਕੰਮ ਸੀ ਜੋ ਅਸੰਭਵ ਤੋਂ ਗੁਰੂ ਜੀ ਨੇ ਸੰਭਵ ਕਰ ਦਿਖਾਇਆ। ਇਸ ਲਈ ਇਸ ਵਾਕਿਆ ਪਰ ਕਵੀ ਸੰਤੋਖ ਸਿੰਘ ਜੀ ਲਿਖਦੇ ਹਨ :-

ਇਸ ਚਰਿਤ੍ਰ ਕੋ ਸੁਨ ਜਗ ਸਾਰਾ। ਸ੍ਰੀ ਸਤਿਗੁਰ ਜਸ ਮਹਿਦ[੧] ਉਚਾਰਾ।
ਜਥਾ ਚਾਂਦਨੀ ਨਿਰਮਲ ਹੋਤ। ਤਿਮ ਘਰ ਘਰ ਮਹਿਂ ਸੁਜਸ ਉਦੋਤ[੨]।
ਮਨਹੁ ਮਾਲਤੀ ਫੂਲਤ ਝੂਲੀ[੩]। ਰਾਇਬੇਲ ਕੈ ਸੁੰਦਰ ਫੂਲੀ।
ਜਹਿਂ ਜਹਿਂ ਕੀਰਤ ਵਰਨਨ ਕਰਤੇ। ਧੰਨ ਧੰਨ ਪ੍ਰਭੁ ਧੰਨ ਉਚਰਤੇ। (ਗੁ: ਪ੍ਰ: ਸੂਰਜ)

ਸੋ ਸਾਧ ਸੰਗਤ ਜੀ! ਪਾਵਨ ਸਤਿਗੁਰ ਦਾ ਅੱਜ ਅਵਤਾਰ ਦਾ ਦਿਨ ਹੋਣ ਕਰਕੇ ਸਾਡੇ ਲਈ ਉਹਨਾਂ ਦੇ ਜੀਵਨ ਤੇ ਕਰਨੀਆਂ ਨੂੰ ਮੁੜ ਯਾਦ ਕਰਾਉਣ ਵਾਲਾ ਸੁਭਾਗ ਸਮਾਂ ਹੈ। ਹਾਂ, ਅਜ ਦਾਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਸਾਂ ਜਸ ਸੁਣਿਆ ਹੈ, ਉਸ ਦੇ ਬਖਸ਼ੇ ਆਦਰਸ਼ਾਂ ਵਿਚੋਂ ਕੁਛਕ ਨੂੰ ਸਮਝਿਆ ਹੈ, ਉਸ ਮੇਹਰਾਂ ਦੇ ਸਾਂਈਂ ਦੀ ਅਵਤਾਰ ਕਥਾ ਮੁੜ ਚੇਤੇ ਕੀਤੀ ਹੈ ਤੇ ਉਸ ਸੂਰੇ ਸਤਿਗੁਰ ਦੀਆਂ ਕਰਨੀਆਂ ਤੇ ਉਪਕਾਰਾਂ ਦੇ ਸਮੁੰਦਰ ਵਿਚੋਂ ਇਕ ਦੋ ਵਾਰਤਾ ਨੂੰ ਦੁਹਰਾ ਕੇ ਆਪਣੇ ਆਪ ਨੂੰ ਉਸ ਵਰਿਯਾਮ ਗੁਰੂ ਦੀ ਯਾਦ ਨਾਲ ਪ੍ਰਫੁੱਲਤ ਕੀਤਾ ਹੈ। ਜੋ ਸਮੇਂ ਦੀ ਵਿੱਥ ਕਰਕੇ ਸਾਡੇ ਤੇ ਉਹਨਾਂ ਵਿਚ ਵਿੱਥ ਭਾਸਦੀ ਹੈ ਹੁਣ ਉਹ ਨਾ ਭਾਸੇ, ਅਸੀਂ ਆਪ ਨੂੰ ਅਜ ਉਹਨਾਂ ਦੀ ਹਜ਼ੂਰੀ ਵਿਚ ਪ੍ਰਤੀਤ ਕਰੀਏ ਤੇ ਉਸ ਜੀਵਨ ਵਿਚ ਉਮਗੀਏ, ਜੋ ਉਸ ਪਿਆਰਾਂ ਵਾਲੇ ਪਿਤਾ ਨੇ ਸਾਨੂੰ ਬਖਸ਼ਿਆ ਤੇ ਸਾਨੂੰ ਅਪਣਾਕੇ ਆਖਿਆ ਕਿ, 'ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉਂ ਕਰਉਂ ਨਿਵਾਸ'।

ਮੇਰੀ ਅੰਤਮ ਪ੍ਰਾਰਥਨਾ ਸਾਰੀ ਸੰਗਤ ਦੀ ਸੇਵਾ ਵਿਚ ਇਹ ਹੈ ਕਿ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਾਡੇ ਵਿਚ ਪ੍ਰਚਾਰ ਪਾ ਗਈ ਹੈ ਤੇ ਖੁਸ਼ੀ ਹੈ ਕਿ ਦਿਨੋਂ ਦਿਨ ਪ੍ਰਚਾਰ ਵਧ ਰਿਹਾ ਹੈ, ਇਸੇ ਤਰ੍ਹਾਂ ਦਸਮੇਸ਼ ਜੀ ਦੀ ਬਾਣੀ ਭੀ ਪ੍ਰਚਾਰ ਪਾਵੇ। ਰਹਿਰਾਸ ਵਿਚ ਬਾਣੀ ਆ ਜਾਂਦੀ ਹੈ, ਕੁਛ ਸ੍ਵੈਯੇ ਤੇ ਜਾਪ ਸਾਹਿਬ ਨਿਤਨੇਮ ਵਿਚ ਹੈ। ਇਨ੍ਹਾਂ ਬਾਣੀਆਂ ਦਾ ਪਾਠ ਕਰੀਏ ਤੇ ਵੀਚਾਰੀਏ। ਸਾਨੂੰ ਆਪ ਦੀ ਹੋਰ ਰਚਨਾ ਭੀ ਵਿਸ਼ੇਸ਼ ਧਿਆਨ ਦੇ ਕੇ ਪੜ੍ਹਨੀ ਚਾਹੀਏ। ਰਬੀ ਬਾਣੀ ਤਾਂ ਜਪੁਜੀ, ਸ੍ਵੈਯੇ, ਸ਼ਬਦ ਹਜ਼ਾਰੇ ਆਦਿਕ ਕਈ ਬਾਣੀਆਂ ਦਸ਼ਮੇਸ਼ ਪਿਤਾ ਜੀ ਦੀਆਂ ਹਨ ਬੀਰ ਰਸ ਉਦੀਪਨ ਕਰਨ ਵਾਲੀ ਬਾਣੀ ਭੀ ਹੈ। ਕੌਮ ਵਿਚ ਇਹ ਰਸ ਤਾਜ਼ਾ ਰੱਖਣ ਵਾਸਤੇ ਇਹ ਰਚਨਾਂ ਪੜ੍ਹਨੀ ਤੇ ਵੀਚਾਰਨੀ ਚਾਹੀਏ। ਇਹ ਸਤਿਗੁਰਾਂ ਨੇ ਰਚੀ ਤੇ ਰਚਵਾਈ ਏਸੇ ਵਾਸਤੇ ਸੀ। ਜਿਹਾ ਕੁ ਚੰਡੀ ਦੀ ਵਾਰ ਆਦਿਕ ਹੈਨ। ਉਹਨਾਂ ਦਾ ਮਤਲਬ ਇਹ ਨਹੀਂ ਸੀ ਕਿ ਅਸੀਂ ਆਪਣੇ ਇਸ਼ਟ ਦੇਵ ਸ੍ਰੀ ਅਕਾਲ ਪੁਰਖ ਤੇ ਦਸਾਂ ਗੁਰਾਂ ਦੀ ਥਾਂਵੇਂ ਦੇਵੀ ਨੂੰ ਮੰਨ ਲਈਏ ਪਰ ਇਹ ਕਿ ਇਸ ਨੂੰ ਪੜ੍ਹ ਕੇ ਸਾਡੀਆਂ ਰਗਾਂ ਦਾ ਖੂਨ ਸਰਦੀ ਖਾਣ ਦੀ ਥਾਂ ਬੀਰ ਰਸੀ ਉਤਸ਼ਾਹ ਵਿਚ ਆਵੇ। ਇਸੀ ਤਰ੍ਹਾਂ ਸਾਹਿਤ ਤੇ ਫਲਸਫਾ ਲਈ ਵੀ ਰਚਨਾ ਹੈ, ਜੋ ਸਾਹਿਤ ਕਿ ਕਮਾਲ ਦਾ ਹੈ।

ਦੂਸਰੀ ਗਲ ਇਹ ਹੈ ਕਿ ਅਸੀਂ ਪੰਜਾਬੀ ਦਾ ਬੜਾ ਪ੍ਰਚਾਰ ਕੀਤਾ ਹੈ, ਕਰਨਾ ਚਾਹੀਦਾ ਹੈ ਇਸੇ ਵਿਚ ਸਾਡਾ ਸੁਖ ਹੈ, ਪਰ ਦਸਮੇਸ਼ ਪਿਤਾ ਜੀ ਨੇ ਬਹੁਤ ਰਚਨਾ ਬ੍ਰਿਜ ਭਾਸ਼ਾ ਵਿਚ ਕੀਤੀ ਹੈ। ਅਰ ਉਹ ਰਚਨਾ ਚੋਟੀ ਦੀ ਸ਼ੁਧ ਤੇ ਅਲੰਕਾਰਕ ਬੋਲੀ ਵਿਚ ਹੈ। ਫਿਰ ੫੨ ਕਵੀਆਂ ਨੇ ਤੇ ਮਗਰੋਂ ਹੋਰ ਸਿੰਘ ਤੇ ਸਿੱਖ ਕਵੀਆਂ ਨੇ ਬ੍ਰਿਜ ਭਾਸ਼ਾਂ ਨੂੰ ਓਹ ਚਾਰ ਚੰਨ ਲਾਏ ਕਿ ਹਿੰਦੀ ਦੇ ਹਿੰਦੂ ਕਵੀਆਂ ਤੋਂ ਬੜ ਚੜ੍ਹ ਕੇ ਨਿਤਰੇ ਹਨ। ਸੂਰਜ ਪ੍ਰਕਾਸ਼ ਓਸੇ ਬੋਲੀ ਵਿਚ ਹੈ, ਹੋਰ ਅਨੇਕਾਂ ਗ੍ਰੰਥ ਹਨ। ਸਾਨੂੰ ਓਹ ਖਜ਼ਾਨਾ ਸੱਟ ਨਹੀਂ ਦੇਣਾ ਚਾਹੀਏ। ਸਿੱਖ ਕਵੀਆਂ ਦੀ ਉਸ ਬੋਲੀ ਦੀ ਰਚਨਾਂ ਕਾਇਮ ਰਖਣੀ ਚਾਹੀਏ। ਦਸਮ ਗੁਰਾਂ ਦੀ ਬਾਣੀ ਦਾ ਅਭਿਆਸ ਸਾਨੂੰ ਉਸ ਬੋਲੀ ਵਿਚ ਪੂਰੀ ਵਾਕਫੀ ਦੇ ਦੇਂਦਾ ਹੈ।



੧. ਬਹੁਤ ੨. ਸੁਹਣਾ ਜਸ ਪ੍ਰਕਾਸ਼ਿਆ। ੩. ਫੁਲਾਂ ਨਾਲ ਖਿੜੀ ਮਾਲਤੀ ਦੀ ਵੇਲ ਝੂਲ ਰਹੀ ਹੈ।

# ੨. ਪਤਿਤ ਪਵਿੱਤ੍ਰ*

## (ਅਛੂਤ ਉਧਾਰ)

ਰਸ ਵੈਰਾਗ ਅਵਸਥਾ। ਮੌਤ ਤੇ ਜੀਵਨ ਦੇ ਅਨੋਖੇ ਰੰਗ,
ਜੀਵਨ ਅਜੀਵਨ। ਅੰਮ੍ਰਿਤ ਦੀ ਲੋੜ। ਅਛੂਤ ਉਧਾਰ।
ਅੰਮ੍ਰਿਤ ਪ੍ਰਚਾਰ ਹਰ ਕੌਮ ਦੇ ਅਭਿਲਾਖੀ ਲਈ ਜਾਇਜ਼ ਹੈ।

ਪਤਿਤ ਪਵਿਤ੍ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ॥
ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ॥੧॥
ਠਾਕੁਰ ਐਸੋ ਨਾਮੁ ਤੁਮਾਰੋ॥ ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨ ਕੋ ਅੰਗੁ ਨਿਰਾਰੋ॥੧॥ਰਹਾਉ॥
ਸਾਧਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਅਧਾਰੋ॥
ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ॥੨॥੧॥੧੦॥ (ਗੂਜਰੀ ਮ:੫)
ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥ (ਬਿਹਾਗੜਾ ਮ: ੫)

੧.

ਜਿਵੇਂ ਪਰਾਂ ਤੇ ਪਈ ਬਰਫ ਨੂੰ ਪੰਛੀ ਝਾੜਦਾ ਹੈ, ਪਰ ਹੁੰਦਾ ਅਜੇ ਠੰਢ ਵਿਚ ਹੈ, ਤਿਵੇਂ ਸਿਆਲੇ ਨੇ ਖੰਭ ਤਾਂ ਝਾੜੇ ਹੈਨ ਪਰ ਹੈ ਅਜੇ ਸਰਦੀ। ਸੰਤ ਬਿਮਲਾ ਸਿੰਘ ਜੀ ਵਿਚਰਦੇ ਵੀਚਾਰਦੇ ਚੱਕਾਂ ਵਿਚ ਆਏ ਹੋਏ ਹਨ। ਇਕ ਚੱਕ ਦੇ ਬਾਹਰ ਇਕ ਕੁਟੀ ਵਿੱਚ ਡੇਰਾ ਹੈ, ਖੋਰੀ ਹੇਠ ਵਿਛਾਈ ਹੋਈ ਹੈ, ਇਸਦੇ ਉਤੇ ਇਕ ਚਾਦਰਾ ਵਿਛਿਆ ਹੋਇਆ ਹੈ, ਜਿਸ ਪਰ ਬਿਰਾਜਦੇ ਹਨ। ਇਕ ਕੰਬਲੀ ਹੈ ਕਾਲੀ ਉੱਨ ਦੀ ਜੋ ਰਾਤ ਨੂੰ ਪਾਲੇ ਤੋਂ ਰੱਖਿਆ ਲਈ ਕੰਮ ਦੇਂਦੀ ਹੈ। ਲੇਫ ਜਿੰਨੀ ਨਿੱਘੀ ਤਾਂ ਨਹੀਂ, ਪਰ ਤਤਿਖਜਾ ਦਾ ਸੁਭਾਉ ਹੋਣ ਕਰਕੇ ਇੰਨੇ ਵਿਚ ਹੀ ਸੰਤ ਰਾਤ ਦਾ ਨਿਰਬਾਹ ਕਰ ਲੈਂਦੇ ਹਨ। ਦਿਨ ਵੇਲੇ ਏਸੇ ਕੰਬਲੀ ਦਾ ਬੁੱਕਲ ਮਾਰ ਲੈਂਦੇ ਹਨ। ਇਸੀ ਤਰ੍ਹਾਂ ਆਪਣੇ ਸਰੀਰ ਦੀਆਂ ਲੋੜਾਂ ਬਹੁਤ ਘਟਾ ਛੱਡੀਆਂ ਹਨ, ਜੋ ਕਿਸੇ ਉਤੇ ਸੰਤਾਂ ਦਾ ਸਰੀਰ ਭਾਰੂ ਨਾ ਹੋਵੇ। ਅੰਤਰ ਆਤਮੇ ਵਾਹਿਗੁਰੂ ਜੀ ਨਾਲ ਲਗਾਉ ਵਿਚ ਸਦਾ ਰਹਿਣ ਕਰਕੇ ਤ੍ਰਿਸ਼ਨਾ, ਹਾਂ ਸੰਸਾਰਕ ਭੋਗਾਂ ਦੀਆਂ ਤ੍ਰਿਸ਼ਨਾ ਤੇ ਬਿਜੈ ਪਾ ਚੁਕੇ ਹਨ। ਹੈ ਤਾਂ ਆਖਣਾ ਸੌਖਾ ਪਰ ਕਮਾਈ ਕਠਨ ਹੈ ਤ੍ਰਿਸ਼ਨਾ ਨੂੰ ਜਿਤ ਲੈਣ ਦੀ। ਪਰ ਸੰਤਾਂ ਤੇ ਮਿਹਰ ਹੋਈ ਹੈ, ਉੱਚੇ ਰਸ ਵਿਚ ਚਲੇ ਗਏ ਹਨ, ਇਸ ਕਰਕੇ ਨੀਵੇਂ ਰਸਾਂ ਦੀ ਖਿੱਚ ਨਹੀਂ ਰਹੀ। ਹਾਂ 'ਇਹ ਰਸ ਛਾਡੇ ਉਹ ਰਸ ਆਵਾ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥' 'ਰਾਮ ਰਸੁ ਪੀਆ ਰੇ॥ ਜਿਹ ਰਸੁ ਬਿਸਰਿ ਗਏ ਰਸ ਅਉਰ॥' ਆਪ ਗੁਰੂ ਮਤ ਦੁਆਰਾ ਪਰਮ ਪਦ ਨੂੰ ਅੱਪੜੇ ਹਨ, ਇਸ ਕਰਕੇ ਇਹ ਗੱਲ ਨਹੀਂ ਹੋਈ ਕਿ ਕੋਈ ਮੁਰਦਿਹਾਨ ਜੇਹੀ

*ਇਹ ਲੇਖ ਗੁਰਪੁਰਬ ਪੋਹ ਸੁਦੀ ਸਪਤਮੀ ਸੰ: ਗੁ: ਨਾ: ਸਾ: ੪੬੮ (੧੯ ਜਨਵਰੀ ੧੯੬੭, ੧ ਮਾਘ ੧੯੯੩ ਬਿ:) ਖਾ: ਟ੍ਰੈ: ਸੁ: ਦੁਆਰਾ ਪ੍ਰਚਾਰਿਤ ਹੋਇਆ ਸੀ।

ਵੈਤ੍ਰਿਸ਼ਨ* ਅਵਸਥਾ ਆਈ ਹੋਵੇ। ਆਪ ਰਸੀਏ ਹਨ ਸਾਈਂ ਦੇ ਰਸ ਦੇ, ਨਾਮ ਰਸ ਦੇ, ਰਸੀਏ ਹਨ ਕੁਦਰਤ ਦੇ ਰੰਗਾਂ ਦੇ, ਰਸੀਏ ਹਨ ਉਹ ਸੁਹਜ ਦੇ ਜੋ ਕੀਰਤਨ ਵਿਚ ਵਸਦਾ ਹੈ, ਰਸੀਏ ਹਨ ਕੋਮਲ ਹੁਨਰਾਂ ਦੇ ਵਿਸਮਾਦੀ ਪਹਿਲੂ ਦੇ। ਪਰ ਸਭ ਤੋਂ ਉੱਚੇ ਆਤਮ ਰਸ ਦੇ ਰਸੀਏ ਹੋਣ ਕਰਕੇ ਅਸਥੂਲ ਤੇ ਤ੍ਰਿਸ਼ਨਾ ਮਈ ਨੀਵੇਂ ਰਸਾਂ ਵਿਚ ਆਪਦੀ ਬ੍ਰਿਤੀ ਸਥੂਲਤਾ ਪ੍ਰਤੀਤ ਕਰਦੀ ਹੈ ਤੇ ਅੰਦਰਲੇ ਸੂਖਮ ਰਸ ਦੀ ਲੱਖਤਾ ਉਨ੍ਹਾਂ ਰਸਾਂ ਵਿਚੋਂ ਜਾਕੇ ਗ੍ਰੀਮਦੀ ਸਮਝਦੇ ਹਨ, ਇਸ ਤਰ੍ਹਾਂ ਹੋਰ ਰਸ ਹੁਣ ਰਸਮਈ ਨਹੀਂ ਭਾਸਦੇ ਸਗੋਂ ਅੰਦਰਲੇ ਸੂਖਮ ਰਸਾਂ ਤੋਂ ਰਸਹੀਨ ਕਰਨ ਵਾਲੇ ਜਾਪਦੇ ਹਨ। ਐਉਂ ਕਿਸੇ ਵੈਤ੍ਰਿਸ਼ਨ ਪਰ ਆਤਮ ਰਸ ਵਾਲੀ-ਰਸ ਵੈਰਾਗੀ-ਅਵਸਥਾ ਵਿਚ ਰਹਿੰਦੇ ਹਨ ਸੰਤ ਆਪ। ਇਧਰ ਗੁਰੂ ਘਰ ਤੋਂ ਵਰੋਸਾਏ ਜਾਕੇ ਜਗਤ ਜਲੰਦੇ ਵਿਚ 'ਖੁਨਕ ਨਾਮ ਖੁਦਾਇਆ' ਦੀ ਠੰਢ ਵਰਤਾਉਣ ਦੀ ਸੁਤੇ ਸੇਵਾ ਵਿਚ ਲੱਗ ਜਾਂਦੇ ਹਨ। ਇਸ ਤਰ੍ਹਾਂ ਆਪ ਹੁਣ ਜਿਸ ਚੱਕ ਵਿਚ ਸਨ ਸੇਵਾ ਕਰ ਰਹੇ ਸਨ। ਰਹਿੰਦੇ ਤਾਂ ਸਨ ਇਕਾਂਤ ਸੱਤ ਪਹਿਰ, ਪਰ ਅਠਵੇਂ ਪਹਿਰ ਪ੍ਰਭਾਤੇ ਗੁਰਦੁਆਰੇ ਕੀਰਤਨ ਸੁਣਦੇ ਤੇ ਗੁਰੂ ਬਾਬੇ ਦੀ ਕਥਾ ਕਰਕੇ ਡੇਰੇ ਆ ਜਾਂਦੇ ਸਨ।

੨.

ਅੰਮ੍ਰਿਤ ਵੇਲਾ ਹੋ ਬੀਤਿਆ, ਕਥਾ ਦਾ ਭੋਗ ਪੈ ਗਿਆ। ਸੰਤ ਧਰਮਸਾਲਾ ਤੋਂ ਟੁਰੇ ਕੁਟੀ ਵਲ ਨੂੰ ਪਰ ਕੁਛ ਸੈਲੇ ਦੇ ਖਿਆਲ ਨਾਲ ਬਨ ਵਲ ਨਿਕਲ ਗਏ। ਕੀ ਦੇਖਦੇ ਹਨ ਕਿ ਇਕ ਆਲ੍ਹਣੇ ਤੋਂ ਦੋ ਬੋਟ ਢੱਠੇ ਹਨ, ਇਕ ਇਨਸਾਨੀ ਖੋਪਰੀ ਪਈ ਹੈ, ਬੋਟ ਇਸ ਵਿਚ ਵੜ ਗਏ ਹਨ, ਚੀਂਚੀਂ ਕਰਦੇ ਹਨ ਤੇ ਅੱਖਾਂ ਵਾਲੇ ਛੇਕਾਂ ਤੋਂ ਚੁੰਝਾਂ ਬਾਹਰ ਕੱਢਦੇ ਤੇ ਅੰਦਰ ਖਿੱਚਦੇ ਹਨ। ਇਕ ਪਲ ਲਈ ਸੰਤ ਖੜੋ ਗਏ। ਸੋਚੀਂ ਪੈ ਗਏ : 'ਹੈਂ! ਹੇ ਖੋਪਰੀ! ਕੀ ਜਾਣੀਏਂ ਤੂੰ ਕਿਸਦੀ ਹੈਂ? ਤੇਰੇ ਤੇ ਕਿਸ ਤਰ੍ਹਾਂ ਦਾ ਰੂਪ ਤੇ ਜੋਬਨ ਸੀ ਜਦੋਂ ਤੂੰ ਕਿਸੇ ਜੀਉਂਦੇ ਸਰੀਰ ਦਾ ਸਿਰਤਾਜ਼ ਸੈਂ। ਹਾਂ, ਕੀ ਤੂੰ ਉਹੋ ਸੁੰਦਰੀ ਤਾਂ ਨਹੀਂ ਸੈਂ, ਜਿਸਨੇ ਆਪਣੀ ਗੋਲੀ ਦਾ ਪੀਠਿਆ ਕੱਜਲ ਅੱਖਾਂ ਵਿਚ ਪਾਇਆ ਸੀ। ਹਾਂ, ਕੱਜਲ ਪੀਹਣ ਵਿਚ ਰਤਾ ਮੁਟੇਰਾ ਰਹਿ ਗਿਆ ਸੀ, ਸੁੰਦਰੀ ਨੇ ਕੱਜਲ ਪੀਹਣ ਵਾਲੀ ਗੋਲੀ ਨੂੰ ਕਮਚੀਆਂ ਨਾਲ ਮਾਰਿਆ ਸੀ ਕਿ ਮੇਰੇ ਨਾਜ਼ਕ ਨੈਣਾਂ ਨੂੰ ਤੂੰ ਖੇਚਲ ਕਿਉਂ ਦਿੱਤੀ ਹੈ। ਆਹ ਸੁੰਦਰੀ! ਕੀ ਤੈਨੂੰ ਹੇ ਖੋਪਰੀ ਤਦੋਂ ਪਤਾ ਸੀ ਕਿ ਇਕ ਦਿਨ ਇਸ ਸਰੀਰ ਵਿਚੋਂ ਜਿੰਦ ਵਹੁਟੀ ਨੂੰ ਮੌਤ ਦਾ ਵਰ ਪਰਨਾ ਲੈ ਜਾਸੀ ਤਾਂ ਇਹ ਛੁੱਟੜ ਹੋ ਡਿੱਗੇਗੀ। ਹਾਂ ਉਹ ਸੁਹਣਾ ਦਮਕਦਾ ਮਾਸ ਉਡ ਜਾਏਗਾ ਤੇ ਉਸ ਸੋਚਾਂ ਵਾਲੇ ਹੰਕਾਰੀ ਸਿਰ ਵਿਚੋਂ ਮਦ-ਮੱਤਾ ਮਗਜ਼ ਮਿਟ ਜਾਏਗਾ ਉਥੇ ਬੋਟ ਆ ਕੇ ਵੜਨਗੇ ਤੇ ਚੀਂ ਚੀਂ ਕਰਕੇ ਸਿਰ ਵਿਚ ਹੀ ਸ਼ੋਰ ਮਚਾਉਣਗੇ। ਉਨ੍ਹਾਂ ਨੈਣ ਕੋਇਆਂ ਵਿਚ ਜਿੱਥੇ ਕਜਲ ਦੀ ਰੇਖ ਰੜਕਾਂ ਮਾਰਦੀ ਸੀ ਬੋਟਾਂ ਦੀਆਂ ਚੁੰਝਾਂ ਉਛਾਲੇ ਲੈਣਗੀਆਂ ਤੇ ਤੈਨੂੰ ਰੜਕਾਂ ਨਹੀਂ ਪੈਣਗੀਆਂ। ਹਾਂ ਤੇਰੀਆਂ ਨਾਜ਼ਕ ਅੱਖੀਆਂ ਨਹੀਂ ਹੋਣਗੀਆਂ। ਹੇ ਮਨ! ਇਹ ਨਜ਼ਾਰਾ ਦੇਖ ਅਤੇ ਆਪਣੇ ਤੇ ਘਟਾ ਜਿਵੇਂ ਕਦੇ ਫਰੀਦ ਸਾਂਈਂ ਨੇ ਇਹੋ ਰੰਗ ਡਿੱਠਾ, ਮਨ ਵਿਚ ਕੰਘੀ ਮਾਰੀ ਤੇ ਸਾਡੇ ਉਪਦੇਸ਼ ਲਈ ਸੱਦ ਦਿੱਤੀ ਸੀ :-

ਫਰੀਦਾ ਜਿਨੁ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ॥।੧੪॥

ਇਉਂ ਵਿਰਾਗਦੇ ਸੰਤ ਅੱਗੇ ਟੁਰੀ ਗਏ। ਅਗੇ ਗਏ ਤਾਂ ਪੂਛ ਹੇਠੋਂ ਪੀਲੇ ਰੰਗ ਦੇ ਚਿੰਨ੍ਹ ਵਾਲੇ ਕੁਰਸੂ ਨਜ਼ਰ ਪਏ ਜੋ ਟਹਿਣੀਆਂ ਤੇ ਕੁਦ ਟਪ ਰਹੇ ਸਨ। ਟਾਹਣੀਆਂ ਪੱਤ ਹੀਨ ਸਨ। ਮੁਸਕ੍ਰਾਏ, ਵਾਹ ਜੀਵਨ ਹੁਲਾਰੇ! ਸੁਤੀ ਹੋਈ ਜੀਵਨ ਸੱਤਯਾ ਵਾਲੀਆਂ ਟਾਹਣੀਆਂ ਤੇ, ਏਹ ਕੀਕੂੰ ਰੰਗ ਰਲੀਆਂ ਮਨਾ ਰਹੇ ਹਨ, ਨਾ ਟਾਹਣੀਆਂ ਨੂੰ ਇਨ੍ਹਾਂ ਦੇ ਜੀਵਨ ਹੁਲਾਰੇ ਦਾ ਪਤਾ ਹੈ ਨਾ ਇਨ੍ਹਾਂ ਦੇ ਜੀਵਨ ਹੁਲਾਰੇ ਨੂੰ ਟਾਹਣੀਆਂ ਦੀ ਸੁਖੋਪਤੀ ਦਾ ਥਹੁ ਹੈ। ਕੁਛ ਦੂਰ ਹੋ ਅੱਗੇ ਗਏ ਤਾਂ

*ਵੈਤ੍ਰਿਖਣਜ=ਤ੍ਰਿਸ਼ਨਾ ਤੋਂ ਰਹਿਤ ਅਵਸਥਾ।

ਸੁਰਖ ਨਿਸ਼ਾਨ ਵਾਲੀਆਂ ਬੁਲਬੁਲਾਂ ਨਜ਼ਰ ਪਈਆਂ, ਓਹ ਧਰਤੀ ਤੇ ਕੀੜੇ ਲੱਭ ਰਹੀਆਂ ਸਨ, ਜੀਵਨ ਜੀਵਨ ਤੇ ਪਲ ਰਿਹਾ ਸੀ, ਇਕ ਜੀਵਨ ਮਰ ਰਿਹਾ ਤੇ ਦੂਸਰਾ ਉਸ ਨਾਲ ਜੀਉ ਰਿਹਾ ਸੀ। ਸੰਤਾਂ ਦੀ ਵੈਰਾਗਮਈ ਵੀਚਾਰ ਨੇ ਫੇਰ ਇਕ ਸਾਹ ਲੰਮੇਰਾ ਜਿਹਾ ਲਿਆ, ਵਾਹ ਵਾਹ ਜੀਵਨ, ਆਪੇ ਭੋਗਤਾ ਤੇ ਆਪੇ ਭੋਗਨਹਾਰ ਹੋ ਰਿਹਾ ਹੈਂ ਤੂੰ। ਇਕ ਦੀ ਮੌਤ ਦੂਏ ਦਾ ਜੀਵਨ ਬਣ ਰਹੀ ਹੈ। ਸੰਤ ਹੋਰ ਅੱਗੇ ਗਏ ਤਾਂ ਇਕ ਢੇਰੀ ਉਤੇ ਇਕ ਖੋਪਰੀ ਪਈ ਸੀ, ਇਸਤੇ ਬੈਠੀ ਇਕ ਬੁਲਬੁਲ ਚਿਹਚਿਹ ਕਰਕੇ ਖੁਸ਼ੀ ਦਾ ਮਾਨੋਂ ਗੀਤ ਗਾ ਰਹੀ ਸੀ। ਵੈਰਾਗ ਮਈ ਮਨ ਨੇ ਫੇਰ ਤੱਕਿਆ ਤੇ ਆਖਿਆ, ਵਾਹ ਜੀਵਨ ਦੀ ਰੌ, ਮੌਤ ਨੂੰ ਸਿੰਘਾਸਣ ਬਣਾਕੇ ਜਿੰਦੜੀ ਕੀਕੂੰ ਰਾਗ ਅਲਾਪ ਰਹੀ ਹੈ। ਹੇ ਜਿੰਦੇ ਤੈਨੂੰ ਨਹੀਂ ਪਤਾ ਕਿ ਤੇਰਾ ਅੰਤ ਉਹੋ ਹੈ ਕਿ ਜਿਸ ਉਤੇ ਪੈਰ ਟਿਕਾਕੇ ਤੂੰ ਸੁਰਤ ਦੇ ਉਛਾਲ ਵਿਚ ਬੇਗ਼ੁਮਰਾਹੀ ਦੇ ਗੀਤ ਗਾ ਰਹੀ ਹੈਂ ਤੇ ਇਹ ਸਮਝ ਰਹੀ ਹੈਂ ਕਿ ਮਾਨੋਂ ਤੂੰ ਹੈਂ, ਤੇਰਾ ਦੁਆਲਾ ਹੈ, ਚਾਨਣਾ ਹੈ, ਠੰਢੀ ਹਵਾ ਹੈ, ਬਨ ਦੀ ਸੁਗੰਧੀ ਹੈ ਤੇ ਤੇਰਾ ਅਲਾਪ ਹੈ। ਨਾ ਤੈਨੂੰ ਮੌਤ ਦਾ ਪਤਾ ਹੈ, ਨਾ ਡਰ ਹੈ, ਨਾ ਸੂਗ ਹੈ, ਨਾ ਵੈਰਾਗ ਹੈ। ਕੁਛ ਹੋਰ ਅੱਗੇ ਗਏ ਤਾਂ ਇਕ ਬ੍ਰਿਛ ਡਿੱਗਕੇ ਜ਼ਿਮੀਂ ਤੇ ਢੱਠਾ ਮੀਂਹ ਹਨੇਰੀ ਧੁੱਪ ਗੜੇ ਦੀ ਮਾਰ ਨਾਲ ਗਲ ਸੜ ਰਿਹਾ ਸੀ ਤੇ ਇਸ ਦੀ ਮਿੱਟੀ ਹੋਕੇ ਪਈ ਰੇਹ ਵਿਚੋਂ ਹੋਰ ਪੌਦ ਬਣ-ਬ੍ਰਿਛਾਂ ਦੀ ਉੱਗ ਰਹੀ ਸੀ। ਫੇਰ ਠਟਕੇ ਤੱਕੇ ਤੇ ਹੱਸੇ, ਵਾਹ ਵਾਹ ਜੀਵਨ। ਇਹੋ ਬ੍ਰਿਛ ਜੀਉਂਦਾ ਸੀ ਜਦੋਂ ਤਦੋਂ ਇਹੋ ਪਾਣੀ, ਧੁਪ, ਹਵਾ ਮੀਂਹ ਇਸਨੂੰ ਪਾਲਦੇ ਸਨ, ਹੁਣ ਜੀਵਨ ਕਣੀ ਦੇ ਉਹਲੇ ਹੁੰਦਿਆਂ ਹੀ ਉਸਨੂੰ ਇਨ੍ਹਾਂ ਨੇ ਹੀ ਗਾਲ ਸੱਟਿਆ ਹੈ ਤੇ ਦੇਖੋ ਇਸ ਦੀ ਮੌਤ ਤੋਂ ਜੀਵਨ ਪੁੰਗਰ ਰਿਹਾ ਹੈ। ਇਹ ਜੀਵਨ ਪੁੰਗਾਰਾ ਉਸਦੀ ਮੌਤ ਤੇ ਪਲ ਰਿਹਾ ਹੈ। ਇਕ ਪਾਸੇ ਮੌਤ ਖੁਰਾਕ ਬਣ ਰਹੀ ਹੈ, ਦੂਸਰੇ ਪਾਸੇ ਜੀਵਨ ਉਸਨੂੰ ਖਾਕੇ ਪਲ ਰਿਹਾ ਹੈ। ਵਾਹ ਵਾਹ ਰੰਗ! ਕਿਤੇ ਜੀਵਨ ਜੀਵਨ ਦੀ ਖੁਰਾਕ ਹੈ, ਕਿਤੇ ਮੌਤ ਜੀਵਨ ਦੀ ਖੁਰਾਕ ਹੈ, ਕਿਤੇ ਜੀਵਨ ਮੌਤ ਦੀ ਖੁਰਾਕ ਹੈ। ਹਾਂ ਜੀਵਨ ਨੂੰ ਮੌਤ ਖਾ ਰਹੀ ਹੈ ਹਰ ਛਿਨ। ਅਸੀਂ ਜੋ ਕੁਛ ਖਾਂਦੇ ਪੀਂਦੇ ਹਾਂ ਉਹ ਸਾਨੂੰ ਪਾਲਦਾ ਹੈ, ਪਰ ਉਸੇ ਤੋਂ ਅੰਦਰ ਉਤਪਤ ਹੁੰਦੇ ਹਨ ਓਹ ਬੇ ਮਲੂਮੇ ਜ਼ਹਰ ਜੋ ਸਹਜੇ ਸਹਜੇ ਖਾਰਦੇ ਰਹਿੰਦੇ ਹਨ ਇਸੇ ਸਰੀਰ ਨੂੰ ਕਿ ਜਿਸਨੂੰ ਓਹ ਪਾਲਦੇ ਹਨ। ਫਿਰ ਦੇਖੋ ਭੋਜਨ ਨਾਲ ਸਰੀਰ ਦੇ ਅਵੈਵ ਬਣ ਰਹੇ ਹਨ ਤੇ ਕੰਮ ਨਾਲ ਸਰੀਰ ਦੇ ਅਵੈਵ ਖਰ ਰਹੇ ਹਨ। ਇਕ ਪਾਸੇ ਜੀਵਨ ਦੀ ਕ੍ਰਿਆ ਜਾਰੀ ਹੈ ਇਕ ਪਾਸੇ ਮੌਤ ਦੀ। ਜੋ ਸਾਡੇ ਸਰੀਰ ਦੇ ਅਵੈਵ ਅੱਜ ਹਨ, ਸਤ ਬਰਸਾਂ ਨੂੰ ਇਨ੍ਹਾਂ ਵਿਚੋਂ ਕੋਈ ਨਹੀਂ ਹੋਵੇਗਾ, ਓਹ ਖਰ ਗਏ ਮਰ ਗਏ, ਪਰ ਜੋ ਰੋਜ਼ ਬਣ ਰਹੇ ਹਨ ਉਹਨਾਂ ਦਾ ਨਵਾਂ ਸਰੀਰ ਹੋਵੇਗਾ ਸੱਤ ਬਰਸ ਨੂੰ। ਐਉਂ ਦੱਸਦੇ ਹਨ ਸਰੀਰ ਦੀ ਵਿਦਜਾ ਦੇ ਜਾਣਕਾਰ। ਤਾਂ ਦੇਖੋ ਜੀਵਨ ਅਰ ਮੌਤ ਹੱਥ ਵਿਚ ਹੱਥ ਪਾਈ ਟੁਰ ਰਹੇ ਹਨ। ਨਹੀਂ, ਜੀਵਨ ਮੌਤ ਨੂੰ ਪਾਲ ਰਿਹਾ ਹੈ, ਮੌਤ ਜੀਵਨ ਨੂੰ ਪਾਲ ਰਹੀ ਹੈ। ਕੀ ਹੈ ਜੀਵਨ, ਕੀ ਹੈ ਮੌਤ? ਇਕ ਚਮਤਕਾਰ ਹੈ ਕਿਸੇ ਲਹਰਦੇ ਪਦਾਰਥ ਦਾ। ਹੈਂ? ਦੋਵੇਂ ਇਕੋ ਹਨ? ਦੋਵੇਂ ਦੁਇ ਹਨ? ਦੁਇ ਇਕ ਦੂਏ ਦੇ ਪ੍ਰਕਾਸ਼ਕ ਹਨ, ਇਕ ਦੂਏ ਦੇ ਕਾਰਣ ਕਾਰਜ ਹਨ।

ਹਾਂ, ਸਚੇ ਪਾਤਸ਼ਾਹ ਸਾਹਿਬ ਗੁਰੂ ਗੋਬਿੰਦ ਸਿੰਘ ਨੇ ਫੁਰਮਾਇਆ ਹੈ :-

'ਖੰਡਾ ਪ੍ਰਿਥਮੈ ਸਾਜਿਕੈ ਜਿਨ ਸਭ ਸੰਸਾਰੁ ਉਪਾਇਆ' ਹਾਂ ਸਿਰਜਨਹਾਰ ਨੇ ਪਹਿਲਾਂ ਮੌਤ ਰਚੀ ਫੇਰ ਸੰਸਾਰ ਰਚਿਆ। ਰਚਨਾ ਹੀ ਮੌਤ ਤੇ ਜੀਵਨ ਦੀ ਢੋਲ ਚੁਹੱਕਲੀ ਨਾਲ ਰਚਾਈ ਹੈ। ਵਾਹਵਾ ਤੇਰੇ ਰੰਗ! ਹਾਂ ਸੰਸਾਰ ਦ੍ਵੰਦਾਂ ਦੀ ਖੇਲ ਹੈ। ਅਖੇਲ ਹੈ ਪਰਮਾਤਮਾ ਅਕਾਲ ਪੁਰਖ ਅਤੀਤ ਤੇ ਸਰਵ ਵਜਾਪੀ। ਉਸ ਵਿਚ ਪਹੁੰਚ, ਹਾਂ ਉਸ ਵਿਚ ਪਹੁੰਚ।

### ੩.

ਉਸ ਦਿਨ ਸੰਤ ਇਸ ਤਰ੍ਹਾਂ ਦੇ ਵੈਰਾਗ ਵੀਚਾਰ ਤੇ ਤੱਤ੍ਵ ਵੀਚਾਰ ਵਿਚ ਰਹੇ। ਅਗਲੇ ਦਿਨ ਜਦ ਕਥਾ ਕੀਤੀ ਤਾਂ ਏਸੇ ਵਿਸ਼ੇ ਤੇ ਕੀਤੀ। ਅੰਤ ਵਿਚ ਕਹਿਣ ਲਗੇ, ਭਾਈ ਹੁਣ ਤੁਸਾਂ

ਦੌਲਤ ਸਿੰਘ-ਸ੍ਰੀ ਜੀਓ ਜੀ! ਸੱਚ ਫੁਰਮਾਇਆ ਨੇ, ਪਰ ਇਹ ਦ੍ਰਿਸ਼ਟੀ ਦੀ ਬਾਤ ਹੈ, ਜਿਨ੍ਹਾਂ ਦੀ ਉੱਚੀ ਉਠਦੀ ਹੈ, ਉਨ੍ਹਾਂ ਨੂੰ ਕਮਾਈ ਦਾ ਫਲ ਲੱਗਦਾ ਹੈ, ਪਰ ਸਾਧਾਰਨ ਲੋਕ ਤਾਂ ਕਸ਼ਟ ਤੋਂ ਦੂਰ ਭੱਜਦੇ ਹਨ ਤੇ ਸੁਖ ਲੋੜਦੇ ਹਨ।

ਸੰਤ-ਪਰ ਮਰਦੇ ਸਾਰੇ ਹਨ ਤੇ ਹੰਡੋਲੇ ਚੜ੍ਹਕੇ ਕੌਣ ਮਰਦਾ ਹੈ? ਕਰੜੇ ਦੁਖ ਬੀਮਾਰੀਆਂ ਤੇ ਅਨੇਕ ਦੁਖਮਈ ਕਾਰਨਾਂ ਨਾਲ ਮੌਤ ਆਉਂਦੀ ਹੈ ਲਗ ਪਗ ਸਭ ਦੀ। ਇਕ ਇਕ ਦਾ ਖੇਦ ਹੈਰਾਨ ਨਹੀਂ ਕਰਦਾ, ਪਰ ਬਹੁਤਿਆਂ ਦੇ ਇਕਦਮ ਕਾਲ ਵਸਿ ਹੋਣ ਦਾ ਖੇਦ ਸਾਨੂੰ ਵਿਖੇਪ ਦੇਂਦਾ ਹੈ, ਇਸ ਕਰਕੇ ਲੰਮੀ ਨਜ਼ਰ ਪਾਓ।

ਦੌਲਤ ਸਿੰਘ (ਅਸਚਰਜ ਹੋਕੇ)-ਕੈਸੀ ਚਾਲੀ ਸੇਰੀ ਗਲ ਕੀਤੀ ਨੇ। ਅਸੀਂ ਲੋਕ ਜ਼ਰਾ ਦੂਰ ਦੀ ਨਹੀਂ ਸੋਚਦੇ, ਪਰ ਜੋ ਨਜ਼ਰ ਆਪ ਨੇ ਦੱਸੀ ਹੈ ਪਾ ਲੈਣੀ ਕਠਨ ਹੈ ਜ਼ਰੂਰ।

ਸੰਤ ਜੀ-ਠੀਕ ਕਿਹਾ ਨੇ, ਪਰ ਸਤਿਗੁਰਾਂ ਨੇ ਸਾਡੀ ਸਾਧਾਰਨ ਦ੍ਰਿਸ਼ਟੀ ਤੋਂ ਉੱਚੇ ਥਾਂ ਲੈ ਜਾਣ ਵਾਸਤੇ ਬਹੁਤ ਬਹੁਤ ਬਚਨ ਕੀਤੇ ਹਨ। ਅਸਾਂ ਸਿੱਖਾਂ ਦਾ ਮਾਰਗ ਹੈ ਹੀ 'ਉੱਪਰ ਨੂੰ ਜਾਣਾ' 'ਉੱਚੇ ਉਠਣਾ'। ਦੇਖੋ ਗੁਰੂ ਜੀ ਫੁਰਮਾਉਂਦੇ ਹਨ:-

ਅਗਨਤ ਸਾਹੁ ਅਪਨੀ ਦੇ ਰਾਸਿ॥ ਖਾਤ ਪੀਤ ਬਰਤੈ ਅਨਦ ਉਲਾਸਿ॥
ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ॥ ਅਗਿਆਨੀ ਮਨਿ ਰੋਸੁ ਕਰੇਇ॥ (ਸੁਖਮਨੀ)

ਜੋ ਕੁਛ ਅਸਾਂ ਪਾਸ ਹੈ ਦਾਤੇ ਦੀ ਦਾਤ ਹੈ, ਅਪਨੀ ਸ਼ੈ ਸ਼ਾਹ ਜੇ ਲੈ ਲੈਂਦਾ ਹੈ ਤਾਂ ਸਾਨੂੰ ਰੋਸ ਇਸ ਕਰਕੇ ਹੁੰਦਾ ਹੈ ਕਿ ਅਸੀਂ ਸ਼ਾਹ ਨਾਲੋਂ ਉਸਦੀਆਂ ਦਾਤਾਂ ਨੂੰ ਬਹੁਤ ਪਿਆਰ ਕਰਦੇ ਹਾਂ। ਸਾਡਾ ਨਿਹੁੰ ਦਾਤਾਂ ਨਾਲ ਹੈ, ਦਾਤਾਂ ਬਿਨਸਨਹਾਰ ਹਨ, ਬਿਨਸਦੀਆਂ ਹਨ ਤਾਂ ਸਾਨੂੰ ਟੋਟਾਂ ਪੈਂਦੀਆਂ ਤੇ ਦੁੱਖ ਹੁੰਦਾ ਹੈ, ਦੇਖੋ:-

ਅਨਿਕ ਭਾਤਿ ਮਾਇਆ ਕੇ ਹੇਤ॥ ਸਰਪਰ ਹੋਵਤ ਜਾਨੁ ਅਨੇਤ॥
ਬਿਰਖ ਕੀ ਛਾਇਆ ਸਿਉ ਰੰਗੁ ਲਾਵੈ॥ ਓਹ ਬਿਨਸੈ ਉਹੁ ਮਨਿ ਪਛੁਤਾਵੈ॥ (ਸੁਖਮਨੀ)

ਇਸ ਕਰਕੇ ਫੁਰਮਾਉਂਦੇ ਹਨ :-

'ਮਨ ਹਰਿ ਕੇ ਨਾਮ ਕੀ ਪ੍ਰੀਤਿ ਸੁਖਦਾਈ।' (ਸੁਖਮਨੀ)

ਭਾਈ! ਸਭ ਬਿਨਸਨਹਾਰ ਹੈ, ਪ੍ਰਤੱਖ ਗੱਲ ਹੈ, ਇੱਥੋਂ ਉੱਚੇ ਉੱਠੋ, ਅਬਿਨਾਸ਼ੀ ਨਾਲ ਪ੍ਰੀਤ ਲਾਓ।

ਨਿਰਮਾਨ ਸਿੰਘ-ਠੰਢ ਪਾ ਦਿੱਤੀ ਨੇ, ਠੀਕ ਹੈ। ਜੇ ਕਦੇ ਸਾਡੀ ਪ੍ਰੀਤ ਰਚਨਹਾਰ ਨਾਲ ਹੋਵੇ ਤਾਂ ਦਾਤਾਂ ਦੇ ਵਾਪਸ ਦੇਂਦਿਆਂ ਸਾਨੂੰ ਦੁੱਖ ਨਾ ਹੋਵੇ, ਪਰ ਸੰਤ ਜੀ! ਸੁਭਾਵ ਛੇਤੀ ਨਹੀਂ ਪਲਟਦੇ। ਸਾਡੇ ਮਨ ਨੂੰ ਇਹੋ ਸੁਭਾਵ ਪੈ ਰਿਹਾ ਹੈ ਕਿ ਸੁਖ ਲੋਚਨਾ, ਦੁੱਖ ਸਹਿਨ ਦੀ ਤਾਕਤ ਨਾ ਪੈਦਾ ਕਰਨੀ ਤੇ ਦੁੱਖ ਤੋਂ ਡਰਨਾ, ਭੱਜਨਾ। ਜੇ ਦੁੱਖ ਆ ਪਵੇ ਤਾਂ ਹੁੱਜਤਾਂ ਤੇ ਖੁੱਜਤਾਂ ਵਿਚ ਰਹਿਣਾ, ਪਰ ਉਂਞ ਜੇ ਸੰਸਾ ਨਾ ਉੱਠੇ ਤਾਂ ਸੰਸਾ ਦਾ ਉੱਤ੍ਰ ਕੋਣ ਭਾਲੇ? ਤੇ ਇਸੇ ਭਾਲ ਦੇ ਅੰਤ ਵਿਚ ਨਿਸ਼ਚੇ ਦੇ ਘਰ ਅੱਪੜੀਦਾ ਹੈ, ਪਰ ਸੰਸਾ ਜੇ ਸੁਭਾਵ ਹੀ ਬਣ ਜਾਵੇ ਤਾਂ ਸਤਿਗੁਰ ਨੇ ਫੁਰਮਾਇਆ ਹੈ, 'ਸਹਸੈ ਜੀਉ ਮਲੀਣੁ ਹੈ'। ਸੋ ਸਾਡਾ ਮਨ ਮੈਲਾ ਹੋ ਰਿਹਾ ਹੈ ਤੇ ਮੁੜ ਮੁੜ ਇਧਰ ਹੀ ਜਾਂਦਾ ਹੈ ਕਿ ਰਚਣਹਾਰ ਨੇ ਕਿਉਂ ਐਸਾ ਕੀਤਾ?

ਸੰਤ-ਮੈਂ ਦੱਸ ਚੁੱਕਾ ਹਾਂ ਕਿ ਮੈਂ ਕੀਤਾ ਹੋਇਆ ਹਾਂ, ਮੈਂ ਨਹੀਂ ਜਾਣਦਾ ਕਿ ਮੇਰੇ ਕਰਨਹਾਰ ਦੇ ਮਨ ਵਿਚ ਕੀਹ ਹੈ ਤੇ ਉਹ ਕਿਉਂ ਕੁਛ ਕਰਦਾ ਹੈ[੧]।ਮੈਂ ਕੀਹ? ਸਤਿਗੁਰ ਨੇ ਫੁਰਮਾਇਆ ਹੈ ਕਿ ਜਿਨ੍ਹਾਂ ਨੂੰ ਬ੍ਰਹਮਾ ਵਿਸਨ ਮਹੇਸ਼ ਕਹਿੰਦੇ ਹਨ; ਉਹ ਬੀ ਉਸ ਨੂੰ ਨਹੀਂ ਜਾਣਦੇ। ਜਿਵੇਂ ਉਸ ਨੂੰ ਭਾਵਦਾ ਹੈ ਤਿਵੇਂ ਚਲਾਉਂਦਾ ਹੈ, ਸਭ ਉਸਦੇ ਹੁਕਮ ਵਿਚ ਬੱਧੇ ਪਏ ਹਨ। ਉਹ ਇਨ੍ਹਾਂ ਨੂੰ ਜਾਣਦਾ ਤੇ ਵੇਖਦਾ ਹੈ, ਪਰ ਇਹ ਸਾਰੇ ਕੀਤੇ ਹੋਏ ਹਨ, ਇਹ ਕਰਤੇ ਨੂੰ ਨਹੀਂ ਵੇਖਦੇ[੨]। ਜੇ ਹੋਰ ਵੀਚਾਰ ਹੀ ਕਰਨੀ ਹੈ ਤਾਂ ਖਯਾਲ ਨੂੰ ਇਸ ਪਾਸੇ ਪਾਓ ਕਿ ਜੋ ਰਚਨਹਾਰ ਹੈ ਉਹ ਪਾਲਣਹਾਰ ਵੀ ਹੈ, ਸਿਖਿਆ ਦਾਤਾ ਤੇ ਤਾਰਨਹਾਰ ਗੁਰੂ ਵੀ ਹੈ, ਪਰ ਫਿਰ ਉਹ ਸੰਘਾਰ ਕਰਤਾ ਵੀ ਹੈ। ਸਤਿਗੁਰੂ ਦਾ ਫੁਰਮਾਨ ਹੈ :- 'ਓਪਤਿ ਪਰਲਉ ਪ੍ਰਭ ਤੇ ਹੋਵੈ...' ਉਤਪਤੀ ਵੀ ਉਸਤੋਂ ਹੈ ਤੇ ਪ੍ਰਲੈ ਵੀ ਉਸਤੋਂ ਹੈ, ਜੇ ਉਸਦੇ ਰਚਨ ਤੇ ਪਾਲਨ ਵੇਲੇ ਅਸੀਂ ਖੁਸ਼ ਹਾਂ ਤਾਂ ਪਰਲੈ ਕਰਨ ਵੇਲੇ ਉਦਾਸ ਕਿਉਂ? ਜੇ ਉਹ ਇਕ ਦੀ ਪਰਲੈ ਕਰਦਾ ਹੈ ਤਾਂ, ਜੇ ਬਹੁਤਿਆ ਦੀ ਕਰਦਾ ਹੈ ਤਾਂ, ਜੇ ਜਗਤ ਦੀ ਕਰਦਾ ਹੈ ਤਾਂ, ਉਸਦੇ ਗੁਣਾਂ ਵਿਚ ਹੈ ਸੰਘਾਰ ਕਰਨਾ। ਸੋ ਅਸੀਂ ਉਸਦੇ ਤੀਸਰੇ ਗੁਣ ਨੂੰ ਭੁੱਲਕੇ ਇਹੋ ਜੇਹੇ ਪ੍ਰਸ਼ਨ ਅੰਦਰ ਪੈਦਾ ਕਰਦੇ ਹਾਂ। ਮੇਰੀ ਜਾਚੇ ਤਾਂ ਤੁਸੀਂ ਗਹੁ ਨਾਲ ਜਗਤ ਵਿਚ ਦੇਖੋ, ਤਾਂ ਪਦਾਰਥਾਂ ਵਿਚ ਬੀ ਪ੍ਰਤੱਖ ਇਸ ਪ੍ਰਕਾਰ ਦਾ ਗੁਣ ਦੇਖੋਗੇ। ਖਿਆਲ ਕਰੋ : ਜੋ ਪਦਾਰਥ ਸਰੀਰ ਨੂੰ ਪਾਲਦੇ ਹਨ ਮਰਨਾਊ ਅਸਰ ਬੀ ਉਨ੍ਹਾਂ ਵਿਚ ਹੀ ਹੈ, ਉਹੀ ਅੰਨ ਤੇ ਹੋਰ ਪਦਾਰਥ ਜੋ ਅਸੀਂ ਸਰੀਰ ਨੂੰ ਪਾਲਣਹਾਰ ਸਮਝਕੇ ਖਾਂਦੇ ਹਾਂ ਤੇ ਠੀਕ ਉਹ ਸਾਨੂੰ ਪਾਲਦੇ ਬੀ ਹਨ, ਉਹ ਅੰਦਰ ਜਾਕੇ ਉਸ ਪ੍ਰਕਾਰ ਦੀਆਂ ਵਿਹੁਲੀਆਂ ਤਬਖੀਰਾਂ ਪੈਦਾ ਕਰਦੇ ਹਨ ਕਿ ਜਿਨ੍ਹਾਂ ਨਾਲ ਹਉਲੇ ਹਉਲੇ ਸਰੀਰ ਖਰਦਾ ਖਰਦਾ ਅੰਤ ਹੋ ਜਾਂਦਾ ਹੈ। ਪਸੀਨਾ ਤੇ ਹੋਰ ਫੁਜ਼ਲੇ ਉਸੇ ਅੰਨ ਦੇ ਹਨ ਤੇ ਜ਼ਹਿਰੀਲੇ ਅਸਰ ਰਖਦੇ ਹਨ ਇਸੇ ਸਰੀਰ ਲਈ।ਜੇ ਕਦੇ ਪਾਲਣਹਾਰ ਅੰਨ ਆਦਿਕ ਵਿਚ ਦੂਸਰਾ ਮਾਰੂ ਅਸਰ ਨਾ ਹੋਵੇ ਤਾਂ ਇਹ ਸਰੀਰ ਹੀ ਕਿਤਨਾ ਵਧੀਕ ਚਿਰ ਨਾ ਮਰੇ। ਇਹ ਤਾਂ ਪਦਾਰਥਾਂ ਦੀ ਗਲ ਐਵੇਂ ਤੁਸਾਂ ਨੂੰ ਦ੍ਰਿਸ਼ਟਾਂਤ ਮਾਤ੍ਰ ਸਮਝਾਉਣ ਵਾਸਤੇ ਆਖੀ ਹੈ, ਇਸਨੂੰ ਸਾਰਾ ਨਹੀਂ ਘਟਾਉਣਾ। ਹੁਣ ਸੁਣੋ ਵਾਹਿਗੁਰੂ ਦੀ ਸ਼ਕਤੀ ਦੀ ਗਲ ਉਹ ਕਰਤਾ ਪੁਰਖ ਤਾਂ ਕਰਤਾ ਬੀ ਹੈ, ਪੋਖਣ ਬੀ ਕਰਦਾ ਹੈ ਤੇ ਨਾਲ ਮਹਾਂ ਕਾਲ ਰੂਪ ਸ਼ਕਤੀ ਬੀ ਉਸੇ ਦੀ ਹੈ।

ਨਿਰਮਾਨ ਸਿੰਘ-ਫਿਰ ਉਹ ਕਿਉਂ ਮਾਰਦਾ ਹੈ, ਨਾ ਰਚਦਾ ਨਾ ਮਾਰਦਾ?

ਸੰਤ-ਕਿਉਂ ਦਾ ਉੱਤਰ ਤਾਂ ਮੇਰੇ ਪਾਸ ਨਹੀਂ, ਪਰ ਹਰ ਸ਼ਕਤੇ ਦੀ ਸ਼ਕਤੀ ਪ੍ਰਕਾਸ਼ ਪਾਉਂਦੀ ਹੈ, ਫਿਰ ਤੁਸੀਂ ਜੇ ਸਮਝ ਹੀ ਵਰਤੋ, ਤਾਂ ਜ਼ਰਾ ਵਧੇਰੇ ਧਿਆਨ ਅਕਲ ਦੇ ਮੰਡਲ ਵਿਚ ਹੀ ਦੇ ਲਓ। ਇਕ ਆਦਮੀ ਦੂਸਰੇ ਨੂੰ ਕਤਲ ਕਰਦਾ ਹੈ, ਜੇ ਚਾਨਣ ਨਾ ਹੁੰਦਾ, ਤਾਂ ਉਹ ਇਹ ਕੰਮ ਨਾ ਕਰ ਸਕਦਾ, ਕਿਉਂਕਿ ਜੇ ਦਿੱਸੇ ਨਾ, ਤਾਂ ਕੋਈ ਆਪਣੇ ਵੈਰੀ ਨੂੰ ਕੀਕੂੰ ਮਾਰੇ। ਅੱਖਾਂ ਨੇ ਚਾਨਣ ਬਿਨ ਦੇਖ ਨਹੀਂ ਸੱਕਣਾ ਤੇ ਹੱਥਾਂ ਨੇ ਅੱਖਾਂ ਦੀ ਅਗਵਾਨੀ ਬਿਨਾਂ ਛੁਰੀ ਨਹੀਂ ਚਲਾ ਸੱਕਣੀ। ਸੋ ਮੂਲ ਕਾਰਣ ਤਾਂ ਚਾਨਣ ਹੋ ਗਿਆ, ਪਰ ਕੀਹ ਜੇ ਤੁਸੀਂ ਕਿਸੇ ਨੂੰ ਮਾਰੋ ਤਾਂ ਦੋਸ਼ ਚਾਨਣ ਦਾ ਕਹੋਗੇ? ਦੱਸੋ?

ਨਿਰਮਾਨ ਸਿੰਘ-ਨਹੀਂ ਜੀ।

ਸੰਤ-ਫੇਰ ਹੁਣ ਪੜ੍ਹੋ ਸਤਿਗੁਰ ਨਾਨਕ ਦੇਵ ਜੀ ਦੇ ਵਾਕ -

'ਸਭ ਤੇਰੀ ਕੁਦਰਤਿ ਤੂੰ ਕਾਦਰੁ ਕਰਤਾ ਪਾਕੀ ਨਾਈ ਪਾਕੁ॥" (ਵਾਰ ਆਸਾ ਮ: ੧)

---

੧. ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥ ੨. ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥

ਉਹ ਰਚਦਾ ਹੈ, ਫਿਰ ਉਹ ਇਸਦਾ ਕਾਦਰ ਹੈ। ਭਾਵ ਪਾਲਣਹਾਰ ਸਿੱਖਾਵਣਹਾਰ ਤੇ ਹੁਕਮ ਵਿਚ ਰਖਣਹਾਰ ਹੈ, ਪਰ ਫਿਰ ਅਲੇਪ ਹੈ।ਤੁਸੀਂ ਵਾਹਿਗੁਰੂ ਜੀ ਦਾ ਖਿਆਲ ਉਨ੍ਹਾਂ ਦੇ ਸਿਫ਼ਾਤੀ ਗੁਣ ਪੜ੍ਹਕੇ ਇਕ ਵਡੇ ਸਾਰੇ ਮਨੁੱਖ ਵਰਗੇ ਕਲਪ ਲੈਂਦੇ ਹੋ ਤੇ ਇਹ ਗੱਲ ਭੁੱਲ ਜਾਂਦੇ ਹੋ ਕਿ ਉਹਨਾਂ ਦੀ ਜ਼ਾਤ ਫਿਰ ਅਲੇਪ ਹੈ। ਜੋ ਮੈਂ ਚਾਨਣ ਦਾ ਦ੍ਰਿਸ਼ਟਾਂਤ ਦਿੱਤਾ ਹੈ ਇਹ ਸਮਝਣ ਵਾਸਤੇ ਹੈ, ਇਹ ਸਾਰਾ ਲੈਕੇ ਘਟਾਉਣ ਨਾ ਬਹਿ ਜਾਣਾ, ਇਸ ਕਰਕੇ ਕਿ ਸਾਡੀ ਬੁੱਧੀ ਇਸ ਵੇਲੇ ਜਿਸ ਦਰਜੇ ਉਤੇ ਹੈ, ਉਹ ਇਸ ਕਾਇਨਾਤ (ਇਸ ਸਾਰੇ ਦਿੱਸਦੇ ਤੇ ਅਣਦਿੱਸਦੇ ਨੂੰ ਅਰ ਇਸਦੇ ਕਾਰਜਾਂ ਕਾਰਨਾਂ) ਨੂੰ ਸਮੁੱਚੇ ਤੌਰ ਤੇ ਸਮਝਣ ਦੇ ਅਸਮਰਥ ਹੈ। ਉਪਨਿਸ਼ਧਾਂ ਦੇ ਸਮੇਂ ਤੋਂ ਲੈਕੇ ਇਸ ਵੇਲੇ ਤੱਕ ਦੀ ਜਗਤ ਦੀ ਫਿਲਾਸਫੀ ਪੜ੍ਹ ਲਓ, ਇਸ ਗਲ ਨੂੰ ਸਾਰੇ ਮੰਨਦੇ ਦੇਖੋਗੇ ਕਿ ਸਾਡੀ ਬੁੱਧੀ ਦੀ ਤ੍ਰੱਕੀ ਦਾ ਜੋ ਦਰਜਾ ਇਸ ਵੇਲੇ ਤਕ ਹੈ, ਉਹ ਸਾਰੀ ਦੀ ਸਾਰੀ ਯਾ ਸਮੁੱਚੇ ਨੂੰ ਸਮਝਣ ਲਈ ਸਮਰੱਥ ਨਹੀਂ। ਅਸਾਂ ਇਕ ਪਹਾੜ ਉੱਤੇ ਇਕ ਕੁਦਰਤੀ ਤਾਲ ਤੱਕਿਆ ਹੈ, ਜਿਸ ਦੀਆਂ ਕਿ ਕਈ ਨੁੱਕਰਾਂ ਹਨ। ਇਸਦੀ ਬਣਤਰ ਐਸੀ ਹੈ ਕਿ ਇਕ ਟਿਕਾਣੇ ਤੋਂ ਤੁਸੀਂ ਕਦੇ ਸਾਰੇ ਨੂੰ ਨਹੀਂ ਦੇਖ ਸਕਦੇ। ਕੁਛ ਏਸ ਤਰ੍ਹਾਂ ਦੀ ਗੱਲ ਹੈ ਕਿ ਸਾਡੀ ਬੁੱਧੀ ਇਸ ਸਾਰੇ ਰਚੇ ਤੇ ਅਣਰਚੇ ਦੇ ਗਿਆਨ ਨੂੰ ਸਮੁੱਚੇ ਤੌਰ 'ਤੇ ਸਮਝ ਨਹੀਂ ਸਕਦੀ। ਮਨ ਤੇ ਬੁੱਧੀ ਤੋਂ 'ਕੁੱਲ' ਅਵਿਸ਼ੇ ਹੈ। ਸੋ ਭਾਈ ਸਾਹਿਬ! ਵੀਚਾਰ ਕਰੋ, ਤੁਸੀਂ ਰੋਟੀ ਖਾ ਰਹੇ ਹੋ, ਬਿੱਲੀ ਤੁਸਾਂ ਪਾਸ ਆ ਬੈਠਦੀ ਹੈ; ਉਸਦੀ ਮਤ ਜਿਸ ਦਰਜੇ ਦੀ ਹੈ, ਉਸ ਨਾਲ ਉਹ ਸਮਝਦੀ ਹੈ ਕਿ ਤੁਸੀਂ ਖਾ ਰਹੇ ਹੋ ਤੇ ਉਹ ਮੰਗਦੀ ਹੈ ਕਿ ਮੈਨੂੰ ਵੀ ਦਿਓ, ਤਦ ਉਹ ਇਸ ਲੋਕ ਵਿਚ ਇਸ ਥਾਂ ਤੁਹਾਡੇ ਨਾਲ ਸਾਂਝੀਵਾਲ ਹੈ, ਪਰ ਕਿਉਂਕਿ ਉਸਦੀ ਮਤ ਤੁਹਾਡੀ ਬੁੱਧੀ ਦੇ ਦਰਜੇ ਦੀ ਨਹੀਂ, ਸੋ ਇਸ ਕਰਕੇ ਜਦ ਤੁਸੀਂ ਪੜ੍ਹਦੇ ਸੁਣਦੇ ਲੈਕਚਰ ਦੇਂਦੇ ਹੋ ਉਹ ਨਹੀਂ ਸਮਝਦੀ ਕਿ ਕੀਹ ਕਹਿ ਰਹੇ ਹੋ। ਇਸੇ ਤਰ੍ਹਾਂ ਸਾਡੀ ਬੁੱਧੀ ਦਾ ਦਰਜਾ ਜਿਹੜਾ ਕਿ ਹੁਣ ਤਕ ਦਾ ਹੈ, ਉਹ 'ਕੁੱਲ' ਨੂੰ ਇਸਦੇ ਸਾਰੇ ਵੇਰਵੇ ਵਿਚ ਸਮਝਣ ਦੀ ਕਾਬਲੀਅਤ ਹੀ ਨਹੀਂ ਰੱਖਦਾ। ਜਿੰਨੀ ਇਸਦੀ ਕਾਬਲੀਅਤ ਹੈ, ਇਹ ਖੋਜਾਂ ਕਰ ਰਿਹਾ ਹੈ, ਲੱਭ ਰਿਹਾ ਹੈ, ਤਰੱਕੀਆਂ ਹੋ ਰਹੀਆਂ ਹਨ, ਪਰ ਜਿੱਥੇ ਇਸਦੀ ਗੰਮਤਾ ਨਹੀਂ, ਓਥੇ ਨਹੀਂ। ਸੋ ਤੁਸੀਂ ਕਾਰਨਾਂ ਨੂੰ ਲੱਭੋ, ਖੋਜੋ। 'ਕਿਉਂ' ਤੁਹਾਨੂੰ ਫੁਰੇ, 'ਕਿਉਂ' ਦਾ ਜਵਾਬ ਟੋਲੋ ਤਾਂ ਬੁੱਧੀ ਤੁਸਾਡੀ ਸਾਣ ਚੜ੍ਹੇਗੀ, ਪਰ ਜੇ ਸੁਭਾਵ ਵਿਤੰਡਾਵਾਦ ਤੇ ਹੁੱਜਤਾਂ ਦਾ ਬਣਾ ਲਓ ਤਾਂ ਉਹੋ ਉੱਨਤੀ ਦਾ ਮਾਰਗ ਅਵੁੱਨਤੀ ਦਾ ਰਸਤਾ ਬਣ ਜਾਏਗਾ।

ਨਿਰਮਾਣ ਸਿੰਘ-ਕੀ ਆਪਦਾ ਇਹ ਭਾਵ ਹੈ ਕਿ ਜਿੰਨਾ ਕੁਛ ਸਮਝ ਸਕਦੇ ਹੋ ਸਮਝੋ ਸਮਝਕੇ ਫੇਰ ਅਮਲ ਕਰੋ ਉਸ ਉਤੇ ਜੋ ਮਾਰਗ ਸਤਿਗੁਰਾਂ ਨੇ ਦੱਸਿਆ ਹੈ।

ਸੰਤ-ਇਲਮ ਚੰਗਾ ਹੈ, ਪਰ ਨਿਰਾ ਇਲਮ ਚਲਾਕੀਆਂ ਦੀ ਅਸਵਾਰੀ ਹੈ। ਇਲਮ ਹੈ ਤਾਂ ਅਮਲ ਲੋੜੀਏ। ਅਮਲ ਹੋਵੇ ਪਹਿਲਾਂ ਸੁਭ ਆਚਰਨ ਦਾ, ਸ਼ੁਭ ਗੁਣਾਂ ਦਾ: ਨਿਰਾ ਸ਼ੁਭ ਆਚਰਨ ਦਾ ਅਮਲ ਕਾਫੀ ਨਹੀਂ। ਮਨ ਨੂੰ ਕਰਤਾ ਪੁਰਖ ਨਾਲ ਲਾਉਣ ਦਾ ਅਮਲ ਸਦਾ ਸੁਖ ਵਿੱਚ ਪੁਚਾਉਂਦਾ ਹੈ।

ਨਿਰਮਾਣ ਸਿੰਘ-ਇਹ ਕਿਉਂ?

ਸੰਤ-ਇਸ ਲਈ ਕਿ ਅਸੀਂ ਦੁਖੀ ਹਾਂ ਤੇ ਦੁਖ ਤੋਂ ਡਰਦੇ ਹਾਂ ਤੇ ਸੁਖ ਨੂੰ ਲੋਚਦੇ ਹਾਂ, ਉਹ ਕਰਤਾ ਪੁਰਖ ਸੁਖ ਤੇ ਆਨੰਦ ਸਰੂਪ ਹੈ। ਸੁਖੀ ਕੋਲ ਜਾ ਕੇ ਸੁਖੀ ਹੋਈਦਾ ਹੈ। ਹੋਰਨਾਂ ਸੁਖੀਆਂ ਦੇ ਸੁਖ ਛਿਨ ਭੰਗਰ ਹਨ, ਉਹ ਵਿਣਸਦੇ ਹਨ ਤਾਂ ਦੁੱਖ ਹੋਰ ਵਧੀਕ ਹੁੰਦਾ ਹੈ, ਉਹ ਕਰਤਾ ਪੁਰਖ ਵਿਣਸਦਾ ਨਹੀਂ, ਇਸ ਕਰਕੇ ਉਸ ਨਾਲ ਪਿਆਰ ਕੀਤਾ ਕਦੇ ਵਿਛੋੜੇ ਦਾ ਦੁੱਖ ਨਹੀਂ ਦੇਂਦਾ।

ਬਾਘ ਸਿੰਘ-ਉਹ ਰਚਣਹਾਰ ਸਾਡੀ ਭਗਤੀ ਦੀ ਲੋੜ ਰਖਦਾ ਹੈ?

ਸੰਤ (ਹੱਸਕੇ)-ਇਤਨੇ ਬ੍ਰੀਕ ਵੀਚਾਰਾਂ ਵਿਚ ਮੋਟੇ ਮੋਟੇ ਠੁਲੇ ਮਾਰਨੇ ਚੰਗੇ ਨਹੀਂ ਹੁੰਦੇ, ਪਰ ਤੁਸਾਡੀ ਰਜ਼ਾ। ਧਿਆਨ ਦੇ ਕੇ ਸੁਣ ਲਓ; ਉਹ ਲੋੜ ਨਹੀਂ ਰੱਖਦਾ ਤੇ ਰੱਖਦਾ ਬੀ ਹੈ। ਦੇਖੋ ਜੇ ਸਾਨੂੰ ਪਾਲਾ ਲਗ ਰਿਹਾ ਹੈ ਤਾਂ ਅਸੀਂ ਕੀ ਕਰਦੇ ਹਾਂ? ਅੱਗ ਲੱਭਦੇ ਹਾਂ ਤੇ ਓਸ ਦੇ ਨੇੜੇ ਜਾਂਦੇ ਹਾਂ, ਸਾਡਾ ਪਾਲਾ ਦੂਰ ਹੋ ਜਾਂਦਾ ਹੈ। ਹੁਣ ਤੁਸੀਂ ਕੀ ਕਹੋਗੇ ਕਿ ਅੱਗ ਨੂੰ ਸਾਡੀ ਲੋੜ ਹੈ? ਤਿਵੇਂ ਅਸੀਂ ਅਮਰ ਸੁਖਦੇ ਲੋੜਕੂ 'ਕੀਤੇ' ਨਾਲ ਮੋਹ ਪਾ ਕੇ ਦੁਖੀ ਹੋਏ ਹੋਏ ਜਦ ਸਦਾ ਸੁਖ ਸਰੂਪ 'ਕਰਨਹਾਰ' ਦੇ ਨੇੜੇ ਜਾਂਦੇ ਹਾਂ ਤਾਂ ਸੁਖੀ ਹੁੰਦੇ ਹਾਂ, ਉਸ ਨਿਰਲੇਪ ਨੂੰ ਸਾਡੀ ਲੋੜ ਨਹੀਂ। ਪਰ ਉਹ ਅਨੰਦ ਸਰੂਪ ਹੈ, ਉਹ ਪ੍ਰੇਮ ਰੂਪ ਹੈ, ਪ੍ਰੇਮ ਦਾ ਇਹ ਇਕ ਲੱਛਣ ਹੈ ਕਿ ਉਹ ਪ੍ਰੇਮ ਕਰਦਾ ਹੈ ਤੇ ਪ੍ਰੇਮ ਕੀਤਾ ਜਾਂਦਾ ਹੈ; ਉਹ ਆਪਣੀ ਕੀਤੀ ਨੂੰ ਪਿਆਰ ਕਰਦਾ ਹੈ ਤੇ ਕੀਤੀ ਉਸਨੂੰ ਪਿਆਰ ਕਰਦੀ ਹੈ। ਇਉਂ ਜਦ ਅਸੀਂ ਪ੍ਰੇਮ ਸਰੂਪ ਨੂੰ ਪਿਆਰ ਕਰਦੇ ਹਾਂ ਤਾਂ ਪ੍ਰੇਮ ਦਾ ਇਕ ਅੰਗ ਪੂਰਾ ਹੁੰਦਾ ਹੈ। ਸਾਡੇ ਵਿਚ ਜੋ ਆਪਾ ਹੈ ਉਹ ਉਸ ਕਰਤਾਰ ਦੀ ਅੰਸ਼ ਹੈ*। ਉਸ ਦਾਤਾ ਵਿਚ ਪ੍ਰੇਮ ਹੈ, ਅੰਸ਼ ਹੋਣ ਕਰਕੇ ਸਾਡੇ ਵਿਚ ਪ੍ਰੇਮ ਦੀ ਸੱਤਜਾ ਹੈ। ਇਹ ਅੰਸ਼ ਜਿਸਦੀ ਅੰਸ਼ ਹੈ, ਜਦ ਉਸ ਵਲ ਰਖ ਕਰਦੀ ਹੈ, ਤਾਂ ਦੁੱਵਲੀ ਪ੍ਰੇਮ ਹੁਲਾਰੇ ਵਿਚ ਆਉਂਦਾ ਹੈ। ਸੋ ਭਾਈ! ਸਾਂਈਂ ਨਿਰਲੇਪ ਹੈ, ਸਾਡੇ ਪਿਆਰ ਦਾ ਭੁੱਖਾ ਨਹੀਂ। ਸਾਂਈਂ ਪ੍ਰੇਮ ਹੈ, ਸਾਡੇ ਪਿਆਰ ਦਾ ਰਸ-ਚਾਹੇ ਉਹ ਕਿੰਨਾ ਨਿੱਕਾ ਹੈ-ਦਾ ਬੀ ਉਹ ਰਸੀਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਾਹਿਗੁਰੂ ਜੀ ਦੇ ਇਸ ਉੱਚੇ ਭਾਵ ਨੂੰ ਉਹਨਾਂ ਦੀ ਜ਼ੁਬਾਨੀ ਐਉਂ ਦਰਸਾਇਆ ਹੈ:-

ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ॥ (ਨਾਮਦੇਵ)

ਅਰਥਾਤ ਵਾਹਿਗੁਰੂ ਆਖਦਾ ਹੈ ਕਿ ਸਭ ਦਾ ਜੀਵਨ ਮੈਂ ਹਾਂ, ਮੇਰਾ ਜੀਵਨ ਮੇਰੇ ਦਾਸ (ਪਿਆਰੇ) ਹਨ।

ਨਿਰਮਾਨ ਸਿੰਘ-ਵਾਹ, ਵਾਹ ਬਲਿਹਾਰ ਉਸ ਰਸਨਾਂ ਦੇ, ਜੋ ਨਾਮ ਨਾਲ ਰਸ ਭਿੰਨੜੀ ਹੋਕੇ ਠੰਢਾਂ ਪਾਉਂਦੀ ਹੈ। ਮਨ ਨੂੰ ਸੋਝੀ ਆ ਗਈ ਹੈ ਕਿ ਅਸੀਂ ਨਿੱਕੀ ਨਿੱਕੀ ਅਕਲ ਤੇ ਹੁੱਜਤਾਂ ਨਾਲ ਦੁੱਖ ਪਾ ਰਹੇ ਹਾਂ, ਉੱਚੀ ਨਜ਼ਰ ਨਹੀਂ ਕਰਦੇ, ਲੰਮੀ ਨਜ਼ਰ ਨਹੀਂ ਪਾਉਂਦੇ।

ਸੰਤ-ਭਾਈ! ਜਦ ਮੈਂ ਕਹਿੰਦਾ ਹਾਂ ਕਿ ਅਸੀਂ ਜਾਣ ਨਹੀਂ ਸਕਦੇ ਤਾਂ ਮੇਰਾ ਮਤਲਬ ਮੂਰਖਤਾ ਵਿਚ ਤੇ ਅਗਜਾਨ ਵਿਚ ਰਹਿਣ ਦਾ ਉਪਦੇਸ਼ ਦੇਣ ਤੋਂ ਨਹੀਂ ਹੁੰਦਾ, ਇਕ ਦ੍ਰਿਸ਼ਟਾਂਤ ਨਾਲ ਸਮਝ ਲਓ ਇਕ ਗਲ, ਅਕਲ ਦੀ ਵਰਤਣ ਵਰਤਣੀ ਹੈ ਪੂਰੀ, ਪਰ ਕਿਤੇ ਇਸਦੀ ਹੱਦ ਹੈ। ਇਕ ਗਾਂ ਦਸ ਗਜ਼ ਰੱਸਾ ਪਾ ਕੇ ਕਿੱਲੇ ਨਾਲ ਬੱਧੀ ਹੋਈ ਹੈ, ਕੋਈ ਉਸ ਨੂੰ ਕਹਿੰਦਾ ਹੈ ਤੂੰ ਹੱਦ ਬੰਦੀ ਵਿਚ ਹੈਂ। ਉਹ ਕਿੱਲੇ ਤੇ ਬੂਥੀ ਰੱਖ ਕੇ ਬਹਿ ਰਹਿੰਦੀ ਹੈ, ਫਿਰ ਉਹ ਉਸ ਨੂੰ ਕਹਿੰਦਾ ਹੈ ਤੂੰ ਕਿੱਲੇ ਦੀ ਕੈਦਣ ਨਹੀਂ, ਉੱਠ,ਫਿਰ ਤੁਰ, ਪੱਠੇ ਖਾਹ। ਤਦ ਉਹ ਉੱਠਕੇ ਫਿਰਦੀ ਹੈ ਤਾਂ ਦਸ ਗਜ਼ਾਂ ਤੋਂ ਅੱਗੇ ਨਹੀਂ ਜਾ ਸਕਦੀ। ਉਸ ਵੇਲੇ ਉਸ ਨੂੰ ਆਪਣੀ ਖੁੱਲ੍ਹ ਤੇ ਹੱਦ ਬੰਦੀ ਦਾ ਪਤਾ ਲੱਗਦਾ ਹੈ। ਸਾਨੂੰ ਜੋ ਬੁੱਧੀ ਪ੍ਰਾਪਤ ਹੈ ਬੜੀ ਵਿਸ਼ਾਲ ਵਸਤੂ ਹੈ, ਤਰੱਕੀ ਕਰਦੀ ਹੈ, ਪਰ ਜਿੱਥੇ ਕੁ ਇਹ ਇਸ ਵੇਲੇ ਹੈ, ਇਹ 'ਕੁੱਲ' ਨੂੰ ਨਹੀਂ ਜਾਣ ਸਕਦੀ, ਪਰ ਇਸ ਗਾਂ ਦੀ ਅਕਲ ਵਾਂਙੂ ਕਿੱਲੇ ਤੇ ਬੂਥੀ ਰੱਖਕੇ ਬੀ ਨਹੀਂ ਬੈਠੀ ਹੋਈ। ਗਾਂ ਦੀ ਮੱਤ ਨੂੰ ਚੋਣ ਪ੍ਰਾਪਤ ਨਹੀਂ, ਸਾਨੂੰ ਚੋਣ ਪ੍ਰਾਪਤ ਹੈ। ਇਹ ਸਾਡੀ ਬੁੱਧੀ ਦੀ ਉੱਚਤਾ ਦੇ ਕਾਰਨ ਹੈ। ਹੁਣ ਵੀਚਾਰ ਕਰੋ, ਸਾਡੀ ਬੁੱਧੀ ਜਦ ਆਪਣਾ ਜ਼ੋਰ ਲਾਕੇ ਕੁਛ

*ਕਹੁ ਕਬੀਰ ਇਹੁ ਰਾਮ ਕੀ ਅੰਸੁ॥

ਸਮਝ ਲਵੇ ਤਾਂ ਫਿਰ ਰਸਤਾ ਅਮਲ ਹੈ, ਅਮਲ ਨਾਲ ਨਿਹਚਾ ਪ੍ਰਪੱਕ ਹੁੰਦਾ ਹੈ, ਨਿਹਚੇ ਦੇ ਅੰਤ ਫਿਰ ਤੱਤ੍ਵ ਗਿਆਨ ਪ੍ਰਗਟਦਾ ਹੈ:-

'ਜਾਕੈ ਰਿਦੈ ਬਿਸ੍ਵਾਸ ਪ੍ਰਭ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥' (ਸੁਖਮਨੀ)

ਜਦ ਤਕ ਵਿਸ਼ਵਾਸ ਵਿਚ ਨਾ ਆਓ ਤਤ ਗਜਾਨ ਨਹੀਂ ਪ੍ਰਗਟਦਾ। ਜਦ ਕਹੀਦਾ ਹੈ:-

ਮਾਰੈ ਰਾਖੈ ਏਕੋ ਆਪਿ॥ ਮਾਨੁਖ ਕੈ ਕਿਛ ਨਾਹੀ ਹਾਥਿ॥ (ਸੁਖਮਨੀ)

ਤਦ ਮਤਲਬ ਹੁੰਦਾ ਹੈ ਕਿ ਗਾਂ ਦਾ ਰੱਸਾ ਦਸ ਗਜ਼ ਹੈ, ਗਾਂ ੧੫ ਗਜ਼ ਤੇ ਨਹੀਂ ਜਾ ਸਕਦੀ। ਜਦ ਕਹੀਦਾ ਹੈ -

'ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ॥'

ਤਾਂ ਮਤਲਬ ਹੁੰਦਾ ਹੈ ਕਿ ਗਾਂ ਦਸ ਗਜ਼ ਜਾ ਸਕਦੀ ਹੈ, ਕਿਉਂ ਕਿੱਲੇ ਤੇ ਬੂਥੀ ਰੱਖਕੇ ਭੁੱਖੀ ਤੇ ਤਿਹਾਈ ਤੇ ਦੁਖੀ ਬੈਠੀ ਹੈ। ਉਸ ਵੇਲੇ ਕਹੀਦਾ ਹੈ :-

"ਤਿਸ ਕਾ ਹੁਕਮੁ ਬੂਝਿ ਸੁਖੁ ਹੋਇ॥ ਤਿਸ ਕਾ ਨਾਮੁ ਰਖੁ ਕੰਠਿ ਪਰੋਇ।" (ਸੁਖਮਨੀ)

"ਸੋ ਭਾਈ! ਜੇ ਸੁਖ ਲੋਚਦੇ ਹੋ ਤਾਂ ਪੰਚਮ ਸਤਿਗੁਰੂ ਜੀ ਦਾ ਇਹ ਉਪਦੇਸ਼ ਹਿਰਦੇ ਧਾਰੋ :-

ਸਾਜਨ ਸੰਤ ਕਰਹੁ ਇਹੁ ਕਾਮੁ॥ ਆਨ ਤਿਆਗਿ ਜਪਹੁ ਹਰਿ ਨਾਮੁ॥
ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ॥ ਆਪਿ ਜਪਹੁ ਅਵਰਹ ਨਾਮੁ ਜਪਾਵਹੁ॥
ਭਗਤਿ ਭਾਇ ਤਰੀਐ ਸੰਸਾਰੁ॥ ਬਿਨੁ ਭਗਤੀ ਤਨੁ ਹੋਸੀ ਛਾਰੁ॥ (ਸੁਖਮਨੀ)

ਬਾਘ ਸਿੰਘ-ਸੱਚ ਫੁਰਮਾਇਆ ਨੇ, ਠੰਢ ਪੈਂਦੀ ਹੈ ਗੁਰਬਾਣੀ ਸੁਣ ਕੇ ਤੇ ਭਾਵ ਸਮਝਕੇ ਸੁਣਾਉਂਦੇ ਹਾਂ, ਜਿਸ ਤੋਂ ਸਤਿਗੁਰੂ ਦੇ ਬਚਨਾਂ ਨੂੰ ਮੰਨਣ ਤੋਂ ਸੁਖ ਤੇ ਨਾ ਮੰਨਣ ਤੋਂ ਦੁੱਖ ਦੀ ਉਤਪਤੀ ਸਮਝੇ ਪੈ ਜਾਏਗੀ। ਇਕ ਵੇਰੀ ਕਿਸੇ ਪਾਣੀ ਦੇ ਡਲ ਤੋਂ ਪਾਰ ਹੋਣਾ ਸੀ ਤਾਂ ਸ੍ਰੀ ਗੁਰੂ ਜੀ ਨੇ ਮਰਦਾਨੇ ਨੂੰ ਕਿਹਾ, "ਮਰਦਾਨਿਆਂ! ਵਾਹਿਗੁਰੂ ਕਹਿੰਦਾ ਪਾਣੀ ਤੇ ਤੁਰਿਆ ਆ, ਤੂੰ ਪਾਰ ਪੈ ਜਾਏਂਗਾ।" ਜਦ ਅੱਧ ਕੁ ਵਾਟ ਲੰਘ ਗਏ ਤਾਂ ਮਰਦਾਨੇ ਸੁਣਿਆ ਕਿ ਸ੍ਰੀ ਗੁਰੂ ਜੀ ਕੁਛ ਹੋਰ ਆਖ ਰਹੇ ਹਨ। ਵਾਹਿਗੁਰੂ ਕਹਿਣਾ ਛੱਡਕੇ ਮਰਦਾਨਾ ਉਹੋ ਕੁਛ ਕਹਿਣ ਲੱਗਾ ਤਾਂ ਲੱਗਾ ਪਾਣੀ ਵਿਚ ਹੇਠਾਂ ਜਾਣ। ਤਾਂ ਪੁਕਾਰਕੇ ਮਰਦਾਨੇ ਨੇ ਕਿਹਾ 'ਪਾਤਸ਼ਾਹ! ਮੈਂ ਡੁਬਦਾ ਹਾਂ, ਮੇਰੀ ਬਾਹੁੜੀ ਕਰੋਂ। ਹੁਕਮ ਹੋਇਆ 'ਕਹੁ ਵਾਹਿਗੁਰੂ, ਬਚਨ ਦੇ ਪਹਿਰਾ ਦੇਹ, ਆਪਣੀ ਕੀਤੀ ਨਾ ਕਰ'। ਤਾਂ ਮਰਦਾਨਾ ਵਾਹਿਗੁਰੂ ਕਹਿਣ ਲੱਗ ਪਿਆ ਤੇ ਉਸੇ ਤਰ੍ਹਾਂ ਤੁਰਕੇ ਪਾਰ ਹੋ ਗਿਆ। ਇਸੇ ਤਰ੍ਹਾਂ ਦੀ ਇਕ ਹੋਰ ਸਾਖੀ ਹੈ :-

ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ ਕਿ ਇਕ ਵੇਰਾਂ ਇਕ ਬੜੀ ਉਜਾੜ ਆ ਗਈ। ਲਓ ਸੱਚੀਂ ਅਸ਼ੀਂ ਜ਼ਬਾਨੀ ਕਾਸਨੂੰ ਸੁਣਾਈਏ, ਡਾਢੀ ਮਿਠੀ ਬੋਲੀ ਵਿਚ ਸੁਣ ਲਓ। ਇਹ ਕਹਿਕੇ ਸੰਤਾਂ ਨੇ 'ਪੁਰਾਤਨ ਜਨਮ ਸਾਖੀ' ਦੀ ਪੋਥੀ ਫੜ ਲਈ ਤੇ ਉਸ ਵਿੱਚੋਂ ਸਾਖੀ ਐਉਂ ਪੜ੍ਹ ਸੁਣਾਈ,

"ਤਬ ਬਾਬਾ ਅਤੇ ਮਰਦਾਨਾ ਓਥਹੁੰ ਰਵਦੇ ਰਹੇ, ਜੋ ਜਾਂਦੇ ਜਾਂਦੇ ਵਡੀ ਉਜਾੜ ਵਿਚਿ ਜਾਇ ਪਏ। ਤਬ ਉਥੈ ਕੋਈ ਮਿਲੈ ਨਾਹੀ। ਤਬਿ ਮਰਦਾਨੇ ਨੂੰ ਬਹੁਤੁ ਭੁਖਿ ਲਾਗੀ ਤਾਂ ਮਰਦਾਨੇ ਆਖਿਆ, 'ਸੁਹਾਣਿ ਤੇਰੀ ਭਗਤਿ ਨੂੰ ਅਸੀਂ ਡੂਮ ਸੇ, ਮੁਲਖ ਦੇ ਟੁਕੜੇ ਮੰਗਿ ਖਾਂਦੇ ਥੇ, ਓਥਹੁੰ ਭੀ ਗਵਾਇਆ, ਅਸੀਂ ਤਾਂ ਵਡੀ ਉਜਾੜਿ ਵਿਚਿ ਆਏ ਪੈਇ ਹਾਂ। ਕਦੇ ਖੁਦਾਇ ਕਾਢੈ ਤਾਂ ਨਿਕਲਹਿ, ਹੁਣਿ ਕੋਈ ਸੀਹੁ ਬੁਕਿ ਪਵੇਗਾ ਤਾਂ ਮਾਰਿ ਜਾਵੈਗਾ'। ਤਬ ਬਾਬੇ ਆਖਿਆ 'ਮਰਦਾਨਿਆਂ! ਤੇਰੇ ਨੇੜੇ ਕੋਈ ਨਹੀਂ ਆਂਵਦਾ, ਪਰ ਤੂ ਉਸੀਅਰੁ ਹੋਹੁ'। ਆਖਿਓਸੁ 'ਜ਼ੀ ਕਿਉ ਕਰ ਉਸੀਆਰੁ ਹੋਵਾਂ ਉਜਾੜਿ ਵਿਚਿ ਆਇ

ਪਇਆ'। ਤਬ ਬਾਬੇ ਆਖਿਆ 'ਮਰਦਾਨਿਆਂ ਅਸੀਂ ਉਜਾੜ ਵਿਚਿ ਨਾਹੀਂ ਅਸੀਂ ਵਸਦੀ ਵਿਚਿ ਹਾਂ, ਜਿਥੇ ਨਾਉਂ ਚਿਤਿ ਆਂਵਦਾ ਹੈਂ'। ਉਥੈ ਬਾਬੇ ਸ਼ਬਦ ਬੋਲਿਆ :-

ਰਾਗ ਆਸਾ ਵਿਚਿ ਮ:੧॥ ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ॥
ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ॥੧॥
ਤਉ ਕਾਰਣਿ ਸਾਹਿਬਾ ਰੰਗਿ ਰਤੇ॥ ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥੧॥ਰਹਾਉ॥
ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ॥
ਪੀਰ ਪੈਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ॥੨॥
ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ॥
ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ॥੩॥
ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨੀ॥
ਤੂੰ ਸਾਹਿਬ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ॥੪॥੧॥੩੩॥

ਤਬਿ ਬਾਬੇ ਆਖਿਆ 'ਮਰਦਾਨਿਆ! ਸਬਦੁ ਚਿਤਿ ਕਰਿ, ਤਉ ਬਾਝੂ ਬਾਣੀ ਸਰਿ ਨਾਹੀ ਆਂਵਦੀ।' ਤਬਿ ਗੁਰੂ ਬਾਬੇ ਆਖਿਆ, 'ਮਰਦਾਨਿਆਂ ਰਬਾਬ ਵਜਾਇ'। ਤਬ ਮਰਦਾਨੇ ਆਖਿਆ 'ਜੀ ਮੇਰਾ ਘਟੁ ਭੁੱਖ ਦੇ ਨਾਲਿ ਮਿਲਿ ਗਇਆ ਹੈ, ਮੈਂ ਇਹ ਰਬਾਬੁ ਵਜਾਇ ਨਾਹੀਂ ਸਕਦਾ'। ਤਬ ਬਾਬੇ ਆਖਿਆ 'ਮਰਦਾਨਿਆਂ ਚਲੁ ਪਿਛੈ ਕਿਸੈ ਵਸਦੀ ਜਾਹਾਂ।'

'ਅਜੀ ਮੈਂ ਵਸਦੀ ਭੀ ਨਾਹਿ ਜਾਇ ਸਕਦਾ, ਮੇਰਾ ਭੁਖ ਨਾਲਿ ਘਟੁ ਮਿਲਿ ਗਇਆ ਹੈ, ਹਉਂ ਮਰਦਾ ਹਾਂ।'

ਤਬਿ ਬਾਬੇ ਆਖਿਆ 'ਮਰਦਾਨਿਆਂ ਹਉ ਤੈਨੂੰ ਆਈ ਬਿਨਾ ਮਰਣਿ ਨਾਹੀ ਦੇਂਦਾ, ਉਸੀਆਰ ਹੋਹੁ।' ਤਬਿ ਮਰਦਾਨੇ ਆਖਿਓਸੁ 'ਜੀ ਹਉ ਕਿਉਂ ਕਰਿ ਉਸਿਆਰੁ ਹੋਵਾਂ? ਹਉ ਮਰਦਾ ਹਾਂ, ਜੀਵਣੈ ਦੀ ਗਲਿ ਰਹੀ।' ਤਬ ਮਰਦਾਨੇ ਆਖਿਆ। 'ਜੀ ਮੈਨੂੰ ਦੁਖ ਨ ਦੇਇਂ'। ਤਾਂ ਬਾਬੇ ਆਖਿਆ 'ਮਰਦਾਨਿਆਂ! ਇਸ ਰੁਖੁ ਦੇ ਫਲ ਖਾਹਿ, ਪਰੁ ਰਜਿ ਕੈ ਖਾਹਿ, ਜਿਤਨੇ ਖਾਇ ਸਕਦਾ ਹੈਂ ਪਰੁ ਹੋਰੁ ਪਲੈ ਬੰਨਿ ਨਾਹੀਂ।' ਤਬਿ ਮਰਦਾਨੇ ਆਖਿਆ, 'ਜੀ ਭਲਾ ਹੋਵੇ।' ਤਾਂ ਮਰਦਾਨਾ ਲਗਾ ਖਾਣਿ, ਫਲਾਂ ਦਾ ਸੁਆਦ ਆਇਓਸੁ, ਆਖੈ: 'ਹੋਵੈ ਤਾਂ ਸਭੈ ਖਾਇ ਲਈ, ਫਿਰਿ ਹਥਿ ਆਵਨਿ ਕਿ ਨਾ ਆਵਨਿ'। ਕੁਛ ਪਲੈ ਭੀ ਬੰਨਿ ਲੇਈ, ਮਤੁ ਹਥਿ ਆਵਨਿ ਕਿ ਨਾ ਆਵਨ। ਤਬਿ ਮਰਦਾਨੇ ਆਖਿਆ, 'ਭੁਖ ਲਗੈਗੀ ਤਾਂ ਖਾਵਾਂਗਾਂ'। ਮਰਦਾਨੇ ਪਲੈ ਭੀ ਬੰਨਿ ਲਏ। ਜਾਂਦੇ ਜਾਂਦੇ ਮਰਦਾਨੇ ਫਿਰ ਭੁਖ ਲਗੀ ਤਾਂ ਆਖਿਓਸੁ 'ਕੁਛ ਖਾਵਾਂ, ਜਾਂ ਮੁਹਿ ਪਾਏ ਤਾਂ ਉਤੈ ਵੇਲੈ ਢਹਿ ਪਇਆ। ਤਦ ਬਾਬੇ ਆਖਿਆ 'ਕਿਆ ਹੋਆ ਵੇ ਮਰਦਾਨਿਆਂ?' 'ਜੀਓ ਪਾਤਿਸਾਹ ਤੁਧੁ ਆਖਿਆ ਸੀ ਜੋ ਖਾਹਿ, ਵਧਦੇ ਪਲੈ ਬੰਨਿ ਨਾਹੀ, ਮੈਂ ਆਖਿਆ ਕੁਛ ਪਲੈ ਭੀ ਬੰਨਿ ਲਈ, ਮਤ ਹਥਿ ਆਵਨਿ ਕਿ ਨਾ ਆਵਨਿ, ਸੋ ਮੈਂ ਮੁਹਿ ਪਾਏ ਸਿਨਿ, ਮੇਰਾ ਏਹ ਹਵਾਲੁ ਹੋਇ ਗਇਆ'। ਤਬਿ ਬਾਬੈ ਆਖਿਆ 'ਮਰਦਾਨਿਆ! ਤੁਧੁ ਬੁਰਾ ਕੀਤਾ ਸੀ ਜੋ ਮੁਹਿ ਪਾਏ ਸਨਿ, ਏਹੁ ਬਿਖ ਫਲ ਸਨਿ, ਪਰ ਬਚਨ ਕਰਕੈ ਅੰਮ੍ਰਿਤ ਫਲ ਹੋਏ ਸਨ'। ਤਬ ਬਾਬੈ ਮਥੈ ਉਪਰਿ ਪੈਰੁ ਰਖਿਆ, ਤਬ ਚੰਗਾ ਭਲਾ ਹੋਆ, ਉਠਿ ਬੈਠਾ। ਤਬਿ ਮਰਦਾਨੇ ਆਖਿਆ 'ਸੁਹਾਣੁ ਤੇਰੀ ਭਗਤਿ ਨੂੰ ਅਤੈ ਤੇਰੀ ਕਮਾਈ ਨੂੰ'।

ਸੋ ਭਾਈ ਇਨ੍ਹਾਂ ਹੋ ਬੀਤੀਆਂ ਸਾਖੀਆਂ ਤੋਂ ਸਮਝ ਲਓ ਕਿ ਗੁਰੂ ਕੇ ਬਚਨ ਤੇ ਭਰੋਸਾ ਕਰਨਾ ਹੀ ਕੀਮਤੀ ਵਸਤੂ ਹੈ। ਗੁਰੂ ਕਾ ਬਚਨ ਹੈ: ਸੰਸਾਰ ਦੁਖ਼ੀ ਹੈ, ਇਸਨੂੰ ਓਹ ਜਿੱਤੇਗਾ ਜੋ ਨਾਮ ਨੂੰ

ਮੰਨੇਗਾ। ਨਾਮ ਵਿਚ ਆਓ, ਮਨ ਸ਼ੁੱਧ ਹੋ ਕੇ ਰਸੇਗਾ, ਦ੍ਰਿਸ਼ਟੀ ਉੱਚੀ ਹੋਵੇਗੀ, ਆਨੰਦ ਆਵੇਗਾ ਤੇ ਅਨੁਭਵ ਵਿਚ ਪਹੁੰਚ ਹੋਵੇਗੀ। ਸਤਿਗੁਰ ਦਾ ਬਚਨ ਕੀਹ ਹੈ? ਆਪ[੧], ਤੇ ਬਚਨ ਕਿੱਥੇ ਹੈ? ਸਤਿਗੁਰ ਦੀ ਬਾਣੀ ਪੜ੍ਹੋ, ਵੀਚਾਰੋ, ਗਾਵੋ ਤੇ ਅਮਲ ਕਰੋ। ਅਮਲ ਹੈ ਗੁਣ ਧਾਰਣੇ ਤੇ ਨਾਮ ਸਿਮਰਨਾ।

ਬਾਘ ਸਿੰਘ-ਖਿਮਾਂ ਕਰਨੀ, ਕੀ ਪਾਣੀ ਤੇ ਤੁਰਨਾ ਤੇ ਬਿਖ ਫਲ ਦਾ ਚੰਗੇ ਫਲ ਹੋ ਜਾਣਾ ਹੋ ਸਕਦਾ ਹੈ?

ਸੰਤ-ਭਾਈ! ਜੋਗ ਦਰਸ਼ਨ ਵਿਚ ਹਰ ਜੀਵ ਦੇ ਇਹ ਗੱਲਾਂ ਕਰ ਲੈਣ ਦੀ ਤਰਕੀਬ ਲਿਖੀ ਹੈ ਤੇ ਤੁਸਾਂ ਆਪ ਪੜ੍ਹਿਆ ਸੀ ਕਿ ਅਖਬਾਰਾਂ ਵਿਚ ਤੁਹਾਡੇ ਇਕ ਪ੍ਰਸਿਧ ਸਾਇੰਸ ਦੇ ਪ੍ਰੋਫੈਸਰ[੨] ਦੇ ਸਾਹਮਣੇ ਇਕ ਜੋਗੀ ਕਿੱਲ ਤੇ ਵਿਹੁ ਖਾਕੇ ਨਹੀਂ ਸੀ ਮੋਇਆ। ਸੋ ਜਿੰਨੀ ਉਸ ਵਿਚ ਤਾਕਤ ਸੀ ਝੱਲ ਗਿਆ, ਤਾਕਤੋਂ ਵੱਧ ਤੁਰਿਆ ਤਾਂ ਮਰਿਆ। ਸੋ ਜੋ ਗੱਲਾਂ ਜੋਗੀ ਕਰ ਸਕਦੇ ਹਨ ਓਹ ਗਲਾਂ ਜਗਤ ਦਾ ਨਾਥ-ਜੋ ਸਾਰੀਆਂ ਆਤਮ ਸ਼ਕਤੀਆਂ ਦਾ ਮਾਲਕ ਸੀ-ਕਿਉਂ ਨਹੀਂ ਸੀ ਕਰ ਸਕਦਾ?

ਨਿਰਮਾਨ ਸਿੰਘ-ਭਾਈ ਜੀ! ਐਸੇ ਪ੍ਰਸ਼ਨ ਬਿਰਥਾ ਹੁੰਦੇ ਹਨ, ਜੋ ਲੜੀ ਰਸ ਵਾਲੀ ਤੁਰ ਰਹੀ ਸੀ ਉਸ ਵਿਚ ਕੋਰੜੂ ਆ ਜਾਂਦਾ ਹੈ। ਅਸੀਂ ਸਿੱਖ ਹਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ :- 'ਰਿਧਿ ਸਿਧਿ ਨਾਵੈ ਕੀ ਦਾਸੀ' ਇਹ ਤਾਂ ਗਲ ਹੀ ਕੀਹ ਹੋਈ। 'ਗੁਰ ਨਾਨਕੁ ਨਾਨਕੁ ਹਰਿ ਸੋਇ' ਗੁਰਵਾਕ ਤੁਸਾਂ ਨਹੀਂ ਪੜ੍ਹਿਆ?

ਬਾਘ ਸਿੰਘ-ਮੈਥੋਂ ਭੁੱਲ ਹੋਈ, ਖਿਮਾਂ ਕਰਨੀ।

ਸੰਤ ਜੀ-ਭਾਈ ਨਿਰਮਾਨ ਸਿੰਘ ਜੀ! ਸੁਖਮਨੀ ਸਾਹਿਬ ਦਾ ਰੋਜ਼ ਪਾਠ ਕਰਿਆ ਕਰੋ। ਤੁਸੀਂ ਦੇਖੋਗੇ ਕਿ ਇਹ ਗੁਰੂ ਰੂਪ ਗੁਰੂ ਕੀ ਬਾਣੀ ਚਾਲੀ ਕੁ ਦਿਨਾਂ ਵਿਚ ਕੀ ਅਸਰ ਕਰਦੀ ਹੈ। ਸਾਡੀ ਅਜ਼ਮਾਈ ਹੋਈ ਗਲ ਵੀ ਹੈ ਤੇ ਸਾਡਾ ਭਰੋਸਾ ਵੀ ਹੈ ਕਿ ਜੇ ਤੁਸੀਂ ਸੁਖਮਨੀ ਸਾਹਿਬ ਦਾ ਪਾਠ ਮਨ ਜੋੜ ਕੇ ਕਰਦੇ ਰਹੇ ਤਾਂ ਸੁਖੀ ਹੋ ਜਾਸੋ। ਜੀਵਾਂ ਦੇ ਬਚਨਾਂ ਨੇ ਕੀ ਸਾਰਨਾ ਹੈ, ਚਾਹੇ ਅਕਸਰ ਵੇਰ ਪਜਾਰਿਆਂ ਦੇ ਉਪਦੇਸ਼ ਨਾਲ ਧਰਵਾਸ ਆ ਜਾਂਦਾ ਹੈ, ਪਰ 'ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥' ਇਸ ਬਾਣੀ ਨੂੰ ਵਰ ਹੈ ਪੂਰੇ ਗੁਰੂ ਦਾ। ਆਸ ਪੈਂਦੀ ਹੈ ਕਿ ਚਾਲੀ ਕੁ ਦਿਨਾਂ ਵਿਚ ਠੰਢ ਵਰਤ ਜਾਏਗੀ ਤੇ ਫੇਰ ਤੁਸਾਂ ਤੋਂ ਇਸ ਦਾ ਨਿੱਤ ਪਾਠ ਛੁੱਟਣ ਨਹੀਂ ਲੱਗਾ; ਦੂਸਰੇ ਨਾਮ ਵਿਚ ਲੱਗ ਜਾਓ! ਜੇ ਤੁਸੀਂ ਕੁਛ ਵਰ੍ਹੇ ਲੱਗੇ ਰਹੇ ਤਾਂ ਰਸ ਵਿਚ ਪਹੁੰਚ ਜਾਓਗੇ, ਫੇਰ ਉੱਚ ਦ੍ਰਿਸ਼ਟੀ ਪ੍ਰਾਪਤ ਹੋਵੇਗੀ। ਸਾਰੇ ਸੱਜਣ ਗੁਰੂ ਕੇ ਪਿਆਰੇ ਹੋ, ਸਤਿਸੰਗ ਕਰਿਆ ਕਰੋ। ਏਹ ਜੋ ਆਪ ਦੇ ਸਿਰਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬੈਠੇ ਹਨ ਅੰਮ੍ਰਿਤ ਦਾ ਸਮੁੰਦਰ ਹਨ, ਇਨ੍ਹਾਂ ਤੋਂ ਅੰਮ੍ਰਿਤ ਪੀਆ ਕਰੋ, ਇਨ੍ਹਾਂ ਦਾ ਹੁਕਮ ਮੰਨ ਕੇ ਨਾਮ ਜਪਿਆ ਕਰੋ ਤੇ ਸਤਿਸੰਗ ਕਰਿਆ ਕਰੋ, ਪਰ "ਸਤਿਸੰਗਤ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥"

ਨਿਰਮਾਨ ਸਿੰਘ-ਜਦ ਕਦੇ ਆਪ ਇਧਰ ਆਓ, ਦਰਸ਼ਨ ਮੇਲੇ ਕਰਨ ਦੀ ਆਗਿਆ ਹੈ? ਨਾਲ ਹੋਵੇ ਤਾਂ ਹਾਜ਼ਰ ਹੈ। ਬਿਰਥਾ ਬਹਿਸਾਂ ਵਿਚ ਨਾ ਸਾਨੂੰ ਸੁਖ ਤੇ ਨਾ ਤੁਹਾਡਾ ਭਲਾ।

ਦੌਲਤ ਸਿੰਘ-ਸੱਚ ਫੁਰਮਾਇਆ ਨੇ। ਇਕ ਹੋਰ ਬਿਨੈ ਕਰਨੀ ਹੈ, ਜਿਸ ਦੇ ਕਰਨ ਲਈ ਅਸੀਂ ਸਾਰੇ ਆਏ ਸਾਂ ਤੇ ਨਾਲ ਭਾਈ ਨਿਰਮਾਨ ਸਿੰਘ ਜੀ ਨੂੰ ਲਿਆਏ ਸਾਂ ਕਿ ਆਪ ਤੋਂ ਕੁਛ ਸੀਤਲਤਾਈ ਪ੍ਰਾਪਤ ਕਰ ਲੈਣ।

੧ ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਂਵੈਗੋ॥ (ਕਾਨੜਾ ਮ:੪)

੨. ਪ੍ਰੋਫੈਸਰ ਰਾਮਨ।

ਸੰਤ-ਆਗਜਾ ਕਰੋ।

ਦੌਲਤ ਸਿੰਘ-ਸਾਧ ਸੰਗਤ ਦੀ ਇਕ ਬੇਨਤੀ ਹੈ, ਜੇ ਕਦੇ ਆਪ ਇਸ ਗੁਰਪੁਰਬ ਸਪਤਮੀ ਤਕ ਠਹਿਰ ਜਾਓ ਤੇ ਅਵਤਾਰ ਦੀ ਗੁਰਪੁਰਬ ਕਥਾ ਆਪ ਕਰੋ, ਤਾਂ ਬੜੀ ਕ੍ਰਿਪਾਲਤਾ ਹੋਵੇ।

ਸੰਤ-ਸਤਿ ਬਚਨ ਭਾਈ, 'ਜਿਵ ਜਿਵ ਹੁਕਮ ਤਿਵੈ ਤਿਵ ਕਾਰ'। ਸਤਿਗੁਰ ਗੁਰਪੁਰਬ ਜੀ ਦੀ ਸੇਵਾ ਲੈ ਲੈਸੀ ਤਾਂ ਮਿਹਰ ਹੈ।

ਹਾਲੇ ਆਓ, ਹੁਣ ਸਤਿਗੁਰ ਦਾ ਬਚਨ ਸੁਣੋ ਤੇ ਮੇਰੇ ਨਾਲ ਗਾਂਵੋ ਤੇ ਧਾਰਨ ਕਰੋ ਜੋ ਬਚਨ ਮੰਨ ਲੈਣ ਵਾਲੇ ਮਰਦਾਨੇ ਵਾਂਙੂ ਇਹ ਬਿਖ ਫਲ ਵਰਗਾ ਲੱਗਣ ਵਾਲਾ ਸੰਸਾਰ ਆਪ ਨੂੰ ਬਿਖ ਦਾ ਅਸਰ ਨਾ ਕਰੇ, ਸਗੋਂ ਅੰਮ੍ਰਿਤ ਹੋ ਢੁੱਕੇ, ਪਰ ਇਹ ਗਲ ਤਾਂ ਹੋਊ ਜੇ ਸਤਿਗੁਰ ਦੇ ਹੁਕਮ ਮੂਜਬ ਵਰਤਣ ਕਰਸੋ ਤਾਂ। ਆਓ ਮੇਰੇ ਨਾਲ ਗਾਵੋ :-

ਆਪਿ ਸਤਿ ਕੀਆ ਸਭੁ ਸਤਿ॥ ਤਿਸੁ ਪ੍ਰਭ ਤੇ ਸਗਲੀ ਉਤਪਤਿ॥
ਤਿਸੁ ਭਾਵੈ ਤਾ ਕਰੇ ਬਿਸਥਾਰੁ॥ ਤਿਸੁ ਭਾਵੈ ਤਾ ਏਕੰਕਾਰੁ॥
ਅਨਿਕ ਕਲਾ ਲਖੀ ਨਹ ਜਾਇ॥ ਜਿਸੁ ਭਾਵੈ ਤਿਸੁ ਲਏ ਮਿਲਾਇ॥
ਕਵਨ ਨਿਕਟਿ ਕਵਨ ਕਹੀਐ ਦੂਰ॥ ਆਪੇ ਆਪਿ ਆਪ ਭਰਪੂਰਿ॥
ਅੰਤਰਗਤਿ ਜਿਸੁ ਆਪਿ ਜਨਾਏ॥ ਨਾਨਕ ਤਿਸੁ ਜਨ ਆਪਿ ਬੁਝਾਏ॥੫॥ (ਸੁਖਮਨੀ)

ਇਹ ਪਉੜੀ ਪਿਆਰ ਨਾਲ ਗਾਉਂਕੇ ਸਭ ਨੇ ਨਮਸਕਾਰ ਕੀਤੀ ਤੇ ਗੁਰਬਾਣੀ ਦੇ ਰਸੀਏ ਤੋਂ ਸਤਿ ਉਪਦੇਸ ਲੈਕੇ ਸੁਖੀ ਹੋਕੇ ਸਾਰੇ ਘਰਾਂ ਨੂੰ ਵਿਦਾ ਹੋਏ। ਸੰਤ ਗੁਰਪੁਰਬ ਤਕ ਉਥੇ ਹੀ ਠਹਿਰ ਗਏ।

੨.

ਗੁਰਪੁਰਬ ਸਪਤਮੀ ਵਾਲੇ ਦਿਨ ਅੰਮ੍ਰਿਤ ਵੇਲੇ ਸਾਧ ਸੰਗਤ ਦਾ ਦੀਵਾਨ ਸਜਿਆ, ਆਸਾ ਦੀ ਵਾਰ ਦਾ ਕੀਰਤਨ ਪ੍ਰੇਮ ਨਾਲ ਹੋਇਆ, ਫੇਰ ਸੰਤ ਬਿਮਲਾ ਸਿੰਘ ਜੀ ਨੇ ਸ੍ਰੀ ਗੁਰੂ ਕਲਗੀਧਰ ਦਸਮੇਸ਼ ਪਿਤਾ ਜੀ ਦੇ ਅਵਤਾਰ ਦੀ ਕਥਾ ਐਉਂ ਕੀਤੀ :-

## (ੳ) **ਅਵਤਾਰ**

ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਦੀ ਪਿਆਰੀ ਸਾਧ ਸੰਗਤ ਜੀ!

ਅਜ ਅਸੀਂ ਏਥੇ ਇਕਤ੍ਰ ਹੋਏ ਹਾਂ ਆਪਣੇ ਪਿਆਰੇ ਸਤਿਗੁਰੂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਣ ਗਾਇਨ ਲਈ, ਉਨ੍ਹਾਂ ਦੇ ਕੀਤੇ ਉਪਕਾਰਾਂ ਨੂੰ ਯਾਦ ਕਰਨ ਲਈ ਤੇ ਉਨ੍ਹਾਂ ਦੇ ਚਰਨਾਂ ਉਤੇ ਆਪਣੇ ਪਜਾਰ ਤੇ ਸ਼ਰਧਾ ਦੇ ਫੁਲ ਚੜ੍ਹਾਉਣ ਲਈ। ਅਸੀਂ ਸੁਭਾਗ ਹੁੰਦੇ ਜੇ ਅਸੀਂ ਉਸ ਵੇਲੇ ਜਗਤ ਵਿਚ ਹੁੰਦੇ, ਸਾਨੂੰ ਵੀ ਸਤਿਗੁਰੂ ਦੀ ਸਿੱਖੀ ਦਾ ਛਾਂਦਾ ਮਿਲਦਾ, ਅਸੀਂ ਵੀ ਚਰਨਾਂ ਵਿਚ ਹਾਜ਼ਰ ਹੁੰਦੇ। ਹਾਂ ਇਨ੍ਹਾਂ ਨੈਣਾਂ ਨਾਲ ਰਜ ਰਜ ਕੇ ਦਰਸ਼ਨ ਕਰਦੇ ਤੇ ਜੇ ਮਿਹਰ ਹੋ ਜਾਂਦੀ ਤਾਂ ਆਪਣੇ ਸਰੀਰ ਨੂੰ ਆਪ ਦੇ ਹੁਕਮ ਦੀ ਜਗਵੇਦੀ ਤੇ ਸਦਕੇ ਕਰ ਦੇਂਦੇ। ਇਹ ਅਭਿਲਾਖ ਹੈ ਜੋ ਹਰੇਕ ਸਿੱਖ ਦੇ ਦਿਲ ਵਿਚ ਉਪਜਦੀ ਹੈ। ਹਰੇਕ ਪ੍ਰੇਮ ਵਾਲੇ, ਸਿਦਕ ਵਾਲੇ ਸਿੱਖ ਦਾ ਦਿਲ ਇਹ ਉਛਾਲ ਕਦੇ ਨਾ ਕਦੇ ਖਾ ਜਾਂਦਾ ਹੈ, ਜਦੋਂ ਉਸ ਆਪਾ ਵਾਰਨ ਵਾਲੇ ਮਿਹਰਾਂ ਦੇ ਸਾਂਈਂ ਦੇ ਕਾਰਨਾਮੇ ਪੜ੍ਹੀ ਤੇ

ਸੁਣੀਦੇ ਹਨ। ਪਰ ਬੀਤ ਗਏ ਸਮੇਂ ਵਿਚ ਕੋਈ ਕੀਕੂੰ ਜਾ ਸਕਦਾ ਹੈ, ਸੋ ਇਹ ਸੱਧਰ ਉਪਜ ਉਪਜ ਕੇ ਬਿਨਸ ਜਾਂਦੀ ਹੈ, ਪਰ ਇਹ ਬਿਨਸਨੀ ਨਹੀਂ ਚਾਹੀਦੀ। ਗੁਰੂ ਅਟੱਲ ਹੈ, ਚਾਹੇ ਤਦੋਂ ਰੂਪ ਧਾਰੀ ਸੀ ਤੇ ਹੁਣ ਰੂਪ ਅਰੂਪੀ ਰੰਗਾਂ ਵਿਚ ਖੇਡਦਾ ਹੈ, ਗੁਰੂ ਜੀ ਦਾ ਹੁਕਮ ਅਟੱਲ ਹੈ ਤੇ ਗੁਰੂ ਦਾ ਪੁੱਤ੍ਰ ਖਾਲਸਾ ਰੂਪਮਾਨ ਵੀ ਹੈ ਤੇ ਅਟੱਲ ਵੀ ਹੈ। ਜਦੋਂ ਸਾਹਿਬਾਂ ਨੇ ਔਰੰਗਜ਼ੇਬ ਨੂੰ ਜ਼ਫਰਨਾਮਾ ਲਿਖਕੇ ਘੱਲਿਆ ਸੀ, ਉਸ ਵਿਚ ਦੱਸਿਆ ਸੀ ਕਿ ਜੇ ਤੂੰ ਮੇਰੇ ਚਾਰ ਪੁਤ੍ਰ ਮਾਰ ਲਏ ਹਨ ਤਾਂ ਕੀ ਹੋਇਆ, ਮੇਰਾ ਇਕ ਹੋਰ ਪੁਤ੍ਰ-ਭੁਜੰਗੀ-ਜੀਉਂਦਾ ਹੈ, ਤੂੰ ਚਿੰਗਾੜੇ ਬੁਝਾ ਲਏ ਤਾਂ ਕੀ ਹੋਇਆ, ਕਦੇ ਨਾ ਬੁਝਣ ਵਾਲੀ ਅਗਨੀ ਮੇਰੀ ਪ੍ਰਜ੍ਵਲਤ ਹੈ। ਤਦੋਂ ਸਾਹਿਬ ਖਾਲਸੇ ਵਲ ਇਸ਼ਾਰਾ ਕਰ ਰਹੇ ਸਨ ਤੇ ਉਸਨੂੰ ਦਸ ਰਹੇ ਸਨ ਕਿ ਮੇਰਾ ਇਹ ਪੁੱਤ੍ਰ ਸਦਾ ਜੀਵਨ ਵਾਲਾ ਹੈ ਤੇ ਤੇਰੇ ਤੋਂ ਨਹੀਂ ਮਾਰਿਆ ਜਾ ਸਕੇਗਾ। ਇਸ ਤੋਂ ਸਮਝ ਲਓ ਕਿ ਸਤਿਗੁਰ ਜੀ ਨੇ ਖਾਲਸੇ ਅੰਦਰ ਆਪਣੀ ਸਦਾ ਜਾਗਦੀ ਜੋਤ ਰੱਖੀ ਹੈ ਤੇ ਆਸ ਕੀਤੀ ਹੈ ਕਿ ਇਹ ਮੇਰੇ ਚਲਾਏ ਕੰਮ ਨੂੰ ਸਦਾ ਜਾਰੀ ਰੱਖੇਗਾ। ਸੋ ਸਾਹਿਬਾਂ ਦੇ ਸਮੇਂ ਜੇ ਅਸੀਂ ਹੁੰਦੇ ਤੇ ਭਰੋਸੇ ਵਾਲੇ ਸਿੱਖ ਹੁੰਦੇ ਤਾਂ ਸਾਹਿਬਾਂ ਦੇ ਹੁਕਮ ਵਿਚ ਸੇਵਾ ਕਰਕੇ ਜਨਮ ਸਫਲ ਕਰ ਲੈਂਦੇ। ਇਹ ਗਲ ਠੀਕ ਹੈ, ਪਰ ਇਹ ਅਭਿਲਾਖਾ ਹੁਣ ਭੀ ਪੂਰੀ ਹੋ ਸਕਦੀ ਹੈ, ਜੇ ਕਦੇ ਅਸੀਂ ਸਾਹਿਬਾਂ ਦੇ ਅਟੱਲ ਹੁਕਮਾਂ ਤੇ ਚੱਲੀਏ। ਜੋ ਉਨ੍ਹਾਂ ਨੇ ਤਦੋਂ ਆਖਿਆ ਸੀ, ਸੋਈ ਹੁਣ ਆਖ ਰਹੇ ਹਨ। ਜੇ ਅਸੀਂ ਹੁਣ ਭੀ ਉਨ੍ਹਾਂ ਦੇ ਹੁਕਮਾਂ ਤੇ ਟੁਰੀਏ ਤਾਂ ਉਹ ਹੁਣ ਭੀ ਉਸੇ ਤਰ੍ਹਾਂ ਦੇਖ ਰਹੇ ਹਨ ਤੇ ਪ੍ਰਸੰਨ ਹੋ ਰਹੇ ਹਨ। ਜਿਹੜੀ ਸਾਡੀ ਸ਼ਰਧਾ ਆਪ ਦੇ ਦਰਸ਼ਨਾਂ ਦੀ ਹੈ, ਉਹ ਭੀ ਦੋ ਰੰਗਾਂ ਵਿਚ ਪੂਰਨ ਹੋ ਸਕਦੀ ਹੈ : ਇਕ ਤਾਂ ਸਾਹਿਬਾਂ ਦਾ ਰੂਪ ਹੈ ਗੁਰ ਸ਼ਬਦ-ਗੁਰਬਾਣੀ : ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸਾਹਿਬ ਆਪਾਂ ਸਾਰਿਆਂ ਨੂੰ ਦਰਸ਼ਨ ਦੇ ਰਹੇ ਹਨ[੧] ਤੇ ਗੁਰਾਂ ਦੇ ਹਿਰਦੇ ਵਿਚ ਵਸਦੇ ਗਯਾਨ ਦਾ ਉਪਦੇਸ਼ ਸਾਨੂੰ ਦੇ ਰਹੇ ਹਨ। ਨਾਲ ਹੀ ਕੀਰਤਨ ਦਾ ਰੂਪ ਹੋ ਕੇ ਦਿਦਾਰੇ ਦੇ ਰਹੇ ਹਨ। ਗੁਰਬਾਣੀ ਹੁਕਮ ਦੇਂਦੀ ਹੈ ਨਾਮ ਦਾ ਸਿਮਰਨ ਕਰੋ ਸੋ 'ਨਾਮ' ਦਾ ਰੂਪ ਹੋ ਕੇ ਬੀ ਗੁਰੂ ਜੀ ਸਾਧ ਸੰਗਤ ਦੇ ਹਿਰਦਿਆਂ ਵਿਚ ਵੱਸ ਰਹੇ ਹਨ[੨]। ਦੂਸਰਾ ਆਪ ਦਾ ਰੂਪ ਹੈ ਖਾਲਸਾ; ਸੋ ਇਹ ਦੀਵਾਨ, ਇਹ ਦਰਬਾਰ, ਖਾਲਸੇ ਦਾ ਸਜ ਰਿਹਾ ਹੈ ਤੇ ਸਾਹਿਬਾਂ ਦੇ ਪ੍ਰਤੱਖ ਦੀਦਾਰੇ ਹੋ ਰਹੇ ਹਨ। ਤੀਸਰਾ ਆਪ ਦਾ ਰੂਪ ਹੈ ਗੁਰੂ ਚਰਿਤ੍ਰ। ਸੋ ਜੇ ਅਸੀਂ ਤਦੋਂ ਹੁੰਦੇ ਤਾਂ ਇਨ੍ਹਾਂ ਨੈਣਾਂ ਨਾਲ, ਹੁੰਦੇ ਤੇ ਵਰਤਦੇ ਹੋਏ ਸਤਿਗੁਰਾਂ ਦੇ ਚਰਿਤ੍ਰ ਵੇਖਦੇ ਤੇ ਪ੍ਰਸੰਨ ਹੁੰਦੇ, ਪਰ ਹੁਣ ਇਹ ਚਰਿਤ੍ਰ ਅਸੀਂ ਪੁਸਤਕਾਂ ਵਿਚੋਂ ਵਾਚ ਤੇ ਗੁਰ ਸਿੱਖਾਂ ਤੋਂ ਸੁਣ ਸਕਦੇ ਹਾਂ ਤੇ ਉਨ੍ਹਾਂ ਨੂੰ ਸੁਣਕੇ ਸੁਖੀ ਹੋ ਸਕਦੇ ਹਾਂ, ਉਤਸ਼ਾਹ ਨਾਲ ਉਭਰ ਸਕਦੇ ਹਾਂ ਤੇ ਸਿੱਖਯਾ ਲੈ ਕੇ ਆਪਾ ਸੁਆਰ ਸਕਦੇ ਹਾਂ। ਆਪ ਸਤਿਗੁਰੂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਉਨ੍ਹਾਂ ਦੇ ਹੀ ਰੂਪ ਖਾਲਸੇ ਦਾ ਦਰਸ਼ਨ ਕਰ ਰਹੇ ਹੋ। ਹੁਣ ਮੇਰਾ ਵੀਚਾਰ ਹੈ ਕਿ ਸਤਿਗੁਰ ਦੇ ਦੀਦਾਰੇ ਇਸ ਤੀਸਰੇ ਰੂਪ ਵਿਚ ਬੀ ਝਲਕਿਆਂ ਮਾਤ੍ਰ ਵਿਚ ਆਪ ਸਾਰਿਆਂ ਜੋਗ ਕਰਾਵਾਂ ਤਾਂ ਜੋ ਸਚ ਮੁਚ ਜੀਵਨ ਬਸਰ ਹੁੰਦਾ, ਭਾਵੇਂ ਦ੍ਰਿਸ਼ਟੀ ਗੋਚਰ ਨਾ ਹੋਵੇ, ਪਰ ਜੀਵਨ ਵਿਥਿਆ ਖਿਆਲ ਮੰਡਲ ਵਿਚ ਮੂਰਤੀਮਾਨ ਹੋ ਜਾਵੇ। ਏਹ ਦੀਦਾਰੇ ਜੁਬਾ ਅਵਸਥਾ ਚੜ੍ਹਨ ਦੇ ਵੇਲੇ ਤਕ ਦੇ ਹੋਸਨ। ਆਖੋ

'ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ!'

---

੧. ਬਾਣੀ ਗੁਰੂ ਗੁਰੂ ਹੈ ਬਾਣੀ...॥

੨. ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ॥

ਸਾਡੇ ਦੀਨ ਦੁਨੀ ਦੇ ਵਾਲੀ ਸਾਹਿਬਾਂ ਦਾ ਜਗਤ ਵਿਚ ਅਵਤਾਰ ਪਟਨੇ ਸ਼ਹਿਰ ਵਿਖੇ ਹੋਇਆ ਸੀ। ਇਹ ਸ਼ਹਿਰ ਬਹੁਤ ਪੁਰਾਤਨ ਹੈ ਤੇ ਗੰਗਾ ਦੇ ਕਿਨਾਰੇ ਬਿਹਾਰ ਬੰਗਾਲ ਦੇਸ਼ ਵਿਚ ਹੈ। ਜਦੋਂ ਆਪ ਜਗਤ ਤਾਰਨ ਹਿਤ ਸੰਸਾਰ ਵਿਚ ਆਏ ਤਾਂ ਮਹੀਨਾ ਪੋਹ ਦਾ ਸੀ, ਤਿਥੀ ਸੀ ਸਪਤਮੀ ਤੇ ਤਰੀਕ ਸੀ ੧੩ ਅਤੇ ਬਿਕਰਮੀ ਸੰਮਤ ੧੭੨੩ ਲਿਖਿਆ ਹੈ। ਆਪ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਤਦੋਂ ਆਸਾਮ ਦੇਸ਼ ਵਿਚ ਗਏ ਹੋਏ ਸਨ ਤੇ ਜਾਂਦੇ ਹੋਏ ਪਰਵਾਰ ਨੂੰ ਪਟਨੇ ਸ਼ਹਿਰ ਛੋੜ ਗਏ ਸਨ। ਇਹ ਵਾਰਤਾ ਸ੍ਰੀ ਗੁਰੂ ਜੀ ਨੇ ਆਪ ਐਉਂ ਵਰਣਨ ਕੀਤੀ ਹੈ :-

ਮੁਰ ਪਿਤ ਪੂਰਬ ਕੀਯਸ ਪਿਆਨਾ॥ ਭਾਂਤਿ ਭਾਂਤਿ ਕੇ ਤੀਰਥ ਨਾਨਾ॥
ਜਬ ਹੀ ਜਾਤ ਤ੍ਰਿਬੇਣੀ ਭਏ॥ ਪੁੰਨ ਦਾਨ ਦਿਨ ਕਰਤ ਬਿਤਏ॥
ਤਹੀ ਪ੍ਰਕਾਸ਼ ਹਮਾਰਾ ਭਯੋ॥ ਪਟਣਾ ਸਹਿਰ ਬਿਖੈ ਭਵ ਲਯੋ॥

ਜਦੋਂ ਸਾਹਿਬਾਂ ਦਾ ਅਵਤਾਰ ਪਟਨੇ ਵਿਖੇ ਹੋਇਆ ਤਦੋਂ ਸ਼ਾਹ ਭੀਖ[1] ਨੂੰ ਆਪਣੀ ਸਮਾਧੀ ਵਿਚ ਇਸ ਗਲ ਦਾ ਪਤਾ ਲਗ ਗਿਆ। ਉਸ ਦਿਨ ਇਸ ਫਕੀਰ ਨੇ ਮੁਰੀਦਾਂ ਵਿਚੋਂ ਉੱਠਕੇ ਪੂਰਬ ਵਲ ਮੂੰਹ ਕਰਕੇ ਸਜਦਾ ਕੀਤਾ ਤੇ ਨਿਮਾਜ਼ ਪੜ੍ਹੀ। ਜਦੋਂ ਵਿਹਲਾ ਹੋਇਆ ਤਾਂ ਮੁਰੀਦਾਂ ਨੇ ਪੁੱਛਿਆ- 'ਹਜ਼ਰਤ! ਨਿਮਾਜ਼ ਪੱਛੋ ਨੂੰ ਮੂੰਹ ਕਰਕੇ ਪੜ੍ਹੀਦੀ ਹੈ, ਜੁਨਾਬ ਨੇ ਅਜ ਪੂਰਬ ਵਲ ਪੜ੍ਹੀ ਤੇ ਸਜਦੇ ਕੀਤੇ ਹਨ, ਇਸ ਦਾ ਕੀ ਕਾਰਣ ਹੈ?'

ਸ਼ਾਹ ਭੀਖ ਸੁਨਿ ਕੈ ਤਬ ਕਹਯੋ: 'ਕਾਰਨ ਸੁਨੋ ਜਥਾ ਮੈਂ ਲਹਯੋ।
ਦੀਨ ਦੁਨੀ ਕੋ ਖਾਂਵਦ ਆਵਾ। ਮਾਨੁਖ ਦੇਹਿ, ਧਾਰ ਬਿਦਤਾਵਾ।
ਗਰਬਨ ਕੇ ਗਰਬਨ ਕੋ ਗੰਜਨ। ਮਰਿਜਾਦਾ ਭੰਜਨ ਕੋ ਭੰਜਨ।
ਤੇਜ ਤ੍ਰਿਲੋਕਨ ਮੈ ਬਿਸਤਾਰੇ। ਤੁਰਕਨ ਔਂਧੇ ਕਰੈ ਨਗਾਰੇ।
ਸਿੱਖ ਸੰਗਤ ਕੇ ਤ੍ਰਾਸ ਮਿਟਾਵੈ। ਸੱਤਿਨਾਮ ਕੋ ਜਾਪ ਜਪਾਵੈ।
ਅਪਨੋ ਪੰਥ ਜਗਤ ਬਿਦਤਾਵੈ। ਇਕ ਮਤ ਕਰਤ ਤੀਨ ਦਿਖਰਾਵੈ।
ਨਿਸਾ ਆਜ ਕੀ ਜਨਮਯੋ ਬਾਲਕ। ਤਰੁਨਿ ਤਰਨਿਸਮ ਤਮ ਰਿਪੁ ਘਾਲਕ। (ਸੂ:ਪ੍ਰ:)

ਇਹ ਸੱਯਦ ਫਕੀਰ ਸਾਂਈ ਫੇਰ ਘਰ ਠਹਿਰਿਆ ਨਹੀਂ। ਠਸਕੇ ਤੋਂ ਟੁਰਕੇ ਪਟਣੇ ਆਇਆ ਤੇ ਬਾਲਕ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਦਰਸ਼ਨ ਪਾਕੇ ਸੁਖੀ ਹੋਇਆ।

ਸਰੀਰ ਦੇ ਹੁੰਦਿਆਂ ਕਈ ਵੇਰ ਫਕੀਰਾਂ ਨੂੰ ਬੀ ਪਰਦੇ ਰਹਿੰਦੇ ਤੇ ਸੰਸੇ ਉਠਦੇ ਹਨ, ਹੁਣ ਫਕੀਰ ਸਾਂਈਂ ਦੇ ਜੀ ਵਿਚ ਸੰਸਾ ਉਠਿਆ, ਤੇ ਪ੍ਰੀਖਿਆ ਦਾ ਸ਼ੌਕ ਆਇਆ ਕਿ ਦੇਖੀਏ ਇਹ ਹਿੰਦੂ ਮਤ ਦੇ ਪੱਖੀ ਹੋਣਗੇ ਕਿ ਇਸਲਾਮ ਦੇ? ਉਨ੍ਹਾਂ ਨੇ ਇਹ ਦੇਖਣ ਦੀ ਆਸਾ ਧਾਰਕੇ ਕਿ ਜੇ ਦੁੱਧ ਡੁਹਲਣਗੇ ਤਦ ਮੁਸਲਮਾਨ, ਜੇ ਪਾਣੀ ਡੁਹਲਣਗੇ ਤਾਂ ਹਿੰਦੂ ਸਮਝਾਂਗੇ, ਦੋ ਕੁੱਜੀਆਂ ਲੀਤੀਆਂ, ਇਕ ਵਿਚ ਦੁੱਧ ਤੇ ਦੂਈ ਵਿਚ ਪਾਣੀ ਪਾਕੇ ਦੈਵੀ ਬਾਲਕ ਜੀ ਦੇ ਅੱਗੇ ਕੀਤਾ[2]। ਪਰ ਕੌਤਕਹਾਰ ਬਾਲਕ ਨੇ ਇਕ ਪੈਰ ਨਾਲ ਦੋਨੋਂ ਉਲਟਾ ਦਿੱਤੀਆਂ, ਤਦ ਦੇਖੋ ਕਿ ਪਾਣੀ ਤੇ ਦੁੱਧ ਦੋਵੇਂ ਡੁਲ੍ਹ ਕੇ ਰਲ ਮਿਲਕੇ ਇਕ ਹੋ ਗਏ। ਪ੍ਰਤੱਖ ਉਪਦੇਸ਼ ਦੇ ਦਿੱਤਾ ਕਿ ਤਅੱਸਬ ਦੀ ਕੁੱਜੀ ਮੁਸਲਮਾਨਾਂ ਦੀ ਤੇ ਵਰਨਾਸ਼੍ਰਮ

---

੧. ਇਹ ਸੱਯਦ ਸਨ। ਸੁਨਾਮ ਇਲਾਕਾ ਕੈਥਲ ਵਿਚ ਜਨਮੇ ਸੇ। ਇਨ੍ਹਾਂ ਦੇ ਵਡੇ ਘੁੜਾਮ ਰਹਿੰਦੇ ਸਨ। ਪੀਰ ਜੀ ਦੇ ਮੁਰਸ਼ਿਦ ਅੰਬਹਿਟਾ (ਸਹਾਰਨ) ਦੇ ਰਹਿਣੇ ਵਾਲੇ ਸੇ। ਸ਼ਾਹ ਭੀਖ ਜੀ ਛੇਕੜ ਠਸਕੇ ਪਿੰਡ ਆ ਵਸੇ ਸੇ। ਇਨ੍ਹਾਂ ਦੇ ਮੁਰਸ਼ਿਦ ਜੀ ਇਨ੍ਹਾਂ ਦੇ ਕੋਲ ਹੀ ਆ ਰਹੇ ਸੇ। ਆਪ ਦੀ ਖਾਨਕਾਹ ਠਸਕੇ ਹੀ ਹੈ।

੨. ਐਉਂ ਭੀ ਦੱਸਦੇ ਹਨ ਕਿ ਕੁਜੀਆਂ ਵਿਚ ਮਿਠਾਈ ਪਾਈ, ਗੁਰੂ ਜੀ ਨੇ ਦੋਹਾਂ ਪਰ ਦੁਇ ਹਥ ਧਰ ਦਿਤੇ।

ਦੀ ਹਠ ਦੀ ਕੁੱਜੀ ਹਿੰਦੂਆਂ ਦੀ ਤੋੜਕੇ ਜਲ ਦੁੱਧ ਨੂੰ ਇਕ ਖਾਲਸਾ ਕਰ ਦਿਆਂਗੇ। ਜਲ ਦੁੱਧ ਦੀ ਪ੍ਰੀਤ ਪ੍ਰਸਿੱਧ ਹੈ, ਸ੍ਰੀ ਗੁਰਵਾਕ ਹੈ :-

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ॥
ਆਵਟਣੁ ਆਪੇ ਖਵੈ ਦੁਧ ਕਉ ਖਪਨਿ ਨ ਦੇਇ॥ (ਸਿਰੀ: ਮ: ੧)

ਐਉਂ ਹਿੰਦੂ ਤੇ ਮੁਸਲਮਾਨ ਇਕ ਦੂਏ ਨਾਲ ਪਿਆਰ ਕਰਨ ਵਾਲੇ ਬਣਾਵਾਂਗਾ। ਦੁੱਧ ਅੱਗ ਤੇ ਧਰੋ ਤਾਂ ਪਾਣੀ ਸੜਦਾ ਹੈ, ਦੁੱਧ ਨੂੰ ਨਹੀਂ ਸੜਨ ਦੇਂਦਾ। ਦੁੱਧ ਆਪਣੇ ਪਿਆਰੇ ਦਾ ਦੁੱਖ ਦੇਖ ਕੇ ਉਛਲਦਾ ਤੇ ਆਪ ਅੱਗ ਤੇ ਪੈ ਕੇ ਉਸ ਨੂੰ ਬੁਝਾ ਦੇਂਦਾ ਹੈ ਤੇ ਉਛਲਦੇ ਨੂੰ ਫੇਰ ਪਾਣੀ ਮਿਲ ਜਾਏ ਤਾਂ ਖੁਸ਼ ਹੋਕੇ ਮੁੜ ਜਾਂਦਾ ਹੈ। ਫਕੀਰ ਜੀ ਸਮਝ ਗਏ ਕਿ ਇਹ ਪ੍ਰੇਮ ਅਵਤਾਰ ਦੋਹਾਂ ਨੂੰ ਨਿੰਮ੍ਰਤਾ ਦੀ ਧਰਤੀ ਤੇ ਪਾਕੇ ਪ੍ਰੇਮ ਨਾਲ ਗੁੰਨ੍ਹੇਗਾ। ਇਹ ਤੱਕ ਕੇ ਉਸ ਦਾ ਪ੍ਰੇਮ ਹੋਰ ਉਮਗਿਆ ਕਿ ਸ਼ੁਕਰ ਹੈ ਇਸ ਦੁੱਖੀ ਸ੍ਰਿਸ਼ਟੀ ਦਾ ਪਾਰ ਉਤਾਰਾ ਹੋਵੇਗਾ, ਫਿਰ ਫਕੀਰ ਆਪਣੇ ਹੋਰ ਬੀ ਧੰਨ ਭਾਗ ਜਾਣਕੇ ਮੱਥਾ ਟੇਕ ਕੇ ਵਿਦਾ ਹੋਇਆ।

ਹਾਂ, ਇਹ ਪਤੀਆਂ ਲੈ ਕੇ, ਨਿਰਸੰਸੇ ਹੋਕੇ ਤੇ ਦਰਸ਼ਨ ਨਾਲ ਆਤਮ ਲਾਭ ਪਾਕੇ ਸ਼ਾਹ ਭੀਖ ਠਸਕੇ ਨੂੰ ਮੁੜ ਗਿਆ। ਇਸ ਸਾਖੀ ਤੋਂ ਸਾਨੂੰ ਇਹ ਉਪਦੇਸ਼ ਮਿਲਦਾ ਹੈ ਕਿ ਸ੍ਰੀ ਦਸਮੇਸ਼ ਪਿਤਾ ਜੀ ਉਸ ਵੇਲੇ ਦਾ ਰਾਜ-ਉਪੱਦ੍ਰਵ ਦੂਰ ਕਰਨ ਵਾਸਤੇ ਆਏ ਸੇ, ਉਨ੍ਹਾਂ ਦਾ ਵੈਰ ਕਿਸੇ ਨਾਲ ਨਹੀਂ ਸੀ। ਆਪ ਨੇ ਆਪਣੇ ਆਉਣ ਦਾ ਪਰੋਜਨ ਆਪੇ ਐਉਂ ਦੱਸਿਆ ਹੈ :-

ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰਦੇਵ ਪਠਾਏ॥
ਜਹਾਂ ਤਹਾਂ ਤੁਮ ਧਰਮ ਬਿਥਾਰੋ। ਦੁਸਟ ਦੋਖੀਅਨ ਪਕਰ ਪਛਾਰੋ॥
ਇਹੈ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ। ਦੁਸਟਿ ਸਭਨ ਕੋ ਮੂਲ ਉਪਾਰਨ॥

## (ਅ.) **ਬਾਲ ਕਥਾ।**

ਅਪਣੀ ਪਹਿਲੀ ਬਾਲਕ ਵਰੇਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਟਨੇ ਹੀ ਰਹੇ। ਅਵਤਾਰ ਤੋਂ ਕੁਝ ਸਮੇਂ ਮਗਰੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਆਸਾਮ ਤੋਂ ਪਟਨੇ ਵਾਪਸ ਆਏ ਤੇ ਕੁਛ ਸਮਾਂ ਉੱਥੇ ਰਹਿਕੇ ਦੇਸ਼ ਆ ਗਏ, ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪਟਨੇ ਹੀ ਰਹੇ। ਆਪ ਦੀ ਇਸ ਛੋਟੀ ਵਰੇਸ ਵਿਚ ਉਥੇ ਕਈ ਕੌਤਕ ਵਰਤੇ। ਬਚਪਨ ਵਿਚ ਹੀ ਆਪ ਦਾ ਸ਼ਾਂਤ ਰਸੀਏ ਹੋਣਾ ਪ੍ਰਗਟ ਹੋ ਰਿਹਾ ਸੀ, ਪਰ ਨਾਲ ਹੀ ਚੜ੍ਹਦੀਆਂ ਕਲਾਂ ਦੇ ਵਿਕਾਸ਼ ਓਹ ਸਨ ਕਿ ਦੇਖਣ ਵਾਲੇ ਦੰਗ ਰਹਿ ਜਾਂਦੇ ਸਨ ਤੇ ਉਨ੍ਹਾਂ ਦੇ ਸ਼ਾਂਤ ਤੇ ਚੜ੍ਹਦੀਆਂ ਕਲਾਂ ਦੇ ਸੰਗਮ ਨੂੰ ਸਮਝ ਨਹੀਂ ਸਨ ਸਕਦੇ। ਬੱਚਿਆਂ ਨਾਲ ਖੇਲਣ ਤਾਂ ਅਸਚਰਜ ਕੌਤਕ ਕਰਨੇ। ਚਾਰ ਪੰਜ ਬਰਸ਼ ਦੀ ਉਮਰ ਵਿਚ ਹੀ ਬੱਚਿਆਂ ਦੇ ਜੱਥੇ ਬਣਾਕੇ ਜੰਗ ਕਰਨੇ ਕਰਾਉਣੇ ਆਦਿ ਕਈ ਰੰਗ ਵਰਤਦੇ ਰਹੇ ਮਾਮਾ ਕ੍ਰਿਪਾਲ ਆਪ ਦੀ ਸੇਵਾ ਦੀ ਨਿਗ੍ਹਾਨੀ ਲਈ ਪਟਨੇ ਛਡੇ ਗਏ ਸਨ, ਉਹ ਪੂਰਾ ਪੂਰਾ ਧਯਾਨ ਦੇਂਦੇ ਸਨ, ਪਰ ਅਸਚਰਜ ਲੀਲਾ ਤੱਕ ਕੇ ਉਹ ਵੀ ਅਸਚਰਜ ਰਹਿ ਜਾਂਦੇ ਸਨ। ਪਟਨੇ ਵਿਚ ਇਕ ਸ਼ਿਵਦੱਤ ਨਾਮੇ ਬ੍ਰਾਹਮਣ ਰਹਿੰਦਾ ਸੀ, ਪਦਾਰਥ ਤੇ ਜ਼ਿਮੀਆਂ ਭੋਆਂ ਦੀ ਮਾਲਕੀ ਵੱਲੋਂ ਇਹ ਇਤਨਾਂ ਵਡਾ ਸੀ ਕਿ ਇਸ ਨੂੰ ਰਾਜੇ ਦਾ ਖਿਤਾਬ ਸੀ, ਪਰਮਾਰਥ ਵੱਲੋਂ ਇਹ ਧਰਮੀ ਪੁਰਖ ਸੀ ਤੇ ਸ਼ਾਸਤ੍ਰਵੇਤਾ ਸੀ। ਗੰਗਾ ਕਿਨਾਰੇ ਸਵੇਰ ਨੂੰ ਇਹ ਨਿਤ ਪੂਜਾ ਕਰਦਾ ਸੀ। ਉੱਥੇ ਸ੍ਰੀ ਬਾਲਕ ਗੁਰੂ ਦੇ ਦਰਸ਼ਨ

ਕਰਦਾ ਕਰਦਾ ਇਹ ਇਤਨਾ ਪ੍ਰੇਮੀ ਹੋ ਗਿਆ ਕਿ ਧਿਆਨ ਹੀ ਆਪਦਾ ਧਾਰਨ ਲੱਗ ਪਿਆ। ਗੁਰੂ ਜੀ ਇਸ ਨੂੰ ਆਪ ਪੂਰਨ ਅਵਤਾਰ ਹੋ ਭਾਸੇ, ਤਦ ਇਸ ਨੇ ਮਨ ਵਿਚ ਕਈ ਰੂਪ ਧਾਰੇ ਕਿ ਗੁਰੂ ਜੀ ਜੇ ਮੈਨੂੰ ਉਹੋ ਰੂਪ ਦਿਖਾ ਦੇਣ ਤਾਂ ਅੰਤਰਯਾਮੀ ਮੰਨ ਲਵਾਂ। ਜਦੋਂ ਇਹ ਗਲਾਂ ਪੂਰਨ ਹੋ ਗਈਆਂ ਤਾਂ ਉਸਦਾ ਨਿਸਚਾ ਬੱਝ ਗਿਆ।

ਹੁਣ ਉਹ ਸ੍ਰੀ ਗੁਰੂ ਜੀ ਨੂੰ ਘਰ ਲੈ ਜਾਯਾ ਕਰੇ ਤੇ ਉਸਦੇ ਮਕਾਨ ਤੇ ਬਾਗਾਂ ਵਿਚ ਆਪ ਖੇਡਾਂ ਕਰਦੇ ਵਿਗਸਦੇ ਫਿਰਦੇ ਰਹਿੰਦੇ। ਇਸੇ ਤਰ੍ਹਾਂ ਦਾ ਇੱਥੇ ਇਕ ਹੋਰ ਖਤ੍ਰੀ ਰਾਜਾ ਸੀ, ਜਿਸਦਾ ਨਾਉਂ ਫਤਹਿ ਚੰਦ ਮੈਣੀ ਸੀ, ਇਸਦੀ ਆਪ ਜੀ ਪੁਰ ਬਹੁਤ ਸ਼ਰਧਾ ਹੋ ਗਈ। ਫਤੇ ਚੰਦ ਦੇ ਘਰ ਔਲਾਦ ਨਹੀਂ ਸੀ, ਤੇ ਇਹ ਅਰਦਾਸਾਂ ਕਰਦੇ ਹੁੰਦੇ ਸਨ ਕਿ ਗੁਰੂ-ਮਿਹਰ ਨਾਲ ਸਾਡੇ ਪੁੱਤ੍ਰ ਹੋਵੇ। ਇਕ ਦਿਨ ਆਪ ਇਸਦੇ ਮਹਿਲਾਂ ਵਿਚ ਚਲੇ ਗਏ ਤੇ ਰਾਣੀ ਦੀ ਗੋਦ ਵਿਚ ਜਾ ਬੈਠੇ ਤੇ ਉਸ ਨੂੰ 'ਮਾਂ' ਕਹਿਕੇ ਬੁਲਾਇਆ ਤਾਂ ਉਸ ਦਾ ਮਾਵਾਂ ਵਾਲਾ ਪਿਆਰ ਆਪ ਵਲ ਪੈ ਗਿਆ। ਆਪ ਨਿਤ ਇਸੇ ਮਾਤਾ ਦੇ ਘਰ ਪੂਰੀ ਅਤੇ ਛੋਲਿਆਂ ਦਾ ਭੋਜਨ ਪਾਉਂਦੇ ਹੁੰਦੇ ਸਨ।

ਇਸੇ ਤਰ੍ਹਾਂ ਉਥੇ ਇਕ ਨਵਾਬ ਦੇ ਖਿਤਾਬ ਵਾਲੇ ਰਹੀਮ ਬਖਸ਼ ਕਰੀਮ ਬਖਸ਼ ਨਾਮੇ ਅਮੀਰ ਸਨ। ਆਸਾਮ ਤੋਂ ਵਾਪਸ ਆ ਕੇ ਨਾਵੇਂ ਸਤਿਗੁਰੂ ਜੀ ਇਨ੍ਹਾਂ ਦੇ ਇਕ ਵਡੇ ਬਾਗ ਵਿਚ ਜਾ ਬੈਠੇ ਸੇ ਜੋ ਅਕਾਰਣ ਸੁੱਕਦਾ ਜਾਂਦਾ ਸੀ ਆਪ ਜੀ ਦੇ ਚਰਨ ਕਮਲ ਪੈਣ ਨਾਲ ਉਹਨਾਂ ਦਾ ਬਾਗ ਹਰਾ ਹੋ ਗਿਆ, ਤਦ ਉਹ ਸ਼ਰਧਾਵਾਨ ਹੋ ਗਿਆ ਤੇ ਉਸ ਨੇ ਦੋ ਬਾਗ ਤੇ ਇਕ ਪਿੰਡ ਅਰਦਾਸ ਕਰਾਏ ਜੋ ਉਨ੍ਹਾਂ ਦੀ ਆਮਦਨ ਨਾਲ ਗੁਰੂ ਕਾ ਲੰਗਰ ਸਦਾ ਚਲਦਾ ਰਹੇ। ਇਹਨਾਂ ਬਾਗਾਂ ਵਿਚ ਵੀ ਸਾਹਿਬ ਜੀ ਸੈਲੇ ਕਰਨ ਜਾਂਦੇ ਹੁੰਦੇ ਸਨ। ਇਸੇ ਤਰ੍ਹਾਂ ਇਕ ਜਗਤ ਸੇਠ ਨਾਮੇ ਸ਼ਾਹੂਕਾਰ ਸੀ, ਇਸਦੇ ਘਰ ਬੀ ਨਾਵੇਂ ਗੁਰਾਂ ਦੇ ਵਰ ਕਰਕੇ ਪੁੱਤ੍ਰ ਹੋਏ ਸੀ। ਓਹ ਭੀ ਆਪਣੀਆਂ ਸੇਠਾਣੀਆਂ ਸਮੇਤ ਸਾਹਿਬਜ਼ਾਦੇ ਜੀ ਦੀ ਬਹੁਤ ਆਗਤ ਭਾਗਤ ਕਰਿਆ ਕਰਦੇ ਸੀ। ਇਸ ਤਰ੍ਹਾਂ ਦੇ ਅਨੇਕਾਂ ਪ੍ਰੇਮੀ ਉੱਥੇ ਆਪ ਜੀ ਨਾਲ ਅਟੁੱਟ ਪ੍ਰੇਮ ਵਿਚ ਪੈ ਗਏ ਸਨ।

ਹੁਣ ਨਾਵੇਂ ਸਤਿਗੁਰੂ ਜੀ ਦੀ ਆਗਜਾ ਆਈ ਕਿ ਸਾਹਿਬਜ਼ਾਦੇ ਜੀ ਤੇ ਪਰਿਵਾਰ ਆਨੰਦਪੁਰ ਸਾਹਿਬ ਆ ਜਾਣ, ਤਾਂ ਓਥੋਂ ਤੁਰਨ ਦੀ ਤਿਆਰੀ ਹੋਣ ਲੱਗੀ। ਛੋਟੀ ਉਮਰਾ ਦੇ ਕੌਤਕ ਨਾਲ ਪਟਨੇ ਦੀ ਸਾਧ ਸੰਗਤ ਦਾ ਸ੍ਰੀ ਜੀ ਨਾਲ ਉਹ ਪਰਚਾ ਪੈ ਗਿਆ ਸੀ ਕਿ ਪ੍ਰੇਮੀ ਬਿਹਬਲ ਹੋਣ ਲੱਗ ਪਏ, ਤਦ ਬਾਲਕ ਦਾਤਾ ਜੀ ਨੇ ਸਭ ਨੂੰ ਵਰਾਂ ਨਾਲ ਨਿਹਾਲ ਕਰ ਦਿੱਤਾ। ਫਤਹ ਚੰਦ ਤੇ ਉਸਦੀ ਰਾਣੀ ਨੂੰ ਜੋ ਬੇਹੋਸ਼ ਹੋ ਰਹੀ ਸੀ-ਆਤਮ ਬਲ ਨਾਲ ਸੁਰਜੀਤ ਕੀਤਾ ਅਰ ਸਰੂਪ ਵਿਚ ਇਸਥਿਤੀ ਬਖਸ਼ੀ ਅਰ ਢੇਰ ਵਰ ਦਿੱਤੇ, ਪਰ ਸਾਰੇ ਵਰ ਤੇ ਉਪਦੇਸ਼ ਲੈਕੇ ਮੈਣਿਆਣੀ ਨੇ ਕਿਹਾ 'ਹੇ ਮੁਕਤੀ ਦਾਤਾ! ਹੇ ਤ੍ਰਾਣ ਕਰਤਾ! ਹੇ ਰੱਖਜਕ! ਹੇ ਗੁਸਾਈਂ! ਮੈਂ ਅਭਾਗ ਤੇ ਨਿਪੁੱਤੀ ਨੂੰ 'ਮਾਂ' ਕਹਿਕੇ ਸੁਭਾਗ ਤੇ ਸੁਪੁੱਤੀ ਕਰਨ ਵਾਲੇ ਦਇਆ ਸਮੁੰਦਰ! ਇਨ੍ਹਾਂ ਸਥੂਲ ਨੇਤ੍ਰਾਂ ਨਾਲ ਆਪ ਦੇ ਦਰਸ਼ਨ ਦੀ ਸਿੱਕ ਕਿੱਕੁਰ ਤਸੱਲੀ ਪਾਇਆ ਕਰੇਗੀ? ਗਿਆਨ ਅਰ ਸਿਮਰਨ, ਧਿਆਨ ਅਰ ਰਸ ਆਪਦੀ ਅਪਾਰ ਬਖਸ਼ਿਸ਼ ਹੈ, ਪਰ ਦਰਸ਼ਨਾਂ ਬਿਨ ਕਿਸ ਤਰ੍ਹਾਂ ਕਟੇਗੀ? ਚੋਜੀ, ਪਰ ਦਾਨੇ ਪ੍ਰੀਤਮ ਜੀ ਬਾਲਾ, ਪਰ ਸਭ ਤੋਂ ਉੱਚੇ ਤੇ ਵੱਡੇ ਪ੍ਰੀਤਮ ਜੀ ਨੇ ਆਖਿਆ- 'ਇਹ ਕਟਾਰ ਤੇ ਤਲਵਾਰ ਹੈ, ਇਹ ਪੋਸ਼ਾਕ ਹੈ, ਜਦ ਸਥੂਲ ਦਰਸ਼ਨ ਨੂੰ ਜੀ ਚਾਹੇ ਇਨ੍ਹਾਂ ਨੂੰ ਤੱਕੋ[੧], ਮੇਰੇ ਸਰੂਪ ਦਾ ਝਲਕਾ ਵੱਜੇਗਾ। ਜਦੋਂ ਪਿਆਰ ਨੂੰ ਚਿਤ ਕਰੇ ਚਣੇ ਤਲਕੇ ਅਤੇ ਦੋਧੀ ਪੂਰੀਆਂ ਬਣਾਕੇ ਰੰਗ ਵਿਚ ਆਏ ਮੇਰੇ ਸਖਿਆਂ ਨੂੰ ਖੁਲਾਇਆ ਕਰੋਗੇ ਤਦ ਮੈਂ ਖਾਇਆ ਕਰਾਂਗਾ ਤੇ ਤੁਹਾਨੂੰ ਮੇਰੇ ਦਰਸ਼ਨ ਹੋਇਆ ਕਰਨਗੇ।'

---

੧. ਰਾਜੇ ਨੇ ਘਰ ਨੂੰ ਧਰਮਸਾਲ ਬਣਾ ਲਿਆ ਤੇ ਏਹ ਸਾਮਾਨ ਸਥਾਪਨ ਕੀਤੇ, ਨਾਮ ਅਜ ਤਕ 'ਮੈਣੀ ਸੰਗਤ ਹੈ।

ਨਵਾਬ ਰਹੀਮ ਬਖਸ਼ ਨੇ ਜਦ ਦਰਸ਼ਨਾਂ ਦੀ ਮੰਗ ਮੰਗੀ ਤਾਂ ਹੁਕਮ ਹੋਇਆ ਕਿ ਤੈਨੂੰ ਜਪੁ ਸਾਹਿਬ ਦੇ ਪਾਠ ਦੇ ਸਮੇਂ ਦਰਸ਼ਨ ਹੋਇਆ ਕਰੇਗਾ। ਜੈਤੇ ਭਗਤ ਦੀ ਨਾਮ ਅਵਸਥਾ ਪ੍ਰਪੱਕ ਸੀ, ਉਸਨੇ ਭੀ ਦਰਸ਼ਨ ਦਾਨ ਮੰਗਿਆ, ਹੁਕਮ ਹੋਇਆ, ਪਾਠ ਵੇਲੇ ਝਲਕਾ ਵੱਜਸੀ; ਸ਼ਿਵਦੱਤ ਬ੍ਰਾਹਮਣ ਪ੍ਰੇਮ ਕੁੱਠਾ ਬੇਜ਼ੁਬਾਨ ਸਿਰ ਨਿਹੁੜਾਏ ਖੜਾ ਸੀ, ਮਨ ਹੀ ਮਨ ਮੰਗ ਮੰਗ ਰਿਹਾ ਸੀ। ਹੱਸਕੇ ਬਾਲਾ ਪ੍ਰੀਤਮ ਜੀ ਨੇ ਆਪਣੇ ਸੱਚੇ, ਸੁੱਚੇ ਤੇ ਉੱਚੇ ਪ੍ਰੇਮੀ ਨੂੰ ਕਿਹਾ 'ਸਵੇਰੇ ਗੰਗਾ ਕਿਨਾਰੇ ਮਾਨਸਕ ਪੂਜਾ ਸਮੇਂ ਤੈਨੂੰ ਪ੍ਰਤੱਖ ਦਰਸ਼ਨ ਹੋਇਆ ਕਰਨਗੇ।' ਜਗਤ ਸੇਠ ਨੂੰ ਮੁਕਤੀ ਭੁਗਤੀ ਦਾ ਵਰ ਦਾਨ ਦਿੱਤਾ। ਇਸ ਨੇ ਬਿਨੈ ਕੀਤੀ ਕਿ ਹਰ ਥਾਂ, ਹਰ ਸ਼ਹਿਰ ਮੇਰੀਆਂ ਦੁਕਾਨਾਂ ਹਨ, ਆਪ ਦੀ ਸੇਵਾ ਲਈ ਮੇਰੇ ਕਾਮੇ ਹਾਜ਼ਰ ਹੋਣਗੇ। ਚਿੱਠੀਆਂ ਘੱਲ ਦਿਆਂ? ਆਪ ਨੇ ਕਿਹਾ ਮੇਰੇ ਪਾਸ ਧੁਰ ਦੀ ਚਿੱਠੀ ਹੈ, ਜਿਸਨੂੰ ਹਰ ਕਿਸੇ ਸਕਾਰਨਾ[1] ਹੈ, ਪਰ ਸੇਠ ਨੇ ਤਦ ਵੀ ਹਰ ਟਿਕਾਣੇ ਹੁਕਮ ਘੱਲ ਦਿੱਤੇ ਕਿ ਸ੍ਰੀ ਜੀ ਦੀ ਸਭ ਥਾਂ ਸੇਵਾ ਹੋਵੇ। ਫੇਰ ਸਾਰੀ ਸੰਗਤ ਵੱਲੋਂ ਬਿਨੈ ਹੋਈ, ਆਪ ਨੇ ਆਗਜ਼ਾ ਕੀਤੀ 'ਜੋ ਅੰਮ੍ਰਿਤ ਵੇਲੇ ਦੀਵਾਨ ਵਿਚ ਹਾਜ਼ਰ ਹੋਵੇਗਾ, ਵਾਰ ਸੁਣੇਗਾ, ਉਸਨੂੰ ਅਸੀਂ ਪੰਘੂੜਾ ਝੂਟਦੇ ਮੰਦਰ ਦੇ ਵਿਚ ਦਿੱਸਾਂਗੇ।' ਗੁਰੂ ਜੀ ਦਾ ਪੰਘੂੜਾ ਹੁਣ ਤਕ ਉੱਥੇ ਪਿਆ ਹੈ।

ਗਲ ਕੀਹ ਇਸ ਪ੍ਰਕਾਰ ਵਰ ਦਾਨ ਦੇਂਦੇ, ਉਪਦੇਸ਼ ਕਰਦੇ ਆਪ ਟੁਰੇ, ਸਾਰੀ ਸੰਗਤ ਦਾਨਾ ਪੁਰ ਤਕ ਨਾਲ ਆਈ, ਇੱਥੇ ਇਕ ਗ਼ਰੀਬ ਪ੍ਰੇਮਣ ਮਾਈ ਨੇ ਸਾਰੀ ਸੰਗਤ ਦੀ ਸੇਵਾ ਕੀਤੀ। ਇਕ ਮਿੱਟੀ ਦੀ ਹਾਂਡੀ ਵਿਚ ਸ੍ਰੀ ਗੁਰੂ ਜੀ ਲਈ ਖਿਚੜੀ ਬਣਾਕੇ ਛਕਾਈ। ਉਸ ਗ਼ਰੀਬ ਪ੍ਰੇਮਣ ਨੇ ਆਪਣਾ ਮਕਾਨ ਧਰਮਸਾਲ ਬਨਵਾਇਆ। ਹੁਣ ਤੋੜੀ ਉਸ ਧਰਮਸਾਲ ਦਾ 'ਹਾਂਡੀ ਵਾਲੀ ਸੰਗਤ' ਨਾਮ ਪੈਂਦਾ ਹੈ, ਅਰ ਹਾਂਡੀ ਯਾਦਗਾਰ ਪਈ ਹੈ[2]। ਗਲ ਕੀਹ ਦਾਨਾਪੁਰ ਤੋਂ ਆਪ ਨੇ ਸੰਗਤ ਨੂੰ ਬੜੇ ਜਤਨਾਂ ਨਾਲ ਮੋੜਿਆ ਤੇ ਅਗਾਂਹ ਨੂੰ ਟੁਰੇ।

ਰਾਜਾ ਫਤਹ ਚੰਦ ਤੇ ਰਾਣੀ ਨੇ ਘਰ ਆਕੇ ਉਸ ਸਥਾਨ ਨੂੰ-ਜਿੱਥੇ ਸ੍ਰੀ ਜੀ ਆ ਕੇ ਬੈਠਦੇ, ਬਿਰਾਜਦੇ, ਸਤਿਸੰਗ ਕਰਦੇ ਹੁੰਦੇ ਸੀ-ਮੰਦਰ ਦੀ ਸ਼ਕਲ ਵਿਚ ਪਲਟ ਦਿੱਤਾ ਅਰ ਕ੍ਰਿਪਾਨ, ਕਟਾਰ ਤੇ ਪੁਸ਼ਾਕ ਸਥਾਪਨ ਕੀਤੀ, ਦੋ ਵੇਲੇ ਕੀਰਤਨ ਕਰਦੇ ਤੇ ਪੂਰੀ ਛੋਲਿਆਂ ਦਾ ਪ੍ਰਸ਼ਾਦ ਵਰਤਾਂਦੇ। ਸ਼ਿਵ ਦੱਤ, ਪ੍ਰੇਮੀ ਸ਼ਿਵਦੱਤ, ਬਾਲਾ ਪ੍ਰੀਤਮ ਬਿਨ ਛਿਨ ਨਾ ਰਹਿਣ ਵਾਲਾ ਸ਼ਿਵਦੱਤ ਸਾਯੰਕਾਲ ਨੂੰ ਰੋਜ਼ ਇਸੇ ਮੰਦਰ ਵਿਚ ਆਕੇ ਸਤਿਸੰਗ ਵਿਚ ਹਿੱਸਾ ਲੈਂਦਾ।

ਪਟਣੇ ਤੋਂ ਟੁਰਕੇ ਦਾਨਾ ਪੁਰ ਤੋਂ ਅੱਗੋਂ ਛਪਰੇ ਆਦਿ ਥਾਈਂ ਠਹਿਰਦੇ ਕਾਂਸ਼ੀ ਅਜੁੱਧਿਆ ਆਦਿ ਥਾਈਂ ਟਿਕਦੇ, ਸਹਾਰਨ ਦੇ ਇਲਾਕੇ ਲੰਘਦੇ ਅੰਬਾਲੇ ਦੇ ਲਖਨੌਰ ਨਾਮੇ ਟਿਕਾਣੇ ਆ ਟਿਕੇ। ਇੱਥੇ ਕਿਤਨਾ ਚਿਰ ਨਾਵੇਂ ਗੁਰਾਂ ਦੇ ਹੁਕਮ ਵਿਚ ਟਿਕੇ ਰਹੇ। ਇਕ ਦਿਨ ਸਾਹਿਬਜ਼ਾਦੇ ਜੀ ਹੋਰ ਆਪਣੀ ਵਰੇਸ ਦੇ ਬਾਲਕਾਂ ਨਾਲ ਖੇਡ ਰਹੇ ਸਨ ਕਿ ਇੱਥੇ ਦਾ ਇਕ ਨਾਮੀ ਪੀਰ-ਜਿਸ ਦਾ ਨਾਮ ਆਰਫ਼ ਦੀਨ ਸੀ- ਪਾਲਕੀ ਵਿਚ ਬੈਠਾ ਪਾਸ ਦੀ ਲੰਘ ਰਿਹਾ ਸੀ; ਦਰਸ਼ਨ ਕਰਕੇ ਪਾਲਕੀ ਖੜਵਾ ਲਈ, ਉਸ ਤੋਂ ਉਤਰ ਕੇ ਸਜਦਾ ਕੀਤੋਸੁ। ਉਸ ਵੇਲੇ ਉਨ੍ਹਾਂ ਦੇ ਨਾਲ ਮੁਰੀਦ ਵੀ ਸਨ। ਡੇਰੇ ਜਾਕੇ ਉਨ੍ਹਾਂ ਨੇ ਪੁੱਛਿਆ ਕਿ ਆਪ ਨੇ ਹਿੰਦੂ ਬੱਚੇ ਨੂੰ ਕਿਉਂ ਸਜਦਾ ਕੀਤਾ ਸੀ? ਆਪ ਦੀਨਦਾਰ ਸਾਡੇ ਬਜ਼ੁਰਗ

੧. ਹੂੰਡੀ ਦੇ ਰੁਪਏ ਅਦਾ ਕਰਨ ਨੂੰ ਸਕਾਰਨਾ, ਕਹਿੰਦੇ ਹਨ।

੨. ਹਾਂਡੀ ਮਿੱਟੀ ਵਾਲੜੀ ਉਹ ਮਿੱਟੀ ਹਾਂਡੀ। ਹਾਂਡੀ ਖਿਚੜੀ ਰਿੰਨ੍ਹੜੀ ਉਹ ਖਿਚੜੀ ਹਾਂਡੀ। ਹਾਂਡੀ ਖਿਚੜੀ ਦੇਂਵਦੀ ਵਿਚ ਸੰਗਤ ਹਾਂਡੀ। ਬਾਲਾ ਪ੍ਰੀਤਮ ਪਜਾਰੜੇ, ਉਹ ਡਿੱਠੀ ਹਾਂਡੀ। ਖਿਚੜੀ ਖਾਧੀ ਕੱਢਕੇ ਉਹ ਮਿੱਟੀ ਹਾਂਡੀ। ਧੰਨ ਮਾਈ ਪਰਧਾਨੀਏਂ ਜਿਨ ਰਿੱਧੀ ਹਾਂਡੀ। ਤੈਨੂੰ ਪੂਰੀ ਦੇ ਗਈ ਇਕ ਸਿੱਧੀ ਹਾਂਡੀ। ਖਿਚੜੀ ਨਿੱਤ ਪਕਾਂਵਦੀ ਉਹ ਤੁਰ ਪਈ ਹਾਂਡੀ। ਧਜਾਨ ਧਾਰ ਧਰ ਦੇਂਵਦੀ ਗੁਰੂ ਅੱਗੇ ਹਾਂਡੀ। ਦੇਖੇ ਸਤਿਗੁਰੂ ਖਾ ਰਹੇ ਹਥ ਲੱਗੇ ਹਾਂਡੀ। ਮਾਈ ਕਾਰਨ ਬਣ ਗਈ ਪਾਰੰਗਤ ਹਾਂਡੀ। ਹਾਂਡੀ ਤੋਂ ਸੰਗਤ ਬਣੀ ਹੁਣ 'ਸੰਗਤ ਹਾਂਡੀ'।

ਸਓ। ਸ਼ਰਅ ਮੋਮਨਾਂ ਨੂੰ ਹਿੰਦੂਆਂ ਅਗੇ ਝੁਕਣੋਂ ਮਨ੍ਹਾ ਕਰਦੀ ਹੈ। ਤਦ ਪੀਰ ਨੇ ਨੈਣ ਭਰਕੇ ਆਖਿਆ-ਤੁਸੀਂ ਅਜੇ ਜਗਜਾਸੂ ਹੋ, ਇਲਾਹੀ ਭੇਤਾਂ ਨੂੰ ਸਮਝ ਨਹੀਂ ਸਕਦੇ ਹੋ, ਜੇ ਮੈਂ ਤੁਸਾਂ ਨੂੰ ਤੁਸਾਡੀ ਸਮਝ ਗੋਚਰੀ ਕਰਕੇ ਗਲ ਸਮਝਾਵਾਂ ਤਾਂ ਸ਼ਾਇਦ ਤੁਸੀਂ ਕੁਛ ਗਲ ਸਮਝ ਜਾਓ : ਇਹ ਬਾਲਕਾ ਮਾਮੂਲੀ ਬੱਚਾ ਨਹੀਂ ਹੈ, ਇਹ ਇਕ ਮਹਾਨ ਉੱਚੀ ਰੂਹਾਨੀ ਸ਼ਕਤੀ ਤੇ ਸ਼ਖਸੀਅਤ ਹੈ, ਮੈਂ ਮਰਾਕਬੇ ਵਿਚ ਜਦ ਦਰਸ਼ਨਾਂ ਦੀ ਤਾਂਘ ਕੀਤੀ ਤਾਂ ਸਭ ਤੋਂ ਉੱਚੀ ਥਾਂਵੇਂ ਇਸ ਸ਼ਖਸੀਅਤ ਦੇ ਦਰਸ਼ਨ ਪਾਏ, ਹੋਰ ਸਾਰੇ ਪੈਗੰਬਰਾਂ ਨੂੰ ਮੈਂ ਇਸ ਤੋਂ ਨੀਵੇਂ ਥਾਂ ਡਿੱਠਾ ਹੈ। ਤੁਸੀਂ ਦੁਨੀਆਂ ਦੇ ਹਿਸਾਬ ਸਮਝ ਲਓ ਕਿ ਜਿਵੇਂ ਸਾਰੇ ਵੱਡੇ ਉਮਰਾਵਾਂ ਦਾ ਕੋਈ ਸਿਰ ਉਮਰਾਉ ਹੋਵੇ, ਜੋ ਪਾਤਸ਼ਾਹ ਤਕ ਸਭ ਦੀ ਅਰਜ਼ ਪੁਚਾਵੇ, ਐਉਂ ਇਹ ਹੈ ਰੱਬੀ ਦਰਬਾਰ ਵਿਚ, ਸਭ ਤੋਂ ਉੱਚੀ ਸ਼ਖਸੀਅਤ। ਉਂਞ ਬਰਖੁਰਦਾਰੋ! ਖ਼ੁਦਾਵੰਦ ਕਰੀਮ ਬੇਰੰਗ ਬੇਚੂਨ ਹੈ, ਉਸਦੇ ਪਿਆਰੇ ਉਸ ਦੇ ਨਾਲ ਮਿਲੇ ਪਏ ਹਨ। ਪਰ ਅਸੀਂ ਐਉਂ ਹੀ ਆਪਣੇ ਖਿਆਲਾਂ ਵਿਚ ਸਮਝਾ ਸਕਦੇ ਹਾਂ।

ਇਸ ਤਰ੍ਹਾਂ ਕਈ ਦਿਨਾਂ ਪਿਛੋਂ ਗੁਰੂ ਜੀ ਦੀ ਆਗਜਾ ਆ ਜਾਵਣ ਤੇ ਆਪ ਆਨੰਦਪੁਰ ਆਣ ਪਹੁੰਚੇ। ਉੱਥੇ ਆਪ ਦੇ ਖੇਲਣ ਖੇਲਾਣ ਵਾਸਤੇ ਤੇ ਸਿੱਖਜਾ ਵਿੱਦਜਾ ਵਾਸਤੇ ਸਿਆਣੇ ਲਾਏ ਗਏ, ਜਿਸਦਾ ਪਤਾ ਆਪ ਸ੍ਰੀ ਗੁਰੂ ਜੀ ਨੇ ਦਿੱਤਾ ਹੈ :-

ਮਦ੍ਰ ਦੇਸ ਹਮਕੋ ਲੇ ਆਏ॥ ਭਾਂਤ ਭਾਂਤ ਦਾਈਅਨ ਦੁਲਰਾਏ॥
ਦੀਨੀ ਭਾਂਤ ਭਾਂਤ ਕੀ ਸਿੱਛਾ॥ ਕੀਨੀ ਅਨਿਕ ਭਾਂਤ ਕੀ ਰੱਛਾ॥

ਇਸ ਤਰ੍ਹਾਂ ਜਦ ਆਪ ਹੋਰ ਸਿਆਣੇ ਹੋਏ ਤਾਂ ਨਾਵੇਂ ਪਾਤਸ਼ਾਹ ਜੀ ਸੱਚਖੰਡ ਪਿਆਨਾ ਕਰ ਗਏ। ਇਸ ਸੰਬੰਧੀ ਸ੍ਰੀ ਦਸਮੇਸ਼ ਜੀ ਆਪ ਐਉਂ ਲਿਖਦੇ ਹਨ :-

ਜਬ ਹਮ ਧਰਮ ਕਰਮ ਮੋ ਆਏ॥ ਦੇਵ ਲੋਕ ਤਬ ਪਿਤਾ ਸਿਧਾਏ॥

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਧਰਮ ਹੇਤ ਆਪਣਾ ਸੀਸ ਦਿੱਲੀ ਵਿਚ ਕੁਰਬਾਨ ਕੀਤਾ, ਇਸ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਐਉਂ ਲਿਖਦੇ ਹਨ :-

ਧਰਮ ਹੇਤ ਸਾਕਾ ਜਿਨਿ ਕੀਆ॥ ਸੀਸ ਦੀਆ ਪਰ ਸਿਰਰੁ ਨ ਦੀਆ॥
ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭੁ ਲੋਗਨ ਕਹਿ ਆਵਤ ਲਾਜਾ॥੧੪॥
ਦੋਹਰਾ-ਠੀਕਰ ਫੋਰਿ ਦਿਲੀਸ ਸਿਰ ਪ੍ਰਭੁ ਪੁਰ ਕੀਓ ਪਯਾਨ॥
ਤੇਗ ਬਹਾਦਰ ਸੀ ਕ੍ਰਿਯਾ ਕਰੀ ਨ ਕਿਨਹੂ ਆਨ॥੧੫॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕ॥੧੬॥

### (ੲ) ਗੁਰਗਾਦੀ ਪਰ ਬਿਰਾਜਣਾ॥

ਨਾਵੇਂ ਸਤਿਗੁਰਾਂ ਦੇ ਸੀਸ ਦਾ ਸਸਕਾਰ ਆਨੰਦਪੁਰ ਹੋ ਚੁੱਕਾ ਹੈ, ਦਸਤਾਰਬੰਦੀ ਹੋ ਚੁੱਕੀ ਹੈ। ਜੋ ਜੋ ਆਏ ਪਿਆਰ ਭਰੇ ਨੈਣ ਵਹਾਉਂਦੇ ਆਏ, ਦਿਲ ਪਾੜ ਪਾੜ ਅੱਗੇ ਧਰਦੇ ਆਏ, ਪਰ ਗੁਰੂ-ਜਜੋਤੀ ਵਾਲੇ ਬਾਲਕੇ ਨੇ ਇਹੋ ਆਖਿਆ:- ਤਕੜੇ ਹੋਵੋ, ਉਹ ਤਾਂ ਦੁਸ਼ਟ ਰਾਜ ਦੇ ਸਿਰ ਠੀਕਰਾ ਫੋੜਕੇ ਅਰਸ਼ਾਂ ਨੂੰ ਅਗੇ ਤੇ ਪਰਜਾ ਵਿਚ ਜਾਨ ਭਰ ਗਏ ਹਨ, ਹੁਣ ਤੁਸੀਂ ਸਭ ਤਿਆਰ ਹੋਵੋ, ਹੁਣ ਉਨ੍ਹਾਂ ਦਾ ਸ਼ੋਕ ਨਾ ਕਰੋ, ਸ਼ੁਕਰ ਕਰੋ ਤੇ ਟੁਰੋ ਪੂਰਨਿਆਂ ਤੇ ਜੋ ਉਹ ਵਾਹ ਗਏ ਹਨ। ਇਸ ਤਰ੍ਹਾਂ ਸੰਗਤਾਂ ਹੈਰਾਨ ਹਨ, ਪੀੜਤ ਹਨ, ਪਰ ਦਬਕੀਆਂ ਨਹੀਂ। ਕਿਸੇ ਨੂੰ ਭੈ ਨਹੀਂ ਆਇਆ, ਵਹੀਰਾਂ ਬੰਨ੍ਹ ਕੇ ਆਏ ਹਨ। ਖੁਫੀਆ ਮੁਖਬਰਾਂ ਤੋਂ, ਚੁਗਲ ਖੋਰਾਂ ਤੋਂ ਨਹੀਂ ਡਰੇ। ਅਮੀਰ, ਗ਼ਰੀਬ, ਪਤਵੰਤੇ,

ਜਗੀਰਦਾਰ ਤੇ ਰਿਆਸਤੀ ਸਭ ਅੱਪੜੇ ਹਨ। ਇਹ ਜਿੰਦੜੀ ਰੁਮਕ ਪਈ ਦੇ ਸਬੂਤ ਹਨ। ਛੇਵੇਂ ਸਤਿਗੁਰੂ ਨੇ ਸਰੀਰ ਦੀ ਨਿਰਭੈਤਾ ਸਿੱਖਾਈ ਸੀ ਕਿ ਜਦ ਲੋੜ ਪਵੇ, ਭਾਣਾ ਆ ਵਰਤੇ, ਸਰੀਰ ਦੀ ਲੋੜ ਪਵੇ ਤਾਂ ਦੇ ਦਿਓ। ਦੇਖੋ ਸਿੱਖਾਂ ਵਿਚ ਅਭੈਤਾ ਕਿਤਨੀ ਹੈ, ਜ਼ਾਲਮ ਤੋਂ ਜ਼ਾਲਮ ਪਾਤਸ਼ਾਹ ਤੋਂ ਵੀ ਅਭੈ ਆਨੰਦਪੁਰ ਆ ਰਹੇ ਹਨ। ਦਸਤਾਰ ਬੰਦੀ ਹੋ ਚੁੱਕੀ, ਰੱਬੀ ਬਾਲਕੇ ਨੇ ਗੁਰੁਤਾ ਦਾ ਕੰਮ ਸੰਭਾਲਿਆ। ਗੁਰੁਤਾ ਦਾ ਕੰਮ ਕੀਹ ਹੈ? ਪਿਆਰੇ ਵਾਹਿਗੁਰੂ ਦੇ ਪਿਆਰ ਦੀ ਖਿੱਚ ਖਾਂਦੇ ਰਹਿਣਾ, ਸੁਰਤ ਦਾ ਚਰਨਕਮਲਾਂ ਵਿਚ ਖੁਭੇ ਰਹਿਣਾ, ਮਨ ਨੇ ਖੇੜੇ ਤੇ ਚੜ੍ਹਦੀਆਂ ਕਲਾਂ ਵਿਚ ਟਿਕੇ ਰਹਿਣਾ, ਕਿਸੇ ਵੇਲੇ ਚਮਕ ਪੈਣਾ ਤੇ ਇਹ ਛੁਹ ਹੋਰਨਾਂ ਨੂੰ ਲਾ ਦੇਣੀ। ਨੂਰ ਦੀ ਛੁਹ ਹਨੇਰੇ ਨੂੰ, ਅੱਗ ਦੇ ਅਲਾਂਬੇ ਦੀ ਛੁਹ ਮਾਨੋਂ ਲੱਕੜਾਂ ਦੇ ਢੇਰ ਨੂੰ ਲੱਗਣੀ, ਫੇਰ ਉਨ੍ਹਾਂ ਦਾ ਚਮਕਣਾ, ਬਲਣਾ, ਜੀਉਣਾ, ਚਮਕਾਉ, ਬਾਲਣਾ, ਜਿਵਾ ਦੇਣਾ ਸਭ ਕੌਤਕ ਦਿਖਾਲਦੇ ਤੇ ਸਿੱਖਾਲਦੇ ਹਨ। ਹਾਂ ਜਗਤ ਦੇਖਦਾ ਹੈ, ਕਦੇ ਤਾਂ ਡੁਲ੍ਹ ਡੁਲ੍ਹ ਪੈ ਰਹੇ ਹਨ, ਕਦੇ ਕਿਸੇ ਗੁਰ ਸ਼ਬਦ ਦੀ ਇਲਾਹੀ ਸੱਦ ਇਉਂ ਗਲੇ ਤੋਂ ਉੱਠਦੀ ਹੈ ਕਿ ਸੁਣਨ ਵਾਲੇ ਦ੍ਰਵ ਦ੍ਰਵ ਕੇ ਨੀਰ ਨੈਣਾਂ ਵਿਚ ਠਲ੍ਹ ਨਹੀਂ ਸਕਦੇ। ਦੂਜੇ ਪਾਸੇ ਘੋੜੇ ਦੀ ਸਵਾਰੀ, ਤੀਰ ਚਲਾਉਣ ਦੀ ਵਰਜ਼ਿਸ਼ ਹੁੰਦੀ ਹੈ, ਤ੍ਰਿਖਾ ਰੁਖ ਜੰਗੀ ਸਾਮਾਨਾਂ ਵੱਲ ਹੈ। ਇਧਰ ਮਾਮਾ ਕ੍ਰਿਪਾਲ ਜੀ ਸਾਰਾ ਪ੍ਰਬੰਧ ਸੰਭਾਲਦੇ ਹਨ, ਜੋ ਕਿਸੇ ਦਾਨੇ, ਨੇਕ ਰੱਬ ਦੇ ਭੈ ਵਾਲੇ ਦਾ ਕੰਮ ਹੈ। ਹੋਰ ਪਿਆਰੇ ਸਤਿਗੁਰਾਂ ਦੇ ਵੇਲੇ ਦੇ ਕਾਰਦਾਰ ਉਸੇ ਤਰ੍ਹਾਂ ਸੇਵਾ ਤੇ ਕੰਮ ਕਾਜ ਕਰਦੇ ਹਨ। ਹੁਣ ਮਾਤਾ ਜੀ ਤੇ ਮਾਮਾ ਜੀ ਦੇ ਮਸ਼ਵਰੇ ਨਾਲ ਗੁਰ ਗੱਦੀ ਬਿਰਾਜਣ ਦਾ ਦਿਨ ਫਗਣ ਦੇ ਪਹਿਲੇ ਪੱਖ ਦੀ ਪੰਚਮੀ ਮੁਕੱਰਰ ਹੋਇਆ ਸੀ[੧] ਦੇਸ਼ ਦੇਸ਼ ਸੰਦੇਸੇ ਅੱਪੜ ਗਏ ਕਿ ਗੁਰ ਨਾਨਕ ਗੱਦੀ ਤੇ ਦਸਮੇਂ ਜਾਮੇ ਨੇ ਹੁਣ ਗੁਰ-ਜਜੋਤੀ ਦਾ ਨੂਰ ਚਮਕਾਉਣਾ ਹੈ। ਟਿੱਕੇ ਦਾ ਦਿਨ ਫਗਣ ਦੀ ਪੰਚਮੀ ਹੈ।

ਦਿਨ ਨੇੜੇ ਆ ਰਿਹਾ ਹੈ, ਸੰਗਤਾਂ ਦੂਰ ਦੂਰ ਤੋਂ ਆ ਰਹੀਆਂ ਹਨ, ਭਾਈ ਬੁੱਢੇ ਜੀ ਦਾ ਪਰਵਾਰ ਆ ਗਿਆ, ਗੁਰਦਿੱਤੇ ਜੀ ਦਾ ਭਰਾ ਹਰਦਿੱਤਾ ਆਇਆ ਹੈ, ਨਾਲ ਭਾਈ ਰਾਮ ਕੌਰ ਜੀ ਹਨ, ਜੋ ਅਜੇ ਬੱਚੇ ਹਨ[੨]। ਬੇਦੀ, ਤੇਹਣ, ਭੱਲੇ, ਸੋਢੀ ਸਭਨਾਂ ਵਿਚੋਂ ਵਡੇ ਵਡੇ ਪੁਰਖ ਆਏ ਹਨ। ਬਖਸ਼ਿਸ਼ਾਂ ਵਾਲੇ, ਮੰਜੀਆਂ ਵਾਲੇ ਤੇ ਮਸੰਦ ਸਭ ਆ ਰਹੇ ਹਨ। ਜਗਾ ਜਗਾ ਤੋਂ ਸੰਗਤਾਂ ਦੇ ਵਹੀਰ ਆ ਰਹੇ ਹਨ। ਕਾਬਲ, ਕੰਧਾਰ, ਬੁਖਾਰਾ, ਅਸਾਮ, ਦੱਖਣ ਤਕ ਤੋਂ ਸਿੱਖ ਅੱਪੜ ਰਹੇ ਹਨ। ਆਨੰਦਪੁਰ ਵਿਚ ਭਾਰੀ ਇਕੱਠ ਹੋ ਰਿਹਾ ਹੈ, ਪਰ ਅੱਗੇ ਪ੍ਰਬੰਧ ਪੂਰਨ ਹਨ। ਮਾਮਾ ਜੀ ਨੇ ਐਸੇ ਸੁਹਣੇ ਇੰਤਜ਼ਾਮ ਤੇ ਸੇਵਾ ਦੀਆਂ ਵੰਡਾਂ ਕੀਤੀਆਂ ਹਨ ਕਿ ਜੋ ਆਉਂਦੇ ਹਨ, ਰਹਿਣ ਦਾ ਟਿਕਾਣਾ ਤੇ ਲੰਗਰ ਪ੍ਰਸ਼ਾਦ ਆਰਾਮ ਨਾਲ ਪਾਉਂਦੇ ਹਨ। ਬੀਬੀ ਵੀਰੋ ਜੀ ਦੇ ਪੰਜੇ ਪੁੱਤ੍ਰ-ਸੰਗੋ ਸ਼ਾਹ, ਜੀਤ ਮਲ, ਗੁਲਾਬ ਚੰਦ, ਰੀਗਾਰਾਮ, ਮਾਹਰੀ ਚੰਦ-ਆ ਚੁਕੇ ਹਨ। ਸੂਰਜ ਮਲ ਦੇ ਦੋ ਪੋਤੇ-ਗੁਲਾਬ ਰਾਇ, ਸਜਾਮ ਦਾਸ-ਪੁੱਜ ਚੁਕੇ ਹਨ। ਦਇਆ ਰਾਮ ਸਤਿਗੁਰਾਂ ਦਾ ਬੇਲੀ, ਭਲਾ ਮਸੰਦ ਨੰਦ ਚੰਦ ਮੌਜੂਦ ਹਨ, ਦੀਵਾਨ ਮਤੀ ਰਾਮ ਤੇ ਸਾਹਿਬ ਚੰਦ ਇੰਤਜ਼ਾਮਾਂ ਵਿਚ ਲੱਗ ਰਹੇ ਹਨ, ਹੋਰ ਭੀ ਸਾਰੇ ਮਸੰਦ ਦੂਰ ਦੂਰ ਤੋਂ ਆ ਗਏ ਹਨ, ਇਤਨੀ ਗਹਿਮਾ ਗਹਿਮ ਹੋ ਰਹੀ ਹੈ ਕਿ ਭਾਰੀ ਮੇਲੇ ਤੇ ਵੀ ਨਹੀਂ ਹੁੰਦੀ। ਤਰ੍ਹਾਂ ਤਰ੍ਹਾਂ ਦੀਆਂ ਭੇਟਾਂ, ਸੁਗਾਤਾਂ ਤੇ ਨਜ਼ਰਾਨੇ ਲੈ ਕੇ ਸਿੱਖ ਆ ਰਹੇ ਹਨ। ਹੁਣ ਦਿਨ

---

੧. ਖਾਲਸਾ ਤ੍ਵਾਰੀਖ ਵਾਲੇ ਵੈਸਾਖੀ ਦਾ ਦਿਨ ਲਿਖਦੇ ਹਨ।

੨. ਗੁਰ ਪ੍ਰਤਾਪ ਸੂਰਜ ਵਿਚ ਲਿਖਿਆ ਹੈ ਕਿ ਰਾਮ ਕੁਇਰ ਜੀ ਆਏ, ਤਾਂ ਤ੍ਵਾ:ਖਾ: ਲਿਖਦੀ ਹੈ ਕਿ ਗੁਰਦਿੱਤਾ ਪਰ ਗੁਰਦਿੱਤਾ ਜੀ ਤਾਂ ਚੜ੍ਹ ਚੁਕੇ ਸਨ। ਜੀਵਨ ਚਰਿਤ੍ਰ ਭਾ: ਬੁੱਢਾ ਜੀ ਵਿਚ ਰਾਮ ਕੁਇਰ ਤੇ ਹਰਦਿਤਾ ਦੋਹਾਂ ਦਾ ਆਉਣ ਲਿਖਿਆ ਹੈ। ਇਨ੍ਹਾਂ ਦੇ ਹਿਸਾਬ ਰਾਮ ਕਾਇਰ ਜੀ ਇਸ ਵੇਲੇ ਤਿੰਨ ਬਰਸ ਦੇ ਸਨ, ਪਰ ਇਕ ਹੋਰ ਹਿਸਾਬ ਰਾਮ ਕੁਇਰ ਜੀ ਉਸ ਵੇਲੇ ਕੁਛ ਵਡੇਰੇ ਸਨ, ਪਰ ਸਨ ਗੁਰੂ ਜੀ ਤੋਂ ਛੋਟੇ। ਗੁਰ ਪ੍ਰਤਾਪ ਸੂਰਜ ਵਿਚ ਲਿਖਿਆ ਹੈ :-
ਆਰਬਲਾ ਲਘੂ ਹੈ ਜਿਸ ਕੇਰੀ॥ ਤ੍ਰੈ ਸੰਮਤ ਬੀਤੇ ਤਿਸ ਬੇਰੀ॥ (ਰੁ:੧ ਅੰ:੫)

ਨੇੜੇ ਆ ਜਾਣ ਕਰਕੇ ਨੇੜੇ ਤੇੜੇ ਦੀਆਂ ਸਿੱਖ ਸੰਗਤਾਂ, ਸਾਧੂ, ਸੰਤ, ਮਹੰਤ, ਜਗੀਰਦਾਰ, ਗ੍ਰੀਬ ਅਮੀਰ ਉਮਡੇ ਆ ਰਹੇ ਹਨ, ਮਾਨੋ ਇਕ 'ਪੁਰਖ-ਦਰਿਆ' ਠਾਠਾਂ ਮਾਰਦਾ ਚੜ੍ਹੀ ਕਾਂਗ ਵਾਂਗੂ ਅਥੈ ਆ ਰਿਹਾ ਹੈ।

ਆਨੰਦਪੁਰ ਵਿਚ ਇਕ ਦਮਦਮਾ ਸੀ, ਇੱਥੇ ਕੁਦਰਤੀ ਢਲਾਨ ਇਉਂ ਸੀ ਜਿਵੇਂ ਦਰਜੇ ਬੈਠਣ ਲਈ ਉਚੇ ਨੀਵੇਂ ਬਣਾਏ ਗਏ ਹਨ। ਇੱਥੇ ਇਕ ਸ਼ਾਮਿਯਾਨਾ ਤਾਣਿਆਂ ਗਿਆ। ਇਸਦੀ ਸਜਾਵਟ ਪ੍ਰੇਮੀਆਂ ਨੇ ਆਪ ਕੀਤੀ। ਸੰਗਤਾਂ ਦੇ ਬੈਠਣ ਲਈ ਵਿਛਾਈਆਂ ਹੋ ਗਈਆਂ, ਸ਼ਾਮਿਯਾਨੇ ਹੇਠ ਸੁੰਦਰ ਤਖਤ ਵਿਛਾਇਆ ਗਿਆ। ਇਸ ਪਰ ਮਖਮਲੀ ਗੱਦੀ ਵਿਛਾਈ ਗਈ, ਜੋ ਪਿਛਲੇ ਸਤਿਗੁਰਾਂ ਦੇ ਵਿਰਾਜਣ ਦੀ ਗੱਦੀ ਸੀ। ਤਖਤ ਦੇ ਉਪਰ ਇਕ ਜ਼ਰੀਦਾਰ ਚੰਦੋਆ ਤਣ ਰਿਹਾ ਸੀ। ਜਿਸ ਟਿਕਾਣੇ ਗੱਦੀ ਵਿਛੀ ਸੀ, ਉਸਦੇ ਉਪਰਵਾਰ ਛਤਰ ਲਟਕ ਰਿਹਾ ਸੀ।

ਅੰਮ੍ਰਿਤ ਵੇਲੇ ਸ੍ਰੀ ਗੁਰੂ ਜੀ ਨੂੰ ਇਸ਼ਨਾਨ ਕਰਾਇਆ ਗਿਆ ਤੇ ਤਿਆਰੀ ਹੋਈ ਜਿਵੇਂ ਕਵੀ ਸੰਤੋਖ ਸਿੰਘ ਜੀ ਲਿਖਦੇ ਹਨ:-

ਸ੍ਰੀ ਗੁਰੁ ਗੋਬਿੰਦ ਸਿੰਘ ਸ਼ਨਾਨੇ॥ ਸੂਖਮ ਬਸਤ੍ਰ ਦਾਸ ਗਨ ਆਨੇ॥੨੪॥
ਪਹਿਰਤ ਭਏ ਅੰਗ ਬਡ ਸ਼ੋਭਾ॥ ਦੇਖਤ ਸਭ ਕੋ ਮਨ ਬਹੁ ਲੋਭਾ॥
ਸੁੰਦਰ ਸਿਰ ਦਸਤਾਰ ਸਜਾਈ॥ ਮੁਕਤਾ ਮਾਲ ਬਿਸਾਲ ਸੁਹਾਈ॥੨੫॥
ਹੀਰਨ ਜਰੇ ਹੇਮ ਕੀ ਮੁਸਟਿ॥ ਪਹਰਜੋ ਖੜਗ ਲੋਹ ਬਹੁ ਸੁਸ਼ਟ॥
ਮੁਕਤਾ ਗੁੱਛੇ ਸੰਗ ਨਿਖੰਗ॥ ਭਰ ਕਰ ਤੀਖਨ ਬਿੰਦ੍ਰ ਖਤੰਗ॥੨੬॥
ਪਾਇ ਗਰੇ ਮਹਿੰ ਬਾਂਧੀ ਕਮਰ॥ ਸੰਮਤ ਦਸਵੇਂ ਮਹਿੰ ਜਿਨ ਉਮਰ॥
ਖੰਜਰ ਜਮਧਰ ਬਿਛੂਆ ਲੀਨ॥ ਕਮਰਕਸੇ ਮਹਿ ਧਾਰ ਪ੍ਰਬੀਨ॥੨੭॥
ਪਾਨ ਕਮਾਨ ਲਹੌਰੀ ਧਰਿਕੈ॥ ਹੇਰਤ ਸਰ ਕਰ ਫੇਰਨ ਕਰਿਕੈ॥
ਅਨਿਕ ਬਿਭੂਖਨ ਚਾਮੀਕਰ ਕੈ॥ ਜਥਾ ਜੋਗ ਸਭ ਪਹਿਰਨ ਕਰਿਕੈ॥੨੮॥
ਜੁਗ ਮਾਤਨ ਕੋ ਕਰਿ ਪਗ ਬੰਧਨ॥ ਅਭਿਨੰਦਨ ਹ੍ਵੈ ਦੇਖਜੋ ਨੰਦਨ॥
ਦੇਤ ਅਸੀਸ ਸੀਸ ਕਰ ਫੇਰਾ॥ 'ਹੋਵਹੁ ਸੁਜਸ ਪ੍ਰਤਾਪ ਉਚੇਰਾ'॥੨੯॥
ਨਿਕਸੇ ਸਦਨ ਪੌਰ ਗੁਰ ਪੂਰੇ॥ ਪੰਕਜ ਪਾਇ ਉਪਾਯਨ ਰੂਰੇ॥
ਦਰਸ ਹੇਤ ਸਿੱਖ ਖਰੇ ਹਜ਼ਾਰੋਂ॥ ਉਮਗੇ ਜਨੁ ਜਸੁ ਪਾਰਾਵਾਰੋ॥੩੦॥

(ਰੁ: ੧ ਅੰ:੫)

ਐਉਂ ਫਕੀਰਾਂ ਦੇ ਪਾਤਸ਼ਾਹ, ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ, ਰੂਹਾਨੀਅਤ ਦੇ ਸੁਲਤਾਨ ਸਜੇ ਧਜੇ ਆਪਣੀ ਆਤਮ ਜਜੋਤੀ ਵਿਚ ਲਸਲਸ ਕਰਦੇ ਬਾਹਰ ਨਿਕਲੇ, ਅਗੇ ਸੰਗਤਾਂ ਦੇ ਜਮਘਟੇ ਦਰਸ਼ਨਾਂ ਵਾਸਤੇ ਖੜੇ ਸਨ, ਸ਼ਹਿਰ ਦੇ ਮਕਾਨ ਦਰਸ਼ਨ ਕਰਨ ਦੀ ਚਾਹਨਾਂ ਵਾਲਿਆਂ ਨਾਲ ਭਰੇ ਪਏ ਸਨ, ਘਰੋਂ ਬਾਹਰ ਇਕ ਬਲਵਾਨ ਕੁਮੈਤ ਘੋੜਾ ਖੜਾ ਸੀ, ਜਿਸ ਪਰ ਆਪ ਸਵਾਰ ਹੋ ਪਏ। ਸਵਾਰੀ ਸਹਿਜੇ ਸਹਿਜੇ ਟੁਰੀ :-

ਸਨੇ ਸਨੇ ਤਬ ਕੀਨ ਪਯਾਨਾ॥ ਗਰੀਯਨ ਮਹਿ ਠਾਂਢੇ ਨਰ ਆਨਾ॥
ਮਨਹੁੰ ਚਕੋਰ ਚੰਦ ਕੋ ਜੋਵੈਂ॥ ਰਿਦੈ ਅਨੰਦ ਨਿੰਮ੍ਰਿ ਸਿਰ ਹੋਵੈਂ॥੩੪॥
ਸਭ ਦਿਸ਼ ਦੇਖਤ ਜਾਤ ਕ੍ਰਿਪਾਲਾ॥ ਹੁਇ ਨਿਹਾਲੁ ਸ਼ਰਧਾਲੁ ਵਿਸਾਲਾ॥
ਭਈ ਭੀਰ ਬਹੁ ਮਾਨਵ ਕੇਰੀ॥ ਚਲਹਿ ਪਿਛਾਰੀ ਮੰਗਲ ਹੇਰੀ॥੩੫॥

ਚਾਰ ਚੁਫੇਰੇ ਤੋਂ ਤੇ ਮਹਿਲਾਂ ਉਪਰੋਂ ਫ਼ਲਸਰੀਆਂ ਤੇ ਸਿਹਰਿਆਂ ਦੀ ਬਰਖਾ ਹੁੰਦੀ ਸੀ, ਅਤਰ ਜਲ ਤੇ ਅੰਬੀਰ ਉਡਦੇ ਸੀ, ਕਿਤੇ ਸੰਖ ਦੀ ਧੁਨਿ ਉਠਦੀ ਸੀ, ਕਿਤੇ ਨਰਸਿੰਘੇ ਦਾ ਨਾਦ ਧੁਨਿ ਲਾਉਂਦਾ ਸੀ, ਕਿਤੇ ਤੂਤੀਆਂ ਤੇ ਨਫੀਰੀਆਂ ਵਜਦੀਆਂ ਸਨ! ਇਸ ਤਰ੍ਹਾਂ ਦੇ ਪਿਆਰ ਤੇ ਆਦਰ ਦੇ ਮੰਡਲ ਵਿਚੋਂ ਲੰਘਦੇ, ਸਤਿਕਾਰ ਲੈਂਦੇ, ਪਿਆਰ ਜਵਾਬ ਦੇਂਦੇ ਸਤਿਗੁਰੂ ਜੀ ਦਮਦਮੇ ਅੱਪੜੇ। ਅੱਗੇ ਦੀਵਾਨ ਸਜ ਰਿਹਾ ਸੀ, ਕੀਰਤਨ ਹੋ ਰਿਹਾ ਸੀ, ਸ੍ਰੀ ਗੁਰੂ ਜੀ ਘੋੜੇ ਤੋਂ ਉਤਰੇ, ਦੀਵਾਨ ਵਿਚੋਂ ਵਡੇ ਵਡੇ ਮੁਖੀ ਅੱਗੋਂ ਲੈਣ ਆਏ ਹੋਏ ਸਨ। ਮਾਮਾ ਜੀ ਤੇ ਹੋਰ ਮੁਖੀਏ ਨਾਲ ਹੋ ਲਏ। ਇਕ ਸੁਨਹਿਰੀ ਝੁਲਦੇ ਛੱਤਰ ਦੇ ਹੇਠਾਂ ਦੀਵਾਨ ਵਿਚ ਆਏ। ਸਾਰੀ ਸੰਗਤ ਜੈਕਾਰ ਕਰਦੀ ਖੜੀ ਹੋ ਗਈ, ਖੁਸ਼ੀਆਂ ਦਾ ਇਕ ਉਭਾਰ ਉਛਲਿਆ, ਪਿਆਰ ਤੇ ਉਮਾਹ ਭਰੇ ਦਿਲਾਂ ਦਾ ਉਮਡਾਉ ਉਮਡਿਆ। ਇਸ ਸੰਸਾਰਕ ਤੇ ਮਾਨਸਿਕ ਆਦਰ ਦੇ ਮੰਡਲ ਵਿਚ ਆਪ ਅੱਗੇ ਵਧੇ, ਤਖਤ ਉਪਰ ਵਿਛੀ ਆਪਣੇ ਪਹਿਲੇ ਸਤਿਗੁਰਾਂ ਦੇ ਬਿਰਾਜਣ ਦੀ ਗੱਦੀ ਨੂੰ ਅਦਬ ਨਾਲ ਤੱਕਿਆ, ਨੈਣ ਮੁੰਦ ਲਏ, ਹੱਥ ਜੋੜ ਲਏ, ਇਸ ਗੱਦੀ ਪਰ ਬਿਰਾਜੇ ਹੋਏ ਸਤਿਗੁਰ ਨਾਨਕ ਜੀ ਦਾ ਦਰਸ਼ਨ ਪਾਕੇ ਸੀਸ ਝੁਕਾਇਆ, ਫਿਰ ਗੁਰੂ ਅੰਗਦ ਦੇਵ ਜੀ ਦਾ ਧਿਆਨ ਇਸ ਪਰ ਬੈਠਾ ਤੱਕ ਕੇ ਸਿਰ ਨਿਵਾਇਆ, ਫਿਰ ਗੁਰੂ ਅਮਰ ਦੇਵ ਜੀ ਦੀ ਮੂਰਤੀ ਦੇਖਕੇ ਨਮਸਕਾਰ ਕੀਤੀ, ਫਿਰ ਸ੍ਰੀ ਗੁਰੂ ਰਾਮਦਾਸ ਜੀ ਦਾ ਦੀਦਾਰ ਹੋਇਆ, ਆਪਦੇ ਕਲਗੀ ਜਿਗਾ ਵਾਲੇ ਸੀਸ ਨੇ ਜੁਹਾਰ ਕੀਤੀ, ਫਿਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਰੂਪ ਨਿਹਾਰਿਆ ਤੇ ਪ੍ਰਣਾਮ ਕੀਤੀ, ਫਿਰ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੀ ਤੇਜਸ੍ਵੀ ਮੂਰਤਿ ਨਜ਼ਰ ਪਈ, ਤਦ ਫੇਰ ਮੱਥਾ ਟੇਕਿਆ, ਫਿਰ ਸ੍ਰੀ ਗੁਰੂ ਹਰਿਰਾਇ ਜੀ ਦਾ ਚਿਹਰਾ ਟਿਕੇ ਟਿਕਾਉ ਵਿਚ ਲਸਦਾ ਵੇਖਕੇ ਸਜਦਾ ਕੀਤਾ, ਫਿਰ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੁਖ ਹਰਤਾ ਦਾ ਪ੍ਰਤੱਖ ਝਲਕਾ ਵੱਜਾ, ਆਪ ਨੇ ਬੰਦਨਾ ਕੀਤੀ, ਫੇਰ ਪਿਤਾ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਹਰਖ ਸ਼ੋਕ ਤੋਂ ਅਤੀਤ ਸ੍ਵਰੂਪ ਗੱਦੀ ਤੇ ਬੈਠਾ ਨਜ਼ਰ ਪਿਆ, ਸਤਿਕਾਰ ਅਦਬ ਤੇ ਪਿਆਰ ਨਾਲ ਆਂਦਰਾਂ ਦੇ ਸਨੇਹ ਨੇ ਨੈਣ ਭਰ ਦਿਤੇ, ਉਨ੍ਹਾਂ ਸੁਹਣੇ ਸਤਿਗੁਰਾਂ ਦੇ ਚਰਨਾਂ ਤੇ ਮਸਤਕ ਧਰ ਦਿੱਤਾ। ਪਲ ਬਾਦ ਰੱਬੀ ਜੋਤਿ ਨੇ ਸਦਾ ਅਨੰਦ ਨਾਲ ਭਰੇ ਸਿਰ ਨੂੰ ਚਾਇਆ ਹੁਣ ਆਪ ਜੀ ਨੇ ਪਰਤਕੇ ਸਾਰੀ ਸੰਗਤ ਵਲ ਤੱਕਿਆ, ਗੁਰੂ ਵੰਸ਼ ਦੇ ਬੇਦੀ, ਤੇਹਣ, ਭੱਲੇ ਸਿਰਕਰਦਿਆਂ ਵਲ ਨਜ਼ਰ ਪਾਈ, ਸਭ ਦੇ ਮੂੰਹੋਂ ਇਕ ਵਾਰ ਸੱਦ ਆਈ :-

ਗੁਰਗੱਦੀ ਪਰ ਬਿਰਾਜੀਏ ਦਾਤਾ ਜੀਓ!
ਸਭਿਹਿਨਿ ਕੀ ਆਇਸੁ ਕੋ ਪਾਏ॥ ਭਏ ਅਰੂਢਨ ਗੁਰਨਿ ਮਨਾਏ॥੩੮॥
ਗੁਰਤਾ ਸਜੰਦਨ ਪਰ ਆਰੋਹੇ॥ ਦਿਖਜੋ ਪ੍ਰਤਾਪ ਦਜੋਸਪਤ ਸੋਹੇ॥
ਗਨ ਸੰਗਤ ਪੰਕਜ ਬਿਕਸੰਤੇ॥ ਬਿਚ ਮਕਰੰਦ ਅਨੰਦ ਬਧੰਤੇ॥੩੯॥

(ਸੂ: ਪ੍ਰ: ਰੁ: ੧ ਅੰ: ੫)

ਜਿਸ ਵੇਲੇ ਆਪ ਨੇ ਗੁਰ ਗਾਦੀ ਤੇ ਬੈਠ ਕੇ ਦਿਦਾਰਾ ਦਿਤਾ, ਚੌਰ ਬਰਦਾਰ ਨੇ ਪਿਛੇ ਖੜੋਕੇ ਚੌਰ ਕੀਤਾ, ਤਦ ਬਾਹਰ ਦੁੰਦਭੀ ਵਾਲਿਆਂ ਨੇ ਸ਼ਾਦਿਯਾਨਾ ਵਜਾਇਆ। ਇਸ ਪਿੱਛੋਂ ਸੰਗਤ ਸਾਰੀ ਨੇ, ਆਜ ਹਮਾਰੈ ਮੰਗਲ ਚਾਰ, ਦਾ ਸ਼ਬਦ ਗਾਂਵਿਆਂ। ਫ਼ਿਰ ਰਾਗੀ ਸਿੰਘ ਨੇ ਇਹੋ ਸ਼ਬਦ ਗਾਉਂਕੇ ਟਿੱਕੇ ਦੀ ਵਾਰ ਗਾਈ। ਹੁਣ ਬ੍ਰਿਧ ਦੀ ਵੰਸ਼ ਦੇ ਭਾਈ ਹਰਦਿੱਤਾ ਜੀ ਅਗੇ ਵਧੇ, ਨਾਲ ਸਾਹਿਬ ਰਾਮ ਕੁਇਰ ਜੀ ਨੂੰ ਲਿਆਏ। ਆਪ ਨੇ ਇਸ ਵੇਲੇ ਸੰਨਮ੍ਰ ਹੋ ਅਰਦਾਸਾ ਸੋਧਿਆ, ਫੇਰ ਹੱਥ ਵਿਚ ਸੋਨੇ ਦੀ ਕੇਸਰ-ਕਟੋਰੀ ਲੈ ਕੇ ਰਾਮ ਕੁਇਰ ਜੀ ਦੇ ਹੱਥੀਂ ਸ੍ਰੀ ਸਤਿਗੁਰ ਜੀ ਦੇ ਮਸਤਕ ਤੇ ਤਿਲਕ ਕਰਾਇਆ, ਫੇਰ ਨਾਲੀਏਰ ਤੇ ਪੰਜ ਪੈਸੇ- ਜੋ ਨਾਵੇਂ ਸਤਿਗੁਰਾਂ ਨੇ ਦਿੱਲੀ ਤੋਂ ਆਪਣੇ ਪਯਾਨ

ਤੋਂ ਪਹਿਲੇ ਘੱਲੇ ਸਨ-ਸਤਿਗੁਰੂ ਜੀ ਦੇ ਅੱਗੇ ਰਾਮ ਕੁਇਰ ਜੀ ਤੋਂ ਧਰਾਕੇ ਨਮਸਕਾਰ ਕਰ ਰਾਮ ਕੁਇਰ ਜੀ ਸਮੇਤ ਪਰਕਰਮਾ ਕੀਤੀ ਤੇ ਧਰਤੀ ਤੇ ਮੱਥਾ ਰੱਖਕੇ ਡੰਡੌਤ ਕੀਤੀ ਤੇ ਸੰਗਤ ਵਲ ਮੂੰਹ ਕਰਕੇ ਅਵਾਜ਼ਾ ਦਿੱਤਾ:-

ਸੱਚਾ ਪਾਤਸ਼ਾਹ ਦਸਵਾਂ ਗੁਰੂ ਹਾਜ਼ਰਾ ਹਜ਼ੂਰ, ਹਾਜ਼ਰਾ ਹਜ਼ੂਰ!
ਜਗਮਗ ਜੋਤਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ!

ਇਸ ਵੇਲੇ ਫਿਰ ਸ਼ਾਦਿਯਾਨੇ ਵੱਜੇ ਤੇ ਜੈ ਜੈਕਾਰ ਨਾਲ ਅਕਾਸ਼ ਗੂੰਜ ਉਠਿਆ ਇਹ ਮਰਿਯਾਦਾ ਪੰਜ ਪੈਸੇ ਨਾਲੀਏਰ ਅਗੇ ਧਰ, ਪ੍ਰਕਰਮਾ ਕਰ, ਮੱਥਾ ਟੇਕ ਕੇ ਗੁਰਿਆਈ ਦੇਣ ਦੀ ਆਦਿ ਪਾਤਸ਼ਾਹੀ ਤੋਂ ਅਜ ਤਕ ਜਾਰੀ ਸੀ, ਜੋ ਸਤਿਗੁਰ ਆਪ ਕਰਦੇ ਸੀ। ਏਥੇ ਸਤਿਗੁਰਾਂ ਦੀ ਆਗਾਜਾ ਵਿਚ ਭਾਈ ਬੁੱਢੇ ਕਿਆਂ ਨੇ ਕੀਤੀ। ਮੱਥੇ ਤੇ ਤਿਲਕ ਦੇਣਾ ਇਹ ਮਰਿਯਾਦਾ ਵੀ ਆਦਿ ਸਤਿਗੁਰਾਂ ਦੇ ਗੁਰੂ ਅੰਗਦ ਦੇਵ ਜੀ ਨੂੰ ਗੱਦੀ ਦੇ ਸਮੇਂ ਤੋਂ ਅਜ ਤਕ ਭਾਈ ਬੁੱਢਾ ਤੇ ਉਨ੍ਹਾਂ ਦੀ ਵੰਸ਼ ਦਾ ਮੁਖੀਆ ਕਰਦਾ ਆਇਆ ਸੀ। ਸੋ ਤਿਲਕ ਤੇ ਗੁਰਿਆਈ ਮਿਲ ਚੁੱਕਣ ਮਗਰੋਂ ਦੀ ਮਰਿਯਾਦਾ ਦਸਤਾਰ ਤੇ ਨਜ਼ਰਾਂ ਦੀ ਹੁੰਦੀ ਸੀ, ਜੋ ਸਭ ਤੋਂ ਮੂਹਰੇ ਭਾਈ ਬੁੱਢੇ ਕੇ ਕਰਦੇ ਹਨ, ਉਸ ਮੂਜਬ :-

ਕੋਰਦਾਰ ਚਹੂੰ ਓਰਨ ਚੀਰੇ॥ ਜਰੇ ਬਿਕੀਮਤ ਜਿਸ ਮਹਿ ਹੀਰੇ॥੨॥
ਜਬਰ ਜ਼ੇਬ ਜੁਤ ਜਗਮਗਕਾਰੀ॥ ਜਿਗਾ ਦਈ ਸਿਰ ਬੰਧ ਉਦਾਰੀ॥
ਜਰੇ ਜਵਾਹਰ ਜਾਗਤ ਜੋਤੀ॥ ਉੱਜਲ ਗੋਲ ਪੋਏ ਵਿਚ ਮੋਤੀ॥੩॥
ਕਲਗੀ ਚਾਰੁ ਉਤੰਗਹਿ ਕਰੀ॥ ਸਤਿਗੁਰ ਸੀਸ ਧਰੀ ਬਿਧਿ ਖਰੀ॥
ਬਹੁ ਮੋਲਾ ਇਕ ਦੀਨਸ ਬਾਜ॥ ਕਰ ਬਿਠਾਇ ਦੇਖਜੋ ਮਹਾਰਾਜ॥੪॥

(ਸੂ: ਪ੍ਰ: ਰੁ:੧ ਐਸੂ ੬)

ਇਕ ਕਲਗੀ ਤੇ ਜਿਗਾ ਹੀਰਿਆਂ ਪੰਨਿਆਂ ਦੀ ਜੜਤ ਵਾਲੀ ਇਕ ਦਸਤਾਰ ਸਮੇਤ ਪੇਸ਼ ਕੀਤੀ ਤੇ ਸੀਸ ਤੇ ਤ੍ਰੈਏ ਸ਼ੈਆਂ ਸਜਾ ਦਿੱਤੀਆਂ। ਇਕ ਦੁਸ਼ਾਲਾ, ਮੋਤੀਆਂ ਦੀ ਮਾਲਾ, ਇਕ ਕਮਾਣ, ਇਕ ਤਲਵਾਰ, ਇਕ ਚਾਂਦੀ ਦੇ ਸਾਜ਼ ਦਾ ਘੋੜਾ, ਇਕ ਬਾਜ ਤੇ ਪੰਜ ਮੁਹਰਾਂ ਅਰਪਨ ਕੀਤੀਆਂ*।

ਔਰੰਗਜ਼ੇਬ ਨਾਵੇਂ ਸਤਿਗੁਰਾਂ ਨੂੰ ਕਤਲ ਕਰਦਾ ਹੈ ਕਿ ਮੇਰਾ ਭੈ ਬੈਠੇ, ਲੋਕੀਂ ਡਰਨ ਤੇ ਜ਼ਬਰਦਸਤੀ ਮੁਲਕ ਮੁਸਲਮਾਨ ਕਰ ਲਵਾਂ। ਜੇ ਮੈਂ ਗੁਰੂ ਤੇਗ ਬਹਾਦਰ ਨੂੰ ਮਾਰ ਲਿਆ ਤਾਂ ਫੇਰ ਕੌਣ ਕੁਸਕੂ? ਪਰ ਏਥੇ ਸਿੱਖਾਂ ਪੁਰ ਓਹ ਨਿਰਭੈਤਾ ਵੱਸ ਰਹੀ ਹੈ ਕਿ ਨਾਵੇਂ ਸਤਿਗੁਰਾਂ ਦੇ ਸਾਕੇ ਤੋਂ ਹੋਰ ਨਿਰਭੈ ਹੁੰਦੇ ਹਨ। ਆਪਣੇ ਸਤਿਗੁਰ ਜੀ ਦਾ ਤਿਲਕ ਪੂਰੀ ਰਾਜਸੀ ਤਖਤ ਨਸ਼ੀਨੀ ਦੇ ਠਾਠਬਾਠ ਦਾ ਕਰਦੇ ਹਨ। ਇੱਥੋਂ ਤਾਂਈ ਕਿ ਕਲਗੀ ਜਿਗਾ ਬੀ ਗੱਦੀ ਤੇ ਬਿਠਾ ਕੇ ਲਾਉਂਦੇ ਹਨ, ਸ਼ਸਤ੍ਰ ਘੋੜੇ ਤੇ ਬਾਜ ਅਰਪਦੇ ਹਨ। ਸਿੱਖ ਭੈ ਦਿੰਦੇ ਨਹੀਂ, ਪਰ ਭੈ ਮੰਨਦੇ ਬੀ ਨਹੀਂ। ਤ੍ਰੈ ਚਾਰ ਮਹੀਨੇ ਹੋਏ ਕਿ ਨਾਵੇਂ ਗੁਰੂ ਜੀ ਸ਼ਹੀਦ ਹੁੰਦੇ ਹਨ, ਪਰ ਅੱਜ ਉਸੇ ਨਾਵੇਂ ਗੁਰੂ ਦੇ ਸਿੱਖ ਉਨ੍ਹਾਂ ਦੇ ਸਿੱਖਾਏ ਉੱਜਲ ਮਤ, ਆਨ ਸ਼ਾਨ, ਗੈਰਤ, ਅਣਖ ਵਾਲੇ ਅਭੈ ਬੰਦੇ ਉਨ੍ਹਾਂ ਦੇ ਥਾਪੇ ਅਸੂਲ :-

'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ॥' ਮੂਜਬ ਨਿਰਭੈ ਤੇ ਜੀਉਂਦੀ ਜਾਗਦੀ ਸੂਰਤ ਵਾਲੇ ਗੁਰੂ ਗੱਦੀ ਦੀ ਮਰਿਯਾਦਾ ਕਰਦੇ ਹਨ।

---

*ਇਹ ਤ੍ਰ: ਖਾ: ਦਾ ਲੇਖ ਹੈ, ਜੀਵਨ ਬਾਬਾ ਬੁਢਾ ਵਿਚ ਲਿਖਿਆ ਹੈ ਕਿ ਪੰਜ ਘੋੜੇ, ੧ ਬਾਜ਼, ਪੰਜ ਸੋ ਮੁਹਰ ਤੇ ਇਕ ਪੁਸ਼ਾਕ।

ਭਾਈ ਬੁੱਢੇ ਕੇ ਦੇ ਘਰ ਦੀ ਰਸਮ ਹੋਣ ਮਗਰੋਂ ਬੇਦੀ, ਤੇਹਣ, ਭੱਲੇ ਗੁਰਵੰਸ਼ ਦੇ ਵਡਕਿਆਂ ਦੀਆਂ ਭੇਟਾਂ ਪੇਸ਼ ਹੋਈਆਂ। ਮਾਮਾ ਕ੍ਰਿਪਾਲ ਜੀ ਤੇ ਹੋਰ ਸੰਬੰਧੀਆ, ਮਸੰਦਾਂ, ਸੰਗਤਾਂ ਤੇ ਸਿੱਖਾਂ ਵਲੋਂ ਭੇਟਾਂ ਅਰਪਣ ਹੋਈਆਂ। ਮੇਵੜਾ ਹਰ ਇਕ ਦੀ ਅਰਦਾਸ ਕਰਦਾ ਸੀ, ਮੁਨਸ਼ੀ ਲਿਖਦੇ ਸਨ ਤੇ ਮਾਮਾ ਜੀ ਤੇ ਦੀਵਾਨ ਜੀ ਸੰਭਾਲਦੇ ਸਨ। ਸੁਗਾਤਾਂ ਤੇ ਭੇਟਾ ਦੇ ਅੰਬਾਰ ਲਗ ਗਏ। ਇਸ ਤੋਂ ਮਗਰੋਂ ਫੇਰ ਰਾਗੀਆਂ ਨੇ ਸ਼ਬਦ ਪੜ੍ਹਿਆ, ਅਰਦਾਸਾ ਸੋਧਿਆ ਗਿਆ ਤੇ ਕੜਾਹ ਪ੍ਰਸ਼ਾਦ ਵਰਤਾਇਆ। ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਹਜਾਰ ਰੁਪਏ ਦਾ ਕੜਾਹ ਪ੍ਰਸ਼ਾਦ ਅਜ ਸੰਗਤ ਵਿਚ ਵਰਤਿਆ। ਤ੍ਵ: ਖਾ: ਵਾਲੇ ਲਿਖਦੇ ਹਨ ਕਿ ਪੰਜ ਹਜ਼ਾਰ ਦਾ ਕੜਾਹ ਪ੍ਰਸ਼ਾਦ ਵਰਤਿਆ। ਇਸ ਤੋਂ ਅੰਦਾਜ਼ਾ ਹੋ ਸਕਦਾ ਹੈ ਕਿ ਕਿਤਨੀ ਕੁ ਸੰਗਤ ਆਈ ਹੋਊ।

ਇਸ ਤਰ੍ਹਾਂ ਇਸ ਛੋਟੀ ਉਮਰੇ ਹੀ ਗੁਰਗੱਦੀ ਦੀ ਵਾਗ ਡੋਰ ਸੰਭਾਲ ਕੇ ਆਪ ਜੀ ਨੇ ਕਾਰਜ ਆਰੰਭ ਦਿੱਤਾ। ਆਪ ਜੀ ਨੂੰ ਇਸ ਅਵਸਥਾ ਵਿਚ ਘੋੜੇ ਦੀ ਅਸਵਾਰੀ ਤੇ ਧਨੁਖਬਾਣ ਦਾ ਬਹੁਤ ਸ਼ੌਕ ਸੀ। ਨਿੱਕੇ ਤੀਰ, ਨਿੱਕੇ ਕਮਾਣ, ਤੇ ਗੁਲੇਲਾਂ ਦੀਆਂ ਖੇਡਾਂ ਪਟਣੇ ਤੋਂ ਹੀ ਅਭਯਾਸ ਕਰਦੇ ਆਏ ਸੇ। ਘੋੜੇ ਤੇ ਚੜ੍ਹਨਾਂ ਬੀ ਪਿਤਾ ਜੀ ਦੇ ਵੇਲੇ ਸਿੱਖ ਚੁਕੇ ਸੇ। ਹੁਣ ਕੁਦਰਤ ਦਾ ਰੰਗ ਦੇਖੋ, ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਵਿਚ ਅਡੋਲ ਅਚੱਲ ਬੈਠ ਕੇ ਕਈ ਵੇਰ ਕੀਰਤਨ ਦੇ ਪ੍ਰਭਾਵ ਵਿਚ ਨੈਣ ਭੀ ਭਰ ਆਉਂਦੇ ਹਨ। ਭੋਗ ਪਏ ਤੇ ਸੰਗਤਾਂ ਨਾਲ ਗਲ ਬਾਤ ਸੁਹਣੀ ਕਰਦੇ, ਅਰਦਾਸਾ ਸੁਣ ਕੇ ਮਿਹਰਾਂ ਬੀ ਕਰਦੇ, ਉੱਠ ਕੇ ਘਰ ਜਾ ਪ੍ਰਸ਼ਾਦ ਛਕ ਦੁਪਹਿਰੇ ਧਨੁਖ ਬਾਣ ਦੇ ਰੰਗ ਵੇਖਦੇ। ਲਾਹੌਰ ਤੋਂ ਆਪਣੇ ਮੇਲ ਦੇ ਖਾਸ ਤੀਰ ਕਮਾਨ ਮੰਗਵਾਏ ਹਨ। ਬੀਬੀ ਵੀਰੋ ਦੇ ਬੇਟੇ, ਸੂਰਜ ਮਲ ਦੇ ਪੋਤ੍ਰੇ, ਹੋਰ ਹਮਜੋਲੀ ਤੇ ਵਡੇ ਸਾਕ ਸਨਬੰਧੀ, ਜੋ ਜੋ ਤੀਰੰਦਾਜ਼ੀ, ਘੋੜ ਸਵਾਰ ਤੇ ਬੰਦੂਕ ਚਲਾਉਣ ਵਿਚ ਸਿਆਣੇ ਸਨ, ਪਾਸ ਰੱਖ ਲਏ। ਦੁਪਹਿਰੇ ਇਨ੍ਹਾਂ ਦੇ ਅਭਯਾਸ ਵੇਖਦੇ, ਆਪ ਤੀਰ ਚਲਾਉਂਦੇ ਦੂਰ ਦੂਰ ਨਿਸ਼ਾਨੇ ਫੁੰਡਦੇ, ਉਨ੍ਹਾਂ ਤੋਂ ਬੰਦੂਕਾਂ ਚਲਵਾ ਕੇ ਨਿਸ਼ਾਨੇ ਤੇ ਗੋਲੀ ਵਜਦੀ ਤੱਕ ਕੇ ਖੁਸ਼ ਹੁੰਦੇ। ਲੌਢੇ ਪਹਿਰ ਆਪ ਸ਼ਿਕਾਰ ਨੂੰ ਜਾਂਦੇ, ਸ਼ਿਕਾਰ ਵੇਖਦੇ, ਘੋੜ ਦੌੜਾਂ ਕਰਵਾਉਂਦੇ, ਗਤਕੇ ਦੀ ਖੇਡ ਕਰਵਾਉਂਦੇ ਤੇ ਸਭ ਤਰ੍ਹਾਂ ਦੇ ਹਥਿਆਰ ਤੱਕ ਕੇ ਖੁਸ਼ ਹੁੰਦੇ। ਸਿੱਖ ਬੀ ਸੁਹਣੇ ਸੁਹਣੇ ਹਥਿਆਰ ਭੇਟਾ ਲਿਆਉਂਦੇ। ਆਪ ਸੰਧਿਆ ਹੋਈ ਤੇ ਸੋਦਰ ਰਹਿਰਾਸ ਦੇ ਦੀਵਾਨ ਵਿਚ ਜ਼ਰੂਰ ਪਹੁੰਚਦੇ ਅਰ ਪਾਠ ਬੜੇ ਅਡੋਲ ਹੋਕੇ ਸੁਣਦੇ। ਕਦੇ ਕਦੇ ਅਸਚਰਜ ਗਲਾਂ ਕਰਦੇ, ਕਦੇ ਹਸਦੇ, ਖੇਲਦੇ, ਖਿੜਦੇ ਖਿੜਦੇ ਹੱਥ ਨਾ ਆਉਂਦੇ, ਪਰ ਕਦੇ ਐਸੇ ਵੈਰਾਗ ਵਿਚ ਆਕੇ ਕੋਈ ਸਬਦ ਗਾਉਂ ਉਠਦੇ ਕਿ ਸਾਰੇ ਜਗਤ ਤੇ ਉਪਰਾਮਤਾ ਦਾ ਪ੍ਰਭਾਵ ਛਾ ਜਾਂਦਾ।

ਗੁਰ ਪ੍ਰਤਾਪ ਸੂਰਜ ਅਨੁਸਾਰ ਸੰਮਤ ੧੭੩੮ ਦੇ ਹਾੜ ੨੩ ਪ੍ਰਵਿਸ਼ਟੇ ਨੂੰ ਸਤਿਗੁਰੂ ਜੀ ਦਾ ਲਾਹੌਰ ਦੇ ਪ੍ਰੇਮੀ ਖੱਤ੍ਰੀ ਭਿਖੀਏ ਦੀ ਕਾਕੀ 'ਜੀਤੋ' ਜੀ ਨਾਲ ਵਿਵਾਹ ਹੋਇਆ। ਆਨੰਦਪੁਰ ਤੋਂ ਕੁਛ ਕੁ ਮੀਲਾਂ ਤੇ ਨਵਾਂ ਨਗਰ ਲਾਹੌਰ ਰਚਿਆ ਗਿਆ। ਭਿਖੀਆ ਪਰਵਾਰ ਸਮੇਤ ਉਥੇ ਆ ਗਿਆ ਤੇ ਵਿਵਾਹ ਦੀ ਮਰਿਯਾਦਾ ਓਥੇ ਹੋਈ, ਪਰ ਤਵਾਰੀਖ ਖਾਲਸਾ ਵਿਚ ਲਿਖਿਆ ਹੈ ਕਿ ਲਾਹੌਰ ਦੇ ਭਿਖੀਏ ਜਾਤ ਦੇ ਖੱਤ੍ਰੀ ਹਰਜਸਰਾਇ ਜੀ ਦੀ ਸਪੁਤਰੀ ਨਾਲ ੧੫ ਜੇਠ ਸੰ: ੧੭੩੦ ਨੂੰ ਗੁਰੂ ਜੀ ਦਾ ਵਿਵਾਹ ਗੁਰੂ ਤੇਗ ਬਹਾਦਰ ਜੀ ਨੇ ਆਪ ਰਚਿਆ ਤੇ ਆਨੰਦਪੁਰ ਕੋਲ ਲਾਹੌਰ ਰਚਕੇ ਓਥੇ ਮਰਿਯਾਦਾ ਕੀਤੀ ਸੀ।

ਮੁਲਤਾਨ ਵਾਲੇ ਪਾਸੇ ਇਕ 'ਰੂਪਾ' ਨਾਮੇ ਧਾੜਵੀ ਸੀ ਤੇ ਇਕ ਰੂਪਾ ਗੁਰੂ ਕਾ ਸਿੱਖ ਸੀ, ਜਾਪਦਾ ਹੈ ਕਿ ਧਾੜਵੀ ਦੇ ਭੁਲੇਖੇ ਨਾਮ ਇੱਕੋ ਹੋਣ ਕਰਕੇ ਧਾੜਵੀ ਦੇ ਕਿਸੇ ਅਪ੍ਰਾਧ ਵਿਚ ਸਿੱਖ

ਰੂਪਾ ਫੜਿਆ ਗਿਆ। ਗੁਰੂ-ਮਿਹਰ ਨਾਲ ਇਹ ਸਜਣ ਸੱਚ ਦੇ ਪ੍ਰਗਟ ਹੋ ਜਾਣ ਨਾਲ ਸੱਚਾ ਸਾਬਤ ਹੋ ਗਿਆ।

ਰੂਪਾ ਖੁਸ਼ੀ ਖੁਸ਼ੀ ਘਰ ਆਇਆ। ਸ਼ੁਕਰ ਸ਼ੁਕਰ ਵਿਚ, ਖੁਸ਼ੀ ਖੁਸ਼ੀ, ਹਾਂ, ਇਸ ਲਈ ਕਿ ਹੁਣ ਆਨੰਦਪੁਰ ਜਾਏਗਾ, ਪਰ ਅੱਗੇ ਇਸਤਰੀ ਬੀਮਾਰ ਸੀ। ਦਸਤਾਰਬੰਦੀ ਵੇਲੇ, ਗੁਰਗੱਦੀ ਬਿਰਾਜਣ ਵੇਲੇ, ਤਖਤ ਨਸ਼ੀਨੀ ਵੇਲੇ, ਵੀ ਆਨੰਦਪੁਰ ਨਹੀਂ ਪੁੱਜ ਸਕਿਆ ਸੀ, ਹੁਣ ਦੀਪਮਾਲਾ ਦੇ ਸਮਾਗਮ ਤੇ ਪਹੁੰਚਣ ਦਾ ਸੰਕਲਪ ਸੀ ਕਿ ਕਿਸ਼ੋਰ ਮੂਰਤੀ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਵੇ, ਪਰ ਕੁਦਰਤ ਨੇ ਜਾਣੋਂ ਰੋਕ ਲਿਆ। ਮੁਲਤਾਨ ਦਾ ਮਸੰਦ ਦੂਲਚਾ ਆਨੰਦ ਪੁਰ ਜਾਣ ਨੂੰ ਤਿਆਰ ਸੀ, ਸੋ ਰੂਪਾ ਉਸਦੇ ਘਰ ਪੁੱਜਾ ਤੇ ਜਾਕੇ ਉਸਦੇ ਅਗੇ-ਸੌ ਮੋਤੀ ਸੁੱਚੇ ਦਸਤਾਰ ਲਈ, ੫੦ ਮੋਹਰਾਂ, ਇਕ ਜੋੜੀ ਕੜੇ ਜੜਾਊ, ਇਕ ਖੰਜਰ ਜੜਾਊ, ਇਕ ਪੁਸ਼ਾਕ ਰੇਸ਼ਮੀ ਦਰਿਆਈ ਦੀ ਤੇ ਦੋ ਪੁਸ਼ਾਕੇ ਮਾਤਾ ਜੀਆਂ ਵਾਸਤੇ ਪੱਟ ਦੇ ਤੇ ਹੋਰ ਪਦਾਰਥ ਧਰਕੇ ਆਖਿਆ ਕਿ ਇਹ ਭੇਟਾ ਮੇਰੇ ਸਤਿਗੁਰ ਦੇ ਅਗੇ ਧਰਕੇ ਰੋ ਕੇ ਆਖੀਂ :-

'ਗੁਰੂ ਨਾਨਕ ਦਾ ਘਰ ਸਭ ਤੋਂ ਵਡਾ ਹੈ, ਦਾਤਾ! ਤੂੰ ਧੰਨ ਹੈਂ, ਜਿਸਨੇ ਮੇਰੀ ਸ਼ਰਮ ਰੱਖੀ! ਤੂੰ ਧੰਨ ਹੈਂ! ਕ੍ਰਿਪਾਲ ਹੋ, ਹੁਣ ਇਨ੍ਹਾਂ ਸਧਰਾਂ ਦੇ ਨੈਣਾਂ ਨੂੰ ਦਰਸ਼ਨ ਦੇਹ। ਮੈਂ ਸ਼ਰਮਿੰਦਾ ਹਾਂ, ਬੇਮੁਖ ਹਾਂ ਕਿ ਨਾਵੇਂ ਸਤਿਗੁਰਾਂ ਦੇ ਸਾਕੇ ਵੇਲੇ ਨਾ ਪੁਜਾ; ਹੁਣ ਮੌਤ ਤੇ ਅਪਜਸ ਦੇ ਮੂੰਹੋਂ ਛੁੱਟਕੇ ਤਿਆਰ ਹੋਇਆ ਹਵਾਇਆ ਫੇਰ ਰਹਿ ਗਿਆ, ਦਾਤਾ! ਮਿਹਰ ਕਰ ਅਰ ਦਰਸ਼ਨ ਬਖ਼ਸ਼।'

ਦੂਲਚਾ ਆਨੰਦਪੁਰ ਅੱਪੜ ਗਿਆ ਸੀ, ਨਾਲ ਸੰਗਤ ਵੀ ਆਈ ਸੀ, ਸਾਰੇ ਪੇਸ਼ ਹੋ ਚੁਕੇ ਸੀ ਸਤਿਗੁਰਾਂ ਦੇ ਅੱਗੇ, ਨਾ ਆ ਸਕੇ ਸਿੱਖਾਂ ਦੀਆਂ ਕਾਰ ਭੇਟਾ ਪੇਸ਼ ਹੋਈਆਂ, ਮੇਵੜੇ ਨੇ ਅਰਦਾਸ ਕੀਤੀ, ਸਭ ਵਸਤਾਂ ਖਜ਼ਾਨੇ ਦਾਖਲ ਹੋ ਗਈਆਂ, ਗੱਲ ਮੁਕ ਗਈ। ਦੀਪ ਮਾਲਾ ਦਾ ਦਰਸ਼ਨ ਮੇਲਾ ਹੋ ਚੁੱਕਾ।

ਦੂਲਚੇ ਤੇ ਭਾਈ ਹਰਦਿਤੇ ਦੇ ਕਈ ਵੇਰ ਬਚਨ ਬਿਲਾਸ ਗੁਰ ਘਰ ਸੰਬੰਧੀ ਹੋਏ। ਇਕ ਦਿਨ ਭਾਈ ਹਰਦਿੱਤਾ ਜੀ ਤੇ ਦੂਲਚੇ ਦੇ ਫੇਰ ਬਚਨ ਬਿਲਾਸ ਚੱਲ ਪਏ। ਹਰਦਿੱਤਾ ਕਹਿ ਰਿਹਾ ਸੀ ਕਿ ਦਸਮੇਂ ਸਤਿਗੁਰ ਜੀ ਗੁਰੂ ਹਰਿਗੋਬਿੰਦ ਜੀ ਦੇ ਤ੍ਰੀਕੇ ਤੇ ਚੱਲ ਰਹੇ ਹਨ। ਕਿੰਨੀ ਨਿੱਕੀ ਆਰਬਲਾ ਹੈ ਤੇ ਸ਼ਸਤ੍ਰਾਂ ਤੇ ਜੰਗੀ ਸਾਮਾਨਾਂ ਨਾਲ ਕਿੰਨਾ ਪਿਆਰ ਹੈ। ਦੂਲਚਾ ਕਹਿੰਦਾ ਸੀ ਕਿ ਔਰੰਗਜ਼ੇਬ ਦੇ ਵੈਰ ਨੂੰ ਰਗੜ ਨਹੀਂ ਦੇਣੀ ਚਾਹੀਏ, ਤੇ ਹਰਦਿੱਤਾ ਕਹਿ ਰਿਹਾ ਸੀ ਕਿ ਸਤਿਗੁਰ ਨੂੰ ਤੂੰ ਮਾਮੂਲੀ ਬੱਚਾ ਕਿਉਂ ਸਮਝਦਾ ਹੈਂ?

ਹਰਦਿੱਤਾ-ਦੂਲਚਾ ਜੀ! ਤੁਸੀਂ ਗਲਤੀ ਤੇ ਹੋ, ਸਾਰੇ ਮਨੁੱਖ ਹਨ ਤੇ ਇਕੋ ਜਾਤੀ, ਇਕੋ ਸ਼੍ਰੇਣੀ ਯਾ ਇਕੋ ਕਿਸਮ ਦੇ ਜੀਵ ਹਨ, ਸਾਰੇ ਜਾਨਦਾਰਾਂ ਤੋਂ ਉਪਰਲੀ ਸ਼੍ਰੇਣੀ, ਪਰ ਸਾਰੇ ਇਕੋ ਜਿਹੇ ਹਨ, ਇਹ ਭੁੱਲ ਹੈ। ਹਰੇਕ ਦੇ ਅੰਦਰਲੇ ਦੀ ਤਾਕਤ, ਲਿਆਕਤ, ਪ੍ਰਬੀਨਤਾ, ਦਿਲ, ਦਿਮਾਗ ਅੱਡ ਅੱਡ ਤਾਕਤਾਂ ਰਖਦੇ ਹਨ, ਸੋ ਵਡਿਆਈ ਛੁਟਿਆਈ ਦਾ ਬੀਜ ਅੰਦਰ ਹੈ, ਫੇਰ ਕੋਈ ਇਨਸਾਨ ਕਲਾਧਾਰੀ ਹੁੰਦਾ ਹੈ, ਉਹ ਪੁਰਖ ਦੂਸਰਿਆਂ ਸਿਆਣਿਆਂ ਨਾਲੋਂ ਸੁਤੇ ਸਿਧ ਤੇ ਵਧੇਰੇ ਪ੍ਰਬੀਨ ਹੁੰਦਾ ਹੈ। ਕਲਾਧਾਰੀ ਇਕ ਜੀਉਂਦੀ ਤਾਕਤ ਹੈ, ਮਾਨੁੱਖਾਂ ਵਿਚ ਮਾਨੁੱਖਾਂ ਤੋਂ ਉਚੇਰੀ ਸ਼੍ਰੇਣੀ ਦਾ ਮਣਕਾ ਹੈ, ਓਹ ਬਲਦਾ ਭਬਾਕਾ ਹੈ, ਜੀਵਨ ਅਲਾਂਬਾ ਹੈ।

ਦੂਲਚਾ-ਕੀ ਸਤਿਗਰ ਜੀ ਕਲਾਧਾਰੀ ਹਨ?

ਹਰਦਿੱਤਾ-ਮੈਂ ਇਹ ਕਹਿਣਾ ਬੇਅਦਬੀ ਸਮਝਦਾ ਹਾਂ, ਕਿਉਂਕਿ ਕਲਾਧਾਰੀ ਉਨ੍ਹਾਂ ਦੇ ਅੱਗੇ ਨੀਵੀਂ ਸ਼੍ਰੇਣੀ ਹੈ, ਓਹ ਉਹਨਾਂ ਵਿਚੋਂ ਵੀ ਉਚੀ ਸ਼ੈ ਹਨ।

ਦੂਲਚਾ-ਕਰਾਮਾਤੀ ਹਨ?

ਹਰਦਿੱਤਾ-ਕਰਾਮਾਤ ਕੋਈ ਵੱਡੀ ਗੱਲ ਨਹੀਂ, ਪਰ ਕਈ ਨਿੱਕੇ ਮਨਾਂ ਨੂੰ ਭਰੋਸਾ ਆਉਂਦਾ ਹੀ ਕਰਾਮਾਤ ਤੋਂ ਹੈ। ਦੇਖੋ ਅਗਲੇ ਦਿਨ ਸਤਿਗੁਰਾਂ ਤ੍ਰੈ ਬਰਛੇ ਮਾਰਕੇ ਤ੍ਰੈ ਸੁਮ ਪਾਣੀ ਦੇ ਖੁਹਲੇ ਹਨ, ਇਸ ਅਸਚਰਜ ਕਾਰਜ ਪਰ ਹਜ਼ਾਰਾਂ ਜੀਵਾਂ ਦਾ ਸੰਸਾ ਨਿਵਿਰਤ ਹੋ ਗਿਆ। ਸਭ ਨੇ ਮੰਨ ਲਿਆ ਕਿ ਇਸ ਕਿਸ਼ੋਰ ਅਵਸਥਾ ਵਿਚ ਅਚੰਭਾ ਕੀਤਾ ਨੇ। ਹਾਂ ਇਹ ਜੋਤਿ ਗੁਰੂ ਨਾਨਕ ਜੀ ਦੀ ਹੈ; ਇਹ ਘਰ ਅਜ਼ਮਤ ਵਾਲਾ ਹੈ। ਫੇਰ ਇਕ ਦਿਨ ਇਕ ਆਦਮੀ ਬਜ਼ਾਰ ਵਿਚ ਰੋਂਦਾ ਪਿਆ ਸੀ ਕਿ ਮੇਰੀ ਥੈਲੀ ਚੋਰ ਚੁਰਾ ਕੇ ਲੈ ਗਿਆ ਹੈ। ਸਤਿਗੁਰਾਂ ਪਾਸ ਪੁੱਜਾ ਕਿ ਆਪ ਦੇ ਘਰ ਆਇਆਂ ਬੀ ਚੋਰ ਪੈਂਦੇ ਹਨ, ਤਦ ਆਪ ਨੇ ਚੋਰ ਦਾ ਘਰ ਤੇ ਉਸਦੀ ਤਾਕੀ ਵਿਚ ਪਈ ਥੈਲੀ ਦਾ ਪਤਾ ਦੇਕੇ ਆਦਮੀ ਟੋਰੇ। ਠੀਕ ਓਥੋਂ ਹੀ ਸਭ ਕੁਛ ਨਿਕਲਿਆ, ਇਹ ਨਿਸ਼ਾਨੀਆਂ ਦਿਲਾਂ ਨੂੰ ਈਮਾਨ ਬਨ੍ਹਾਂਦੀਆਂ ਹਨ। ਇਹ ਸੁਣਕੇ ਦੂਲਚੇ ਦਾ ਰੰਗ ਕੁਛ ਫਿਰਿਆ, ਕੁਛ ਘਬਰਾ ਜਿਹਾ ਆਇਆ, ਪਰ ਫੇਰ ਸੰਭਲਕੇ ਕਹਿਣ ਲਗਾ: ਉਮਰ ਬੜੀ ਛੋਟੀ ਹੈ, ਸਮਾਧੀ-ਧਿਆਨ ਜੋਗ ਵਿਚ ਜੁੜਨਾ, ਪਾਰਦਰਸ਼ਕ ਹੋਣਾ ਇਸ ਉਮਰੇ ਕਿੰਵ?

ਹਰਦਿੱਤਾ ਜੀ-ਦੂਲਚਿਆ! ਤੂੰ ਕਿੱਥੇ ਚਲਾ ਗਿਆ, ਇਨ੍ਹਾਂ ਨੂੰ ਹਠ ਯੋਗੀ ਕਿ ਰਾਜ ਯੋਗੀ ਸਮਝਦਾ ਹੈਂ? ਗੁਰ ਨਾਨਕ ਦਾ ਘਰ ਤੂੰ ਕਰਾਮਾਤ ਯਾ ਹਠਾਂ ਨਾਲ ਕਰਾਮਾਤਾਂ ਕਰਦਾ ਸਮਝਿਆ ਹੈ? ਇਹ ਤਾਂ ਕੋਈ ਅਗੰਮੀ ਘਰ ਹੈ, ਇੱਥੇ ਰੂਹਾਨੀ ਤਾਕਤ ਅਗੰਮੀ ਹੈ, ਦੇਖ! ਕਰਾਮਾਤ, ਸਭ ਤੋਂ ਵੱਡੀ ਕਰਾਮਾਤ ਇਹ ਹੈ :- ਕਦੇ ਕਿਤੇ ਕਲਾਧਾਰੀ ਦੇ ਬਾਦ ਕਲਾਧਾਰੀ ਨਹੀਂ ਆਇਆ, ਕਿਤੇ ਆਇਆ ਹੋਊ ਤਾਂ ਇਕ ਹੱਦ ਦੋ। ਇੱਥੇ ਦੇਖ ਗੁਰੂ ਨਾਨਕ ਦੇਵ ਤੋਂ ਲੈ ਕੇ ਦਸਮੇਂ ਜਾਮੇ ਤਕ ਇਕ ਤੋਂ ਪਿਛੋਂ ਦੂਆ ਰੂਹਾਨੀ ਕਲਾ ਦਾ ਕਲਾਵਾਨ : ਹਾਂ, ਕਲਾਵਾਨਾਂ ਦਾ ਸਰਦਾਰ ਆਇਆ ਹੈ, ਸੋਚਕੇ ਵੇਖ ਕਿ ਕਿਸਤੋਂ ਕਿਹੜਾ ਘੱਟ ਸੀ? ਇਹ ਰੱਬੀ ਕਰਾਮਾਤ ਹੈ। ਨਵਾਂ ਰਾਹ ਨਵਾਂ ਮਾਰਗ, ਮੋਏ ਜਿਵਾ ਦਿੱਤੇ ਹਨ, ਰੂਹਾਂ ਭਰ ਦਿਤੀਆਂ ਹਨ, ਨਾਮ ਮਨਾਂ ਵਿਚ ਪ੍ਰੋ ਦਿੱਤੇ ਹਨ, ਵਾਹਿਗੁਰੂ ਜੀ ਦੀ ਮਾਨੋ ਮੂਰਤਿ ਦਿਲਾਂ ਉੱਤੇ ਖਿੱਚ ਦਿੱਤੀ ਹੈ, ਇਹ ਹੈ ਕਰਾਮਾਤ। ਦੇਖ! ਕੀਹ ਉਮਰ ਹੈ, ਕੀਕੂੰ ਭਜਨ ਬੰਦਗੀ ਹੈ, ਕੀਕੂੰ ਨਾਮ ਦਾਨ ਦੇਂਦੇ ਹਨ। ਨਾਮ ਦੇਂਦੇ ਹਨ ਤਾਂ ਅੰਦਰ ਪੁੜਦਾ ਹੈ। ਅਜੇ ਇਸੇ ਦੀਪਮਾਲਾ ਦੀ ਗਲ ਹੈ : ਇਕ ਬੈਰਾਗੀ ਸਾਧੂ ਨੇ ਕਿਹਾ, 'ਮੈਂ ਦੂਰੋਂ ਆਸ ਕਰਕੇ ਆਇਆ ਹਾਂ, ਮੈਂ ਸਾਧ ਹੋਇਆ, ਮੈਨੂੰ ਸਾਂਈਂ ਨਹੀਂ ਲੱਭਾ, ਮੈਂ ਸੁਣਿਆ ਗੁਰ ਨਾਨਕ ਦੇ ਦਰ ਰੱਬ ਲੱਭਦਾ ਹੈ ਹੇ ਉਸ ਗੱਦੀ ਦੇ ਮਾਲਿਕਾ! ਮੈਂ ਤੇ ਰਹਿਮ ਕਰ, ਮੈਨੂੰ ਵੀ ਕੋਈ ਕਣੀ ਦਾਨ ਕਰ।' ਦੇਖੋ ਦੂਲਚਾ ਜੀ! ਮੈਂ ਪਾਸ ਖੜਾ ਸਾਂ, ਸਤਿਗੁਰ ਉਸਨੂੰ ਕਹਿਣ ਲਗੇ: ਓਏ ਸਾਧ ਰਾਮ! ਤੱਕ ਮੇਰੀ ਵੱਲ, ਹੱਛੂ ਤਰ੍ਹਾਂ ਤੱਕ! ਤੱਕਿਆ ਈ? ਕਹੁ ਵਾਹਿਗੁਰੂ!

ਉਸ ਨੇ ਕਹਿਆ : ਵਾਹਿਗੁਰੂ। ਮੇਰੇ ਦੇਖਦੇ ਨੈਣ ਮੁੰਦ ਕੇ ਖੜਾ ਰਿਹਾ, ਫੇਰ ਚਰਨਾਂ ਤੇ ਢਹਿ ਪਿਆ, ਸ਼ੁਕਰ ਵਿਚ ਕਹਿਣ ਲੱਗਾ : 'ਕਦੇ ਨਹੀਂ ਸੀ ਡਿੱਠਾ ਇਹ ਰਸ, ਇਹ ਸੁਆਦ। ਨਾਮ ਮੈਂ ਜਪਿਆ ਹੈ, ਪਰ ਗੱਲਾਂ ਤੇ ਮੂੰਹ ਸਿਰ ਥੱਕ ਵੈਂਦਾ ਸੀ। ਇਹ ਨਾਮ ਹੈ ਰਸ ਵਾਲਾ, ਸੁਆਦ ਵਾਲਾ ਨਾਮ ਹੈ ਕਿ ਨਾਮ ਵਾਲਾ ਆਪ ਹੈਂ'।

ਲਗਪਗ ਦੀ ਵਰੇਸ ਵਿਚ ਸਨ, ਪਰ ਜੰਗ ਦਾ ਉਤਸ਼ਾਹ ਅਮਿੱਤ ਸੀ। ਧਨੁਖ ਵਿਦਜਾ, ਵਿਚ ਕਮਾਲ ਦੀ ਪ੍ਰਬੀਨਤਾ ਸੀ ਤੇ ਆਪਣੀ ਸੈਨਾ ਵਿਚ ਜੋ ਸਰੀਰ ਦੇ ਨਾਲ 'ਦਿਲ ਦਾ ਬਲ' ਭਰਿਆ ਸੀ ਉਹ ਉਨ੍ਹਾਂ ਦੀ ਇਕ ਅਨੋਖੀ ਕਾਮਯਾਬੀ ਸੀ।

ਵੈਰੀ ਦਲ ਹੁਣ ਜਮਨਾ ਪਾਰ ਪੁੱਜ ਚੁੱਕਾ ਸੀ ਤੇ ਉਰਾਰ ਆਕੇ ਪਰ੍ਹੇ ਬੰਨ੍ਹ ਖੜੋਤਾ ਸੀ। ਦਇਆ ਰਾਮ ਨੂੰ ਨਾਲ ਲੈ ਕੇ ਸ੍ਰੀ ਗੁਰੂ ਜੀ ਨੇ ਵੈਰੀ ਦਲ ਦੀ ਵੰਡ ਨੂੰ ਘੋਖਿਆ। ਖਬੇ ਪਾਸੇ ਪਠਾਣੀ ਦਲ ਸੀ, ਸੱਜੇ ਪਾਸੇ ਰਾਜਿਆਂ ਦੀ ਫੌਜ ਖੜੀ ਹੈ। ਫਤੇ ਸ਼ਾਹ ਪਿੱਛੇ ਹੈ ਜੋ ਸਾਰੇ ਪ੍ਰਬੰਧ ਵਿਚ ਹੈ। ਹਰੀ ਚੰਦ ਹੰਡੂਰੀਆ ਸਭ ਤੋਂ -ਵਧਵੇਂ ਪਰ੍ਹੇ ਵਿਚ ਖੜਾ ਸੀ। ਇਸ ਤਰ੍ਹਾਂ ਦੀ ਘੋਖ ਪੜਤਾਲ ਮੁੱਕੀ. ਹੀ ਸੀ ਦੱਖਣ ਦਿਸ਼ਾ ਵਲੋਂ ਗਰਦ ਗੁਬਾਰ ਤੇ ਰੌਲੇ ਦੀ ਆਵਾਜ਼ ਆਈ। ਨੰਦ ਚੰਦ ਨੇ ਇਹ ਵੇਖਕੇ ਆ ਕੇ ਖਬਰ ਦਿੱਤੀ ਕਿ ਇਕ ਸੈਨਾ ਹੋਰ ਆ ਰਹੀ ਦਿੱਸਦੀ ਹੈ। ਪਹਿਲੇ ਤਾਂ ਮੈਂ ਸੋਚੀਂ ਪੈ ਗਿਆ ਸਾਂ, ਪਰ ਇਨ੍ਹਾਂ ਨੇ ਜਦ ਏਹ ਅਜੇ ਦੂਰ ਹੀ ਸਨ ਕਿ ਵੈਰੀ ਪਰ ਇਕ ਵਾਰ ਬੰਦੂਕਾਂ ਦਾ ਝਾੜ ਦਿੱਤਾ ਹੈਸੀ। ਇੰਨੇ ਨੂੰ ਇਕ ਦੂਤ ਸਿੱਖ ਸੂਰਮਿਆਂ ਦੇ ਪਰ੍ਹੇ ਵਿਚ ਆਇਆ ਤੇ ਝੁੱਕ ਕੇ ਸਲਾਮ ਕਰਕੇ ਬੋਲਿਆ, ਕਿ ਬੁੱਧੂ ਸ਼ਾਹ ਚਾਰ ਪੁੱਤ੍ਰ ਤੇ ਸਤ ਸੌ ਜੁਆਨ ਲੈ ਕੇ ਆਇਆ ਹੈ ਤੇ ਆਪਦੀ ਆਗਜਾ ਉਡੀਕ ਰਿਹਾ ਹੈ। ਇਹ ਖਬਰ ਸੁਣ ਕੇ ਆਪ ਬੜੇ ਪ੍ਰਸੰਨ ਹੋਏ ਤੇ ਸੰਗੋ ਸ਼ਾਹ ਵਲ ਹੁਕਮ ਗਿਆ ਕਿ ਆਪਣੀ ਵੰਡ ਵਿਚ ਨਵੀਂ ਸੈਨਾ ਦਾ ਪ੍ਰਬੰਧ ਵੀਚਾਰ ਕੇ ਬੁੱਧੂ ਸ਼ਾਹ ਜੀ ਨੂੰ ਦੱਸ ਦੇਵੇ। ਬੁੱਧੂ ਸ਼ਾਹ ਦੀ ਕੁਮਕ ਦੀ ਖਬਰ ਸਾਰੇ ਸਿੱਖ ਦਲ ਵਿਚ ਝਟ ਪਟ ਫੈਲ ਗਈ, ਇਸ ਨਾਲ ਸਭ ਦੇ ਦਿਲ ਦੂਣੇ ਉਮਗ ਪਏ। ਸੰਗੋ ਸ਼ਾਹ ਨੇ ਗੁਰੂ ਜੀ ਦੀ ਸਲਾਹ ਨਾਲ ਅਪਣੇ ਦਾਉ ਘਾਉ ਦੇ ਪ੍ਰਬੰਧ ਬੱਧੇ ਹੋਏ ਸਨ। ਰਣਥੰਭਾ ਗੱਡ ਦਿੱਤਾ ਸੀ। ਵੀਚਾਰਾਂ ਹੋ ਰਹੀਆਂ ਸਨ ਕਿ ਹਮਲਾ ਅਸੀਂ ਇਕਦਮ ਕਰੀਏ ਕਿ ਪਹਿਲਾ ਵਾਰ ਸ਼ਤ੍ਰੂ ਦਾ ਤੱਕੀਏ ਕਿ ਇੰਨੇ ਨੂੰ ਅਚਾਨਕ ਉਧਰੋਂ ਵਾਰ ਹੋ ਗਿਆ। ਸੰਗੋ ਸ਼ਾਹ ਵਲੋਂ ਹੁਣ ਬੰਦੂਕਾਂ ਦੀ ਭਰਮਾਰ ਹੋਈ, ਪਰ ਓਹ ਬੜੇ ਵੇਗ ਵਿਚ ਉਮਡੇ ਆ ਰਹੇ ਸਨ, ਅਰ ਹਵਾ ਉਨ੍ਹਾਂ ਵਲ ਵੇਗ ਨਾਲ ਜਾ ਰਹੀ ਸੀ, ਇਧਰ ਦੇ ਬੰਦੂਕਾਂ ਤੇ ਜਮੂਰਿਆਂ ਦੇ ਧੂੰਏਂ ਉਨ੍ਹਾਂ ਨੂੰ ਹਨੇਰਾ ਪਾ ਰਹੇ ਸਨ, ਉਨ੍ਹਾਂ ਦੇ ਤੀਰ ਗੋਲੀ ਨਿਸ਼ਾਨੇ ਘੱਟ ਬੈਠਦੇ ਸਨ। ਇਧਰ ਦੇ ਬਹੁਤ ਨਿਸ਼ਾਨੇ ਪੈਂਦੇ ਸਨ, ਪਰ ਓਹ ਵਧਦੇ ਵਧਦੇ ਇਕ ਐਸੇ ਟਿਕਾਣੇ ਆਏ ਜਿੱਥੇ ਇਕ ਨੀਵੇਂ ਥਾਂ ਸੰਗੋ ਸ਼ਾਹ ਦੇ ਬੰਦੂਕਚੀ ਲੁਕੇ ਬੈਠੇ ਸਨ, ਇਨ੍ਹਾਂ ਦੀਆਂ ਭਰੀਆਂ ਤੋੜੇਦਾਰ ਬੰਦੂਕਾਂ ਦੀ ਇਕ ਵਾਰੀ ਬਾਰ ਝੜੀ। ਚਾਰ ਸੌ ਦੇ ਲਗ ਪਗ ਪਹਾੜੀਏ ਓਸੇ ਥਾਂ ਲਿਟ ਗਏ। ਇਸ ਤੋਂ ਵਧੇ ਆ ਰਹੇ ਠਿਟਕੇ ਕਿ ਇਧਰੋਂ ਫੇਰ ਗੋਲੀਆਂ ਲਗ ਪਈਆਂ ਚੱਲਣ। ਇਸ ਤਰ੍ਹਾਂ ਦੇ ਤਿੰਨ ਸੌ ਪਹਾੜੀਆ ਹੋਰ ਲਿਟ ਗਿਆ, ਤਾਂ ਹਰੀ ਚੰਦ ਨੇ ਫੌਜ ਨੂੰ ਪਿੱਛੇ ਹਟਾ ਲਿਆ ਤੇ ਖੱਬੇ ਪਾਸੇ ਹੋ ਗਿਆ। ਫਤਹਸ਼ਾਹ ਨੇ ਪੁੱਛਿਆ- ਹਰੀ ਚੰਦ ਗੁਰੂ ਪਾਸ ਐਸੀ ਸਿਧੀ ਹੋਈ ਫੌਜ ਕਿਥੋਂ ਆ ਗਈ ਹੈ, ਪਠਾਣ ਤਾਂ ਉਨ੍ਹਾਂ ਨੂੰ ਛੱਡਕੇ ਇਧਰ ਆ ਗਏ ਹਨ? ਹਰੀ ਚੰਦ ਨੇ ਕਿਹਾ- ਇਨ੍ਹਾਂ ਪਠਾਣਾਂ ਨੂੰ ਸਾਰਾ ਭੇਤ ਮਲੂਮ ਹੈ, ਇਨ੍ਹਾਂ ਨੂੰ ਅੱਗੇ ਕਰੀਏ। ਸਾਡੇ ਵਿਚ ਜੁੱਧ ਵਿਦਜਾ ਹੈ, ਆਸ ਨਹੀਂ ਕਿ ਸਾਡੀ ਮਾਰ ਗੁਰੂ ਕੀਆਂ ਛੇੜਾਂ ਤੇ ਨੀਚ ਜਾਤ ਭੀੜਾ ਸਹ ਸਕਣਗੀਆਂ। ਸੋ ਭੀਖਣ ਖਾਂ ਨੂੰ ਬੁਲਾਕੇ ਫਤਹ ਸ਼ਾਹ ਨੇ ਕਿਹਾ ਕਿ ਤੁਸਾਂ ਨੂੰ ਸਿੱਖ ਦਲ ਦਾ ਸਾਰਾ ਭੇਤ ਪਤਾ ਹੈ, ਅਗੇ ਵਧੋ ਤੇ ਹਥੋ ਹਥੀ ਲੈ ਲਓ, ਗੁਰੂ ਕੇ ਖਜ਼ਾਨੇ ਦੀ ਸਾਰੀ ਲੁਟ ਤੁਹਾਡੀ ਹੋਈ, ਅਸੀਂ ਹਿੱਸਾ ਨਹੀਂ ਮੰਗਾਂਗੇ। ਇਸ ਤਰ੍ਹਾਂ ਦੇ ਲੋਭ ਨਾਲ ਓਹ ਪਠਾਣਾਂ ਨੂੰ ਅੱਗੇ ਵਧਾ ਲਿਆਯਾ ਤੇ ਸੰਗੋ ਸ਼ਾਹ ਦੇ ਦਲ ਤੇ ਆ ਪਿਆ। ਪਠਾਣਾਂ ਦਾ ਦਿਲ ਹੁਣ ਸੰਗੋ ਸ਼ਾਹ ਦੇ ਦਲ ਉਤੇ ਬੜੇ ਜੋਸ਼ ਤੇ ਵੇਗ ਨਾਲ ਆ ਪਿਆ। ਅਗੇ ਬੀ ਸੰਗੋ ਸ਼ਾਹ ਸੂਰਮਾ ਸੀ, ਆਉਂਦਿਆਂ ਦੀ ਖਾਤਰ ਗੋਲੀਆਂ ਦੀ ਬੁਛਾੜ ਨਾਲ ਬੁਥਾੜਾਂ ਨੂੰ ਭੰਨਣ ਵਾਲੀ ਕੀਤੀਓਸੁ।

ਜਿਸ ਤੇਜ਼ੀ ਨਾਲ ਆਕੇ ਪਠਾਣ ਸਮਝੇ ਸਨ ਕਿ ਪੈਰ ਹਿਲ ਜਾਣਗੇ ਓਹ ਨਾ ਹਿਲੇ। ਹੁਣ ਦੁਵੱਲੀ ਘੋਰ ਘਮਸਾਣ ਮਚ ਗਿਆ। ਇਹ ਦੇਖਕੇ ਗੁਰੂ ਜੀ ਨੇ ਨੰਦ ਚੰਦ ਤੇ ਦਇਆ ਰਾਮ ਨੂੰ ਕੁਛ ਫੌਜ ਦੇਕੇ ਸੰਗੋ ਸਾਹ ਦੀ ਕੁਮਕ ਲਈ ਘੱਲ ਦਿੱਤਾ। ਇਨ੍ਹਾਂ ਨੇ ਐਸੇ ਤੀਰ ਚਲਾਏ ਕਿ ਜਿਸਨੂੰ ਲੱਗਾ ਓਹ ਨਹੀਂ ਬਚਿਆ। ਇਸ ਟਿਕਾਣੇ ਸੰਗ੍ਰਾਮ ਦਾ ਜ਼ੋਰ ਬਹੁਤ ਕਰੜਾ ਹੋ ਗਿਆ। ਗੁਰੂ ਜੀ ਦੇ ਪਾਸ ਲਾਲ ਚੰਦ ਮਾਹੀ ਖੜਾ ਸੀ, ਇਹ ਬੜਾ ਪਹਿਲਵਾਨ ਤੇ ਜ਼ੋਰ ਵਾਲਾ ਬੰਦਾ ਸੀ, ਸਤਿਗੁਰਾਂ ਤੋਂ ਆਗਿਆ ਲੈ ਕੇ ਇਹ ਬੀ ਸੰਗੋ ਸ਼ਾਹ ਵਾਲੇ ਥਾਂ ਜਾ ਪਹੁੰਚਾ। ਇਸਦੇ ਤੀਰਾਂ ਨੇ ਪਹਿਲਵਾਨੀ ਬਲ ਨਾਲ ਕਮਾਨਾ ਤੋਂ ਛੁਟ ਛੁਟ ਕੇ ਬੜੇ ਜੁਆਨ ਮਾਰੇ। ਇਸਦੀ ਤੀਰਾਂ ਦੀ ਮਾਰ ਨੇ ਦੋਹਾਂ ਪਾਸਿਆਂ ਤੋਂ 'ਵਾਹ ਵਾਹ' ਲੀਤੀ ਸੈਨਾਪਤੀ ਜੀ, ਜੋ ਗੁਰੂ ਜੀ ਦੇ ੫੨ ਕਵੀਆਂ ਵਿਚੋਂ ਸਨ, ਲਿਖਦੇ ਹਨ:-

ਲਾਲ ਚੰਦ ਆਨ ਕੈ, ਕਮਾਨ ਬਾਨ ਤਾਨ ਕੈ, ਕੀਓ ਸੁ ਜੁਧ ਜਾਨ ਕੈ,
ਭਲੀ ਭਈ ਭਲੀ ਭਈ।.... .... .... .... .... ....
ਕੀਓ ਸੁ ਲੋਹ ਲੋਹਈ, ਨ ਜੀਵ ਰਖ ਸੋਹਈ, ਸੁਚਾਲ ਸੂਰ ਸੋਹਈ, ਬਿਮੋਹਈ ਬਿਮੋਹਈ।੬੩।

ਇਹ ਬੀ ਲਿਖਿਆ ਹੈ ਕਿ ਲਾਲ ਚੰਦ ਦਾ ਜੁੱਧ ਦੇਖਕੇ ਇਕ ਲਾਲ ਚੰਦ ਹਲਵਾਈ ਬੀ ਤੀਰ ਕਮਾਨ ਲੈਕੇ ਓਸੇ ਟਿਕਾਣੇ ਜਾ ਪੁੱਜਾ। ਇਸਨੇ ਬੀ ਬੜੇ ਜ਼ੋਰ ਨਾਲ ਤੀਰ ਚਲਾਕੇ ਅਨੇਕਾਂ ਵਿੰਨ੍ਹੇ। ਪਠਾਣਾਂ ਨੂੰ ਇਹ ਸੀ ਕਿ ਪਹਿਲਾ ਤਾਂ ਮਾਹੀ ਹੈ ਤੇ ਦੂਜਾ ਹਲਵਾਈ ਹੈ, ਇਹ ਕਿਵੇਂ ਸੂਰਮਗਤੀ ਵਿਚ ਨਿੱਤਰ ਪਏ ਹਨ* ਹੈਰਾਨ ਕਰ ਦੇਣ ਵਾਲੀ ਸੂਰਮਗਤੀ ਨਾਲ ਅਨੇਕ ਬਲੀ ਪਠਾਣਾਂ ਨੂੰ ਮਾਰਦੇ ਸਨ ਮੁਖ ਜੂਝਦੇ ਜਦ ਏਹ ਮਾਰੇ ਗਏ* ਤਾਂ ਮਾਹਰੀ ਚੰਦ ਅਗੇ ਵਧਿਆ ਇਸ ਤੇਜ਼ੀ ਨਾਲ ਕਿ ਸ਼ਤ੍ਰੂ ਦਲ ਦੇ ਘੇਰੇ ਵਿਚ ਘਿਰ ਗਿਆ। ਇਸਨੇ ਅਪਣੇ ਬਲਕਾਰ ਤੇ ਰੋਹ ਵਿਚ ਕਿਤਨੇ ਹੀ ਪਠਾਣ ਮਾਰ ਸੱਟੇ, ਪਰ ਘੋੜਾ ਜ਼ਖਮੀ ਹੋ ਗਿਆ ਸੀ ਤੇ ਆਪ ਬੀ ਕਰੀਬ ਸੀ ਕਿ ਮਾਰਿਆ ਜਾਵੇ, ਪਰ ਸੰਗੋ ਸ਼ਾਹ ਨੇ ਡਿੱਠਾ ਕਿ ਭਰਾ ਘੇਰੇ ਵਿਚ ਫਸ ਗਿਆ ਹੈ, ਇਕ ਦਮ ਇਕ ਦਸਤਾ ਸਵਾਰਾਂ ਦਾ ਲੈਕੇ ਫੁਰਤੀ ਨਾਲ ਪੁੱਜਾ ਤੇ ਭਰਾ ਨੂੰ ਘੇਰੇ ਵਿਚ ਲੈਕੇ ਜਿਸ ਤੇਜ਼ੀ ਨਾਲ ਗਿਆ ਸੀ ਉਸੇ ਨਾਲ ਲੈਕੇ ਮੁੜ ਆਇਆ। ਇਸ ਤਰ੍ਹਾਂ ਉਸਦੇ ਸਲਾਮਤ ਨਿਕਲ ਜਾਣ ਤੇ ਪਠਾਣ ਹਰਿਆਨ ਹੋ ਰਹੇ ਸਨ। ਇਸ ਗਲ ਨੂੰ ਦੁਵੱਲੀ ਸਿੱਖਾਂ ਦੀ ਫਤਹ ਦਾ ਪਹਿਲਾ ਕਦਮ ਸਮਝਿਆ ਗਿਆ। ਇਸ ਵੇਲੇ ਦੇ ਜੁੱਧ ਦੇ ਸੂਰਮਿਆਂ ਦੇ ਨਾਮ ਤੇ ਜੰਗ ਵਿਚ ਜੁੱਧ ਦਾ ਸੰਖੇਪ ਵਰਣਨ ਸ੍ਰੀ ਗੁਰੂ ਜੀ ਨੇ ਆਪ ਐਉਂ ਕੀਤਾ ਹੈ (ਇਕ ਪੋਥੀ ਚਾਕੇ ਸੰਤਾਂ ਨੇ ਪੜ੍ਹਿਆ :-

ਭੁਯੰਗ ਪ੍ਰਯਾਤ ਛੰਦ।

ਤਹਾ ਸ਼ਾਹ ਸ੍ਰੀ ਸਾਹ ਸੰਗ੍ਰਾਮ ਕੋਪੇ॥ ਪੰਚੋ ਬੀਰ ਬੰਕੇ ਪ੍ਰਿਥੀ ਪਾਇ ਰੋਪੇ॥
ਹਠੀ ਜੀਤਮੱਲੰ ਸੁ ਗਾਜੀ ਗੁਲਾਬੰ॥ ਰਣੰ ਦੇਖੀਐ ਰੰਗ ਰੂਪੰ ਸਹਾਬੰ॥੪॥
ਹਠਿਯੋ ਮਾਹਰੀ ਚੰਦਯੰ ਗੰਗਰਾਮੰ॥ ਜਿਨੈ ਕਿਤੀਯੰ ਜਿਤੀਯੰ ਫੌਜ ਤਾਮੰ॥
ਕੁਪੇ ਲਾਲਚੰਦੰ ਕੀਏ ਲਾਲ ਰੂਪੰ॥ ਜਿਨੇ ਗੰਜੀਯੰ ਗਰਬ ਸਿੰਘੰ ਅਨੂਪੰ॥੫॥
ਕੁਪਿਯੋ ਮਾਹਰੂ ਕਾਹਰੂ ਰੂਪ ਧਾਰੇ॥ ਜਿਨੈ ਖਾਨ ਖਾਵੀਨੀਯੰ ਖੇਤ ਮਾਰੇ॥
ਕੁਪਿਓ ਦੇਵਤੇਸੰ ਦਯਾਰਾਮ ਜੁੱਧੰ॥ ਕੀਯੋ ਦ੍ਰੋਣ ਕੀ ਜਿਉਂ ਮਹਾਂ ਜੁੱਧ ਸੁੱਧੰ॥੬॥)

(ਬਚਿਤ੍ਰ ਨਾਟਕ)

*ਤਵਾ: ਖਾਲਸਾ।

੫.

ਜੰਗ ਦਾ ਮਿਆਨੇ ਦਾ ਮੈਦਾਨ ਜੋ ਜ਼ੋਰਦਾਰ ਅਤਿ ਦਾ ਸੀ ਉਹ ਤਾਂ ਉੱਪਰ ਕਹੇ ਅਨੁਸਾਰ ਡਾਢੇ ਘਮਸਾਨ ਵਿਚ ਸੀ, ਹੇਠਾੜ ਦੇ ਪਾਸੇ ਨੂੰ ਬੁੱਧੂ ਸ਼ਾਹ ਰੋਕ ਰਿਹਾ ਸੀ। ਨਦੀ ਦੇ ਕਿਨਾਰੇ ਕਿਨਾਰੇ ਇਸ ਮੈਦਾਨ ਦਾ ਲੰਮਾਣ ਬਹੁਤ ਦੂਰ ਤਕ ਸੀ, ਇਸ ਲਈ ਇਹ ਪਾਸਾ ਬੀ ਰੋਕਣਾ ਜ਼ਰੂਰੀ ਸੀ। ਪਹਾੜੀ ਕੁਛ ਰਾਜੇ ਸੈਨਾਂ ਤੇ ਛੇੜਾਂ ਦਾ ਭਾਰੀ ਜਮਘਟ ਇਧਰ ਸੀ। ਇਸ ਨੂੰ ਅਪਣੇ ਨਾਲ ਜੰਗ ਵਿਚ ਬੁੱਧੂ ਸ਼ਾਹ ਨੇ ਰੁੰਨ੍ਹ ਰਖਿਆ ਸੀ ਕਿ ਇਧਰੋਂ ਕੋਈ ਮਿਆਨੇ ਦੇ ਜੰਗ ਵਲ ਸਹਾਇਤਾ ਲਈ ਨਾ ਅੱਪੜ ਸਕੇ। ਅੰਤ ਇਨ੍ਹਾਂ ਨੇ ਇਕ ਗੋਲ ਬੰਨ੍ਹ ਕੇ ਮਿਲਵਾਂ ਹੱਲਾ ਬੋਲ ਦਿੱਤਾ, ਜਿਸਨੂੰ ਬੁੱਧੂ ਸ਼ਾਹ ਦੇ ਦਲ ਨੇ ਬੀਰਤਾ ਤੇ ਬੁੱਧੀਮਤਾ ਨਾਲ ਖੂਬ ਰੋਕਿਆ। ਪੀਰ ਦੇ ਚਾਰੇ ਪੁੱਤਰ ਜੰਗ ਵਿਚ ਆਪ ਅਪਣੀ ਆਂਦੀ ਸੈਨਾਂ ਨੂੰ ਸਿਆਣਪ ਨਾਲ ਲੜਾ ਰਹੇ ਸਨ। ਇਸ ਹੱਲੇ ਨੂੰ ਇਨ੍ਹਾਂ ਨੇ ਇਸ ਬਹਾਦਰੀ ਨਾਲ ਰੋਕਿਆ ਕਿ ਵਧੇ ਆਉਂਦਿਆਂ ਦੇ ਸੈਂਕੜੇ ਜੁਆਨ ਮਾਰ ਘੱਤੇ। ਗੁਰੂ ਸਾਹਿਬ ਜੋ ਸਾਰੇ ਨਾਕਿਆਂ ਦੀ ਖਬਰਦਾਰੀ ਕਰਦੇ ਲੋੜ ਪਈ ਤੇ ਥਾਓਂ ਥਾਂਈਂ ਫੇਰਾ ਮਾਰਕੇ ਸਾਰੇ ਹਾਲ ਦੇ ਨਿਗਹਬਾਨ ਖੁਦ ਹੋ ਰਹੇ ਸੀ, ਬੁੱਧੂ ਸ਼ਾਹ ਤੇ ਉਸ ਦੇ ਸਪੁਤ੍ਰਾਂ ਦੀ ਬੀਰਤਾ ਨੂੰ ਦੇਖ ਕੇ ਪ੍ਰਸੰਨ ਹੋ ਰਹੇ ਸੇ। ਜਦ ਅੱਗੇ ਵਧੇ ਵਹਾੜੀਏ ਕਟ ਗਏ ਤੇ ਰੋਕ ਭਾਰੀ ਪਈ ਤਾਂ ਸਾਰੇ ਪਿੱਛੇ ਹਟੇ। ਇਸ ਵੇਲੇ ਬੁੱਧੂ ਸ਼ਾਹ ਨੇ ਦੂਸਰੇ ਟੋਲ ਨਾਲ ਹੱਲਾ ਬੋਲ ਦਿੱਤਾ, ਇਸ ਦੀ ਝਾਲ ਨਾ ਝੱਲਕੇ ਗੁਲੇਰੀਆ 'ਗੁਪਾਲ' ਘਬਰਾਇਆ ਕਿ ਇਨ੍ਹਾਂ ਦੀ ਫ਼ੌਜ ਕਿਤੇ ਸਾਰੇ ਪਾਸੀਂ ਭਾਂਜ ਨਾ ਪਾ ਦੇਵੇ। ਉਹ ਆਪ ਅੱਗੇ ਵਧਿਆ, ਭਜਦੇ ਜਾਂਦਿਆਂ ਨੇ ਜੋ ਥਾਂ ਖਾਲੀ ਕੀਤਾ ਸੀ, ਉੱਥੇ ਪੁੱਜ ਕੇ ਇਸ ਨੇ ਵਧੇ ਆ ਰਹੇ ਬੁੱਧੂ ਸ਼ਾਹ ਦੇ ਦਲ ਨੂੰ ਰੋਕ ਪਾਈ। ਇਸਦੀ ਤੀਰ ਅੰਦਾਜ਼ੀ, ਇਸਦੇ ਸਿਪਾਹੀਆਂ ਦੀ ਬਹਾਦਰੀ ਨੇ ਬੁੱਧੂ ਸ਼ਾਹ ਦੇ ਵਧੇ ਦਲ ਦੇ ਤੀਰ ਬੰਦੂਕ ਰੋਕ ਦਿਤੇ ਤੇ ਹਥਾਵਥ ਲੜਾਈ ਤਲਵਾਰਾਂ ਦੀ ਹੋ ਪਈ। ਪੀਰ ਦੇ ਮੁਰੀਦ ਬੜੀ ਬੀਰਤਾ ਨਾਲ ਅੜੇ ਤੇ ਲੜੇ। ਘੋਰ ਸੰਗ੍ਰਾਮ ਹੋ ਰਿਹਾ ਸੀ ਕਿ ਗੁਰੂ ਜੀ ਨੇ ਇਸ ਪਾਸੇ ਰੁਖ ਕੀਤਾ। ਮਾਮਾ ਕ੍ਰਿਪਾਲ ਜੀ ਨੂੰ ਬੁੱਧੂ ਸ਼ਾਹ ਦੀ ਮਦਦ ਵਾਸਤੇ ਟੋਰਿਆ। ਇਹ ਅਪਣੇ ਸਾਥੀਆਂ ਸਣੇ ਤੀਰਾਂ ਦੀ ਬਰਖ਼ਾ ਰਾਜੇ ਗੁਪਾਲ ਦੀ ਸੈਨਾ ਤੇ ਕਰਦਾ ਕੁਮਕ ਤੇ ਜਾ ਪਹੁੰਚਾ। ਇਨ੍ਹਾਂ ਤੀਰਾਂ ਦੀ ਭਰਮਾਰ ਤੇ ਨਿਸ਼ਾਨੇ ਨੇ ਗੁਪਾਲ ਦੀ ਸੈਨਾ ਨੂੰ ਪਿੱਛੇ ਹਟਣ ਦੇ ਦਾਉ ਵਿਚ ਕਰ ਦਿੱਤਾ, ਪਰ ਇਹ ਹਟਣਾ ਇਕ ਦਾਉ ਸੀ। ਹੁਣ ਮੁਰੀਦਾਂ ਨੂੰ ਬੀ ਤੀਰੰਦਾਜ਼ੀ ਦਾ ਸਮਾਂ ਮਿਲ ਗਿਆ। ਦੂਹਰੀ ਤੀਰਾਂ ਦੀ ਮਾਰ ਨੇ ਗੁਪਾਲ ਦੀ ਚਾਲ ਨੂੰ ਸਗੋਂ ਘਾਟੇ ਵਿਚ ਕਰ ਦਿੱਤਾ। ਸਾਥੀਆਂ ਨੂੰ ਹਰਾਸਿਆ ਵੇਖਕੇ ਗੁਪਾਲ ਨੇ ਤੱਕ ਲਾਕੇ ਮਾਮੇ ਜੀ ਤੇ ਤੀਰ ਛੋੜਿਆ। ਜੋ ਬੈਠਾ ਤਾਂ ਨਿਸ਼ਾਨੇ, ਪਰ ਲਗਾ ਉਸ ਦੇ ਘੋੜੇ ਨੂੰ। ਗੁਪਾਲ ਨੇ ਅੱਗੇ ਵਧਕੇ ਤੀਰ ਮਾਰਕੇ ਪਿੱਛੇ ਹਟਣਾ ਚਾਹਿਆ, ਤਾਂ ਮਾਮਾ ਜੀ ਨੇ ਪੁਕਾਰ ਕੇ ਕਿਹਾ -ਵਾਰ ਕੀਤਾ ਈ ਸੂਰਮਿਆਂ, ਵਾਰ ਦੇਕੇ ਜਾਹ, ਅਤੇ ਇਕ ਤੀਰ ਤੱਕ ਕੇ ਮਾਰਿਆ। ਗੁਪਾਲ ਤਕੜਾ ਲੜਾਕਾ ਸੀ, ਘੋੜੇ ਨੂੰ ਚਪਲਾ ਰਿਹਾ ਸੀ, ਆਪ ਤਾਂ ਬਚ ਗਿਆ, ਪਰ ਮਾਮਾ ਜੀ ਦਾ ਤੀਰ ਘੋੜੇ ਦੇ ਕਰਨ ਫੂਲ ਤੇ ਜਾ ਵੱਜਾ ਤੇ ਓਹ ਲੜਖੁੜਾ ਕੇ ਡਿਗ ਪਿਆ। ਗੁਪਾਲ ਛੇਤੀ ਨਾਲ ਆਪਾ ਸੰਭਾਲ ਕੇ ਪਿੱਛੇ ਸੈਨਾ ਵਿਚ ਜਾ ਧਸਿਆ, ਪਰ ਉੱਥੇ ਟਿਕ ਕੇ ਖੜੋ ਰਿਹਾ। ਇਸ ਸੰਗ੍ਰਾਮ ਵਿਚ ਬੁੱਧੂ ਸ਼ਾਹ ਦਾ ਇਕ ਪੁਤਰ ਸ਼ਹੀਦ ਹੋ ਗਿਆ ਸੀ। ਉਰਲਾ ਥਾਉਂ, ਜਿੱਥੇ ਸੰਘਰ ਮਚਿਆ ਸੀ, ਖਾਲੀ ਸੀ, ਮਾਮਾ ਜੀ ਅਗੇ ਵਧੇ ਤੇ ਬੁੱਧੂ ਸ਼ਾਹ ਦੇ ਪੁਤਰ ਦੀ ਲੋਥ ਲੱਭ ਕੇ ਲੈ ਆਂਦੀ। ਸੋ ਗੁਪਾਲ ਦੀ ਸੈਨਾਂ ਨੂੰ ਹੌਲਿਆਂ ਕਰਕੇ ਪਿੱਛੇ ਹਟਾ ਕੇ ਮਾਮਾ ਜੀ ਫੇਰ ਸ੍ਰੀ ਦਸਮੇਸ਼ ਜੀ ਪਾਸ ਜਾ ਪਹੁੰਚੇ ਤੇ ਸਾਰੀ ਵਾਰਤਾ ਜਾ ਸੁਣਾਈ।

੬.

ਫਤੇ ਸ਼ਾਹ ਨੇ ਜੋ ਸਾਰੇ ਸੰਗ੍ਰਾਮ ਦਾ ਪ੍ਰਬੰਧਕ ਸੀ, ਆਪਣੀ ਸੈਨਾ ਦਾ ਥਾਂਓਂ ਥਾਂਈਂ ਪੈਰ ਡਿੱਠਾ ਕਿ ਅਗੇਰੇ ਨਹੀਂ ਵਧਦਾ, ਸਗੋਂ ਪਿਛੇਰੇ ਪੈਂਦਾ ਹੈ, ਪਠਾਣ ਸਰਦਾਰਾਂ ਹਯਾਤ ਖਾਂ ਆਦਿਕਾਂ ਨੂੰ ਸੁਨੇਹਾ ਘੱਲਿਆ (ਸੰਤਾਂ ਨੇ ਪੋਥੀ ਖੋਲੀ ਤੇ ਇਹ ਪੜ੍ਹਿਆ):-

'ਤਨ ਕਿਉਂ ਰਣ-ਖੇਤਹਿ ਦੇਤ ਨਹੀਂ। ਕਿਸ ਕਾਰਨ ਆਪ ਬਚਾਵਤ ਹੋ?
ਗੁਲਕਾਂ ਸਰ ਕਿਉਂ ਨ ਚਲਾਵਤ ਹੋ..। ਕਰ ਹੇਲ ਮਿਲੋ ਦਲ ਕਿਉਂ ਨ ਅਬੈ।
ਲੁਟ ਮਾਫ ਕਰੀ ਧਨ ਲੇਹੁ ਸਬੈ।' (ਸੂ: ਪ੍ਰ:)

ਇਹ ਸੁਣ ਕੇ ਹਯਾਤ ਖਾਂ ਤੇ ਨਿਜਾਬਤ ਖਾਂ ਆਦਿਕਾਂ ਨੇ ਆਪਣੇ ਦਲ ਸੰਭਾਲ ਕੇ ਹੱਲਾ ਬੋਲ ਦਿੱਤਾ ਤੇ ਬੜੀ ਤੇਜ਼ੀ ਨਾਲ ਤੀਰ ਵਰਸਾਉਣੇ ਸ਼ੁਰੂ ਕੀਤੇ:-

ਇਤ ਤੇ ਉਤ ਧਾਇ ਪ੍ਰਹਾਰਤ ਹੈਂ। ਪਿਖ ਅੱਗ੍ਰ ਵਧਯੋ ਤਿਸ ਮਾਰਤ ਹੈਂ।...
ਮੁਖ ਮਾਰਹਿ ਮਾਰ ਉਚਾਰਤ ਹੈਂ। ਬਰਖਾ ਗੁਲਕਾਨ ਸੁ ਡਾਰਤ ਹੈਂ।
ਹੰਡਿਯਾ ਸਮ ਸੀਸ ਫੁਟੇ ਸੁ ਗਿਰੈ। ਕਰਛੀ ਜਨੁ ਹਾਥ ਕਟੰਤ ਪਰੇ।

ਇਹ ਹਾਲ ਸਿੱਖ ਦਲ ਦਾ ਉਨ੍ਹਾਂ ਨੇ ਕੀਤਾ, ਉਧਰੋਂ ਬੀ ਤੀਰਾਂ ਦੀ ਭਰਮਾਰ ਐਸੀ ਹੋਈ ਕਿ ਅਨੇਕਾਂ ਖਾਨ ਧਰਤੀ ਤੇ ਲੇਟ ਗਏ। ਹਯਾਤ ਖਾਨ ਬੜੇ ਜ਼ੋਰਾਂ ਵਿਚ ਲਲਕਾਰੇ ਮਾਰੇ, ਦਾਵ ਬਚਾਵੇ, ਤੀਰ ਚਲਾਵੇ ਤੇ ਸਾਰਾ ਓਜ ਲਾਵੇ। ਇਹ ਦੇਖਕੇ ਸੰਤ ਉਦਾਸੀ-ਕ੍ਰਿਪਾਲ ਜੀ- ਗੁੱਸੇ ਵਿਚ ਆਕੇ ਸਾਹਿਬਾਂ ਤੋਂ ਪੁੱਛਣ ਲੱਗੇ- 'ਸਾਹਿਬ ਜੀ! ਹਯਾਤ ਖਾਂ ਬੜਾ ਬਲ ਪਾ ਰਿਹਾ ਹੈ, ਇਸਦੇ ਤੀਰ ਭੈ ਪੈਦਾ ਕਰ ਰਹੇ ਹਨ, ਆਗਯਾ ਦਿਓ ਜੋ ਇਸਦਾ ਰੇਜ਼ਾ ਮੈਂ ਠੱਪ ਦਿਆਂ। ਲੂਣ ਹਰਾਮੀ ਨੂੰ ਦੰਡ ਦਿਆਂ।' ਸਾਹਿਬਾਂ ਮੁਸਕ੍ਰਾ ਕੇ ਪੁਛਿਆ 'ਤੁਸਾਂ ਪਾਸ ਤਾਂ ਸ਼ਸਤਰ ਕੋਈ ਨਹੀਂ ਕਿੰਜ ਮਾਰੋਗੇ? ਤਾਂ ਸੰਤ ਨੇ ਬਿਨੈ ਕੀਤੀ (ਸੰਤਾ ਨੇ ਪੋਥੀ ਤੋਂ ਪੜ੍ਹਿਆ):-

'ਕੁਤਕਾ* ਇਹ ਕਾਂਧੇ ਮੋਹਿ ਧਰਯੋ। ਮਮ ਆਯੁਧ ਦੀਰਘ ਹਾਥ ਗਹਯੋ।
ਇਸ ਸੰਗ ਹਯਾਤ ਪ੍ਰਹਾਰ ਕਰੌਂ। ਤੁਮਰੋ ਬਲ ਪਾਇ ਰਤੀ ਨ ਡਰੌਂ।
ਜਹਿਂ ਲੌ ਚਲਿ ਜਾਇ ਨ ਛੋਰਹੁੰਗੋ। ਇਕ ਵਾਰ ਕਰੌਂ ਸਿਰ ਫੋਰਹੁੰਗੋ।

ਮੁਸਕਾਇ ਪ੍ਰਭੂ ਤਬ ਕਹਜੋ:-

'ਹਤ ਖਾਨ ਹਯਾਤ ਰਿਦੈ ਜੁ ਚਹਜੋ। ਬਿਦਤੀ ਜਗ ਮੈ ਜਿਮ ਭੀਮ ਗਦਾ।
'ਕੁਤਕਾਤਿਮ ਜਾਨਹਿਂ ਲੋਕ ਸਦਾ।'

ਇਹ ਸੁਣ ਕੇ ਸਾਧੂ ਨੇ ਅਪਣੇ ਘੋੜੇ ਨੂੰ ਅਡੀ ਲਾਈ ਤੇ ਹਵਾ ਵਾਂਙੂ ਉਡਦਾ ਹਯਾਤ ਖਾਂ ਦੇ ਪਾਸ ਜਾ ਖੜੋਤਾ ਤੇ ਲਲਕਾਰ ਕੇ ਬੋਲਿਆ-ਆ ਜੇ ਕੋਈ ਸੂਰਮਤਾ ਹਈ ਤਾਂ ਮੇਰੇ ਨਾਲ ਲੜ। ਪਿਠ ਨਾ ਮੋੜ, ਸਨਮੁਖ ਹੋ ਤੇ ਦੇਖ ਲੈ ਦੋ ਹਥ :-

ਸੁਨ ਖਾਨ ਮੁਰਜੋ ਲਲਕਾਰਤ ਹੀ। ਜਿਉਂ ਨਾਗ ਕਿ ਪੂਛਹਿ ਦਾਬਤ ਹੀ।
ਤਰਵਾਰ ਨਿਕਾਰਿਯ ਕੋਪ ਭਰੇ। ਹੁਇ ਸਨਮੁਖ ਦੋਨਹੁ ਬੀਰ ਖਰੇ।

ਇਹ ਨਜ਼ਾਰਾ ਦੇਖ ਕੇ ਸਭ ਪਾਸਿਆਂ ਤੋਂ ਤੀਰ ਤਲਵਾਰ ਖੜੋ ਗਏ ਤੇ ਅਚਰਜ ਹੋ ਤੱਕਣ ਲਗ ਪਏ ਕਿ ਹਯਾਤ ਵਰਗੇ ਸੂਰਮੇ ਸ਼ਸਤਰ ਧਾਰੀ ਦੇ ਨਾਲ ਕੁਤਕੇ ਵਾਲਾ ਸਾਧ ਲੜਨ ਆਇਆ ਹੈ, ਅਚਰਜ ਹੈ ਗੁਰੂ ਦਾ ਜੰਗ! ਇੰਨੇ ਨੂੰ ਹਯਾਤ ਇਕ ਦਾਉ ਤਕਾਕੇ ਬਾਜ ਦੀ ਫੁਰਤੀ ਨਾਲ ਘੋੜਾ ਤਰਪਾ ਕੇ ਸਾਧ ਤੇ ਪਿਆ ਤੇ ਬਿਜਲੀ ਵਾਂਙ ਤਲਵਾਰ ਦਾ ਵਾਰ ਝਾੜਿਆ, ਪਰ ਸਾਧੂ ਨੇ ਕੁਤਕੇ

*ਇਕ ਸਿਰਿਓਂ ਛੋਟਾ ਤੇ ਦੂਜੇ ਸਿਰਿਓਂ ਮੋਟਾ ਇਕ ਡੰਡਾ, ਭਾਰੀ ਤੇ ਲੰਮਾਣ ਵਿਚ ਛੋਟਾ। (ਅ) ਭੰਗ ਘੋਟਣ ਵਾਲਾ ਡੰਡਾ।

ਕੇ ਹੀ ਹਰੀ ਚੰਦ ਇਧਰ ਲਪਕਿਆ ਸੀ। ਉਧਰੋਂ ਮਧੁਕਰ ਸ਼ਾਹ ਚੰਦੇਲ ਬੀ ਇਧਰ ਹੀ ਆ ਪਿਆ। ਹਰੀ ਚੰਦ ਨੇ ਆਕੇ ਬੜੀ ਬੀਰਤਾ ਦੇ ਤੀਰ ਵਾਹੇ, ਜਿਸ ਨੂੰ ਲਗੇ ਸੋ ਮਰੇ। ਇਸ ਨੇ ਅਨੇਕਾਂ ਹੀ ਬੀਰ ਗੁਰੂ ਦੀ ਸੈਨਾ ਦੇ ਮਾਰ ਲਏ। ਤਦ ਇਧਰੋਂ ਜੀਤ ਮਲ ਜੀ ਹਰੀ ਚੰਦ ਨੂੰ ਵਧਦਾ ਦੇਖ ਕੇ ਉਸ ਨਾਲ ਜੁੱਟ ਪਏ ਤੇ ਆਮੋ ਸਾਹਮਣੇ ਦਾਉ ਤੇ ਵਾਰ ਹੋਣ ਲਗ ਪਏ। ਹੁਣ ਫਤਹ ਸ਼ਾਹ ਦਾ ਇਸ਼ਾਰਾ ਆ ਜਾਣ ਕਰਕੇ ਨਿਜਾਬਤ ਖਾਂ ਬੀ ਇਧਰੇ ਆ ਪਿਆ ਸੀ। ਇਹ ਆਉਂਦਾ ਹੀ ਸੰਗੋ ਸ਼ਾਹ ਨਾਲ ਜੁੱਟ ਪਿਆ ਸੀ।

ਜੀਤ ਮੱਲ ਨੇ ਹਰੀ ਚੰਦ ਨੂੰ ਤੀਰ ਮਾਰਿਆ, ਪਰ ਉਹ ਘੋੜੇ ਦਾ ਤਤਛਿਨ ਪੈਂਤੜਾ ਬਦਲਕੇ ਬਚ ਗਿਆ। ਫਿਰ ਦਾਉ ਘਾਉ ਕਰਦਿਆਂ ਟਰਦੇ ਟਾਰਦਿਆਂ ਦੋਹਾਂ ਦੇ ਤੀਰ ਚੱਲੇ ਪਰ ਦੋਹਾਂ ਦੇ ਘੋੜਿਆਂ ਨੂੰ ਲਗੇ। ਦੋਨੋਂ ਡਿਗੇ, ਦੋਵੇਂ ਸੰਭਲੇ। ਫਿਰ ਤੀਰ ਚਲੇ, ਦੋਏ ਜ਼ਖਮੀ ਹੋਏ, ਪਰ ਥੋੜ੍ਹੇ। ਫਿਰ ਤੀਰ ਦੋਹਾਂ ਦੇ ਚੱਲੇ, ਹਰੀ ਚੰਦ ਦਾ ਤਾਂ ਐਸਾ ਕਾਰੀ ਪਿਆ ਕਿ ਜੀਤ ਮੱਲ ਜੀ ਦਾ ਅੰਤ ਹੋ ਗਿਆ, ਪਰ ਹਰੀ ਚੰਦ ਨੂੰ ਐਸੀ ਥਾਂ ਲਗਾ ਕਿ ਉਹ ਮੂਰਛਾ ਖਾ ਢੱਠਾ ਤੇ ਉਸ ਨੂੰ ਸਾਥੀ ਚੁੱਕ ਕੇ ਲੈ ਗਏ। ਇਧਰ ਗੁਰੂ ਕੇ ਜੋਧੇ ਜੀਤ ਮੱਲ ਜੀ ਦੀ ਲੋਥ ਨੂੰ ਚੁੱਕਕੇ ਗੁਰੂ ਜੀ ਪਾਸ ਲੈ ਆਏ, ਜਿਸ ਦੀ ਸੂਰਬੀਰਤਾ ਨੂੰ ਗੁਰੂ ਜੀ ਨੇ ਬਹੁਤ ਸਲਾਹਿਆ ਤੇ ਅਸ਼ੀਰਬਾਦ ਦਿੱਤੀ।

ਉਧਰ ਜਦ ਮੂਰਛਤ ਹਰੀ ਚੰਦ ਨੂੰ ਲੈ ਕੇ ਗਏ ਤਾਂ ਫਤਹ ਸ਼ਾਹ ਬਹੁਤ ਦੁਖੀ ਹੋਇਆ, ਇਸਦੇ ਪਾਸ ਬਹੁਤ ਘੇਰਾ ਘੱਤ ਕੇ ਸ਼ਸਤ੍ਰ-ਧਾਰੀ ਆ ਗਏ। ਭੀਮ ਚੰਦ ਬੀ ਇੱਥੇ ਕੁ ਹੀ ਸੀ ਕਿ ਰਾਮ ਸਿੰਘ, ਜੋ ਗੁਰੂ ਜੀ ਦੇ ਪਾਸ ਇਕ ਗੋਲ ਅੰਦਾਜ਼ ਸੀ, ਨੇ ਇਕ ਤੋਪ ਚਲਾਈ ਜੋ ਉਸ ਨੇ ਲਕੜ ਦੀ ਗੋਲੀ ਖੋਦ ਕੇ ਬਣਾਈ ਸੀ। ਇਸ ਨੇ ਉਸ ਭੀੜ ਵਿਚ ਕੁਛਕ ਨੂੰ ਮਾਰਿਆ ਤੇ ਬਾਕੀ ਦੇ ਘਰ ਕੇ ਭੱਜੇ। ਫਤਹ ਸ਼ਾਹ ਬੀ ਪਿੱਛੇ ਹਟ ਗਿਆ ਤੇ ਨਦੀ ਪਾਰ ਹੋ ਘੋੜੇ ਤੇ ਸਵਾਰ ਹੋ ਭੱਜ ਗਿਆ। ਇਸ ਨੂੰ ਮੈਦਾਨੋਂ ਜਾਂਦਾ ਵੇਖਕੇ ਮਧੁਕਰ ਸ਼ਾਹ ਡਢਵਾਲੀਆ ਬੀ ਆਪਣੀ ਸੈਨਾ ਲੈ ਕੇ ਭਜ ਗਏ। ਇਸ ਸਮੇਂ ਦਾ ਹਾਲ ਸ੍ਰੀ ਗੁਰੂ ਜੀ ਨੇ ਸੰਖੇਪ ਵਿਚ ਆਪ ਐਉਂ ਲਿਖਿਆ ਹੈ (ਫੇਰ ਪੋਥੀ ਖੋਲੀ ਤੇ ਪੜ੍ਹੀ)-

ਤਹਾਂ ਸਾਹ ਸੰਗ੍ਰਾਮ ਕੀਨੇ ਅਖਾਰੇ। ਘਣੇ ਖੇਤ ਮੋਂ ਖਾਨ ਖੂਨੀ ਲਤਾਰੇ।
ਨ੍ਰਿਪੰ ਗੋਪਾਲਯੰ ਖਰੋ ਗਾਜੈ। ਮ੍ਰਿਗਾ ਝੁੰਡ ਮਧਜੰ ਮਨੋ ਸਿੰਘ ਰਾਜੈ॥੧੧॥
ਤਹਾਂ ਏਕ ਬੀਰੰ ਹਰੀ ਚੰਦ ਕੋਪ੍ਯੋ। ਭਲੀ ਭਾਂਤ ਸੌਂ ਖੇਤ ਮੋਂ ਪਾਵ ਰੋਪ੍ਯੋ।
ਮਹਾਂ ਕ੍ਰੋਧ ਕੈ ਤੀਰ ਤੀਖੇ ਪ੍ਰਹਾਰੇ। ਲਗੇ ਜੌਨ ਤਾਂਹਿ ਪਾਰੈ ਪਧਾਰੇ॥੧੨॥

ਰਸਾਵਲ ਛੰਦ॥

ਹਰੀ ਚੰਦ ਕ੍ਰੁਧੰ। ਹਨੇ ਸੂਰ ਸੁੱਧੰ। ਭਲੇ ਬਾਣ ਬ੍ਰਾਹੇ। ਬਡੇ ਸੈਨ ਗਾਹੇ॥੧੩॥
ਰਸੰ ਰੁੱਦ੍ਰ ਰਾਚੇ। ਮਹਾ ਲੋਹ ਮਾਚੇ। ਹਨੇ ਸਸਤ੍ਰ ਧਾਰੀ। ਲਿਟੇ ਭੂਪ ਭਾਰੀ॥੧੪॥
ਤਬੈ ਜੀਤ ਮੱਲੰ। ਹਰੀ ਚੰਦ ਭੱਲੰ। ਹ੍ਰਿਦੈ ਐਚ ਮਾਰਯੋ। ਸੁ ਖੇਤੰ ਉਤਾਰਯੋ॥੧੫॥
ਲਗੈ ਬੀਰ ਬਾਣੰ। ਰਿਸਯੋ ਤੇਜ ਮਾਣੰ। ਸਮੂਹ ਬਾਜ ਡਾਰੇ। ਸੁ ਸੁਰਗੀ ਸਿਧਾਰੇ॥੧੬॥

ਭੁਜੰਗ ਪ੍ਰਯਾਤ ਛੰਦ॥

ਖੁਲੇ ਖਾਨ ਖੂਨੀ ਖੁਰਾਸਾਨ ਖੱਗੰ। ਪਰੀ ਸ਼ਸਤ੍ਰ ਧਾਰੰ ਉਠੀ ਝਾਲ ਅੱਗੰ॥
ਭਈ ਤੀਰ ਭੀਰੰ ਕਮਾਣੰ ਕੜੱਕੇ। ਗਿਰੇ ਬਾਜ ਤਾਜੀ ਲਗੇ ਧੀਰ ਧੱਕੇ॥੧੭॥
ਬਜੀ ਭੇਰਿ ਭੁੰਕਾਰ ਧੁੰਕੇ ਨਗਾਰੇ। ਦੂਹੂੰ ਓਰ ਤੇ ਬੀਰ ਬੰਕੇ ਬਕਾਰੇ॥
ਕਰੈ ਬਾਹੁ ਆਘਾਤ ਸਸਤ੍ਰੰ ਪ੍ਰਹਾਰੰ। ਡਕੀ ਡਾਕਣੀ ਚਾਵਡੀਚੀਤ ਕਾਰੰ॥੧੮॥

ਦੋਹਰਾ॥

ਕਹਾਂ ਲਗੋ ਬਰਨਨ ਕਰੌਂ ਮਚਿਓ ਜੁੱਧ ਅਪਾਰ। ਜੇ ਲੁੱਝੇ ਜੁੱਝੇ ਸਭੈ ਭੱਜੇ ਸੂਰ ਹਜ਼ਾਰ॥੧੯॥

ਭੁਜੰਗ ਪ੍ਰਯਾਤ ਛੰਦ॥

ਭੱਜਜੌ ਸਾਹ ਪਾਹਾੜ ਤਾਜੀ ਤ੍ਰਿਪਾਯੰ। ਚਲਜੌ ਬੀਰੀਯਾ ਤੀਰੀਜਾ ਨ ਚਲਾਯੰ।
ਜਸੋ ਡੱਢਵਾਲੰ ਮਧੁਕਰ ਸੁ ਸਾਹੰ। ਭਜੇ ਸੰਗ ਲੈਕੇ ਸੁ ਸਾਰੀ ਸਿਪਾਹੰ॥੨੦॥

(ਬਚਿਤ੍ਰ ਨਾਟਕ ਧਿਆ ੮)

੯.

ਇਹ ਤਾਂ ਕਾਇਰ ਹੋਕੇ ਭੱਜ ਪਏ, ਪਰ ਹਰੀ ਚੰਦ ਜਿਸ ਨੂੰ ਹੋਸ਼ ਆ ਗਈ ਸੀ ਤੇ ਗਾਜ਼ੀ ਚੰਦ ਚੰਦੇਲ ਇਹ ਨਾ ਨੱਠੇ, ਸਗੋਂ ਸੂਰਮਗਤੀ ਨਾਲ ਮਰਨਾ ਸਫ਼ਲ ਸਮਝ ਕੇ ਅੜ ਗਏ। ਉਧਰ ਪਠਾਣ ਬੀ ਨਾ ਭੱਜੇ, ਉਹ ਭੀ ਮੈਦਾਨ ਵਿਚ ਅੜੇ ਖੜੇ ਰਹੇ। ਹੁਣ ਇਨ੍ਹਾਂ ਨੇ ਇਕ ਮਿਲਵਾਂ ਹਮਲਾ ਕੀਤਾ। ਇਧਰੋਂ ਦਇਆ ਰਾਮ, ਨੰਦ ਚੰਦ, ਗੁਲਾਬ ਰਾਇ, ਗੰਗਾ ਰਾਮ ਆਦਿ ਜੋਧੇ ਹੁਣ ਵਧੇ ਹੋਏ ਹੌਸਲੇ ਨਾਲ ਖੂਬ ਅੜੇ ਤੇ ਭਾਰੀ ਘਮਸਾਨ ਹੋਇਆ। ਗਾਜ਼ੀ ਚੰਦ ਚੰਦੇਲ ਹੁਣ ਇੰਨੇ ਰੋਹ ਵਿਚ ਸੀ ਤੇ ਮਰਨ ਮਾਰਨ ਤੇ ਆਇਆ ਸੀ, ਅਗੇ ਵਧਦਾ ਗਿਆ। ਇਸ ਦੇ ਹੱਥ ਸੇਲਾ ਸੀ, ਜਿਸ ਨਾਲ ਇਸ ਨੇ ਅਨੇਕਾਂ ਬੀਰ ਪ੍ਰੋਤੇ ਤੇ ਘਾਇਲ ਕਰਕੇ ਪਛਾੜੇ। ਇਸ ਤਰ੍ਹਾਂ ਵਧਦਾ ਧਸਦਾ ਇਹ ਸੰਗੋ ਸ਼ਾਹ ਤੇ ਆ ਪਿਆ, ਪਰ ਉਸ ਸੂਰਮੇ ਦੇ ਅਗੇ ਪੇਸ਼ ਨਾ ਗਈ ਤੇ ਟੁਕੜੇ ਟੁਕੜੇ ਹੋਕੇ ਧਰਾ ਤੇ ਡਿਗਾ ਤੇ ਆਪਣਾ ਸੁਆਮਿ ਧਰਮ ਪੂਰਾ ਨਿਬਾਹ ਗਿਆ। ਗਾਜ਼ੀ ਚੰਦ ਦੀ ਮੌਤ ਨੇ ਨਜਾਬਤ ਖਾਂ ਦੇ ਦਿਲ ਕਟਕ ਦਾ ਰੋਹ ਭਰਿਆ। ਇਹ ਕੁਛ ਖਾਨ ਲੈਕੇ ਤੇਜ਼ੀ ਨਾਲ ਅਗੇ ਵਧਿਆ ਤੇ ਸਿੱਧਾ ਸੰਗੋ ਸ਼ਾਹ ਉੱਤੇ, ਜੋ ਅਜ ਦੇ ਰਣ ਦਾ ਗੁਰੂ ਜੀ ਦੀ ਆਗਜਾ ਵਿਚ ਸੈਨਾਪਤ ਸੀ, ਆ ਪਿਆ। ਨਜਾਬਤ ਖਾਂ ਤੇ ਸੰਗੋ ਸ਼ਾਹ ਗੁਰੂ ਜੀ ਦੇ ਦੁਆਰੇ ਕਦੇ ਕੱਠੇ ਸਨ, ਇਕ ਦੂਜੇ ਨੂੰ ਸਿਆਣਦੇ ਸਨ, ਕਸਰਤਾਂ ਕੱਠੇ ਕਰਦੇ ਰਹੇ ਸਨ। ਦੁਏ ਖੂਬ ਲੜੇ। ਇਸ ਬੀਰਤਾ ਨਾਲ ਜੁੱਧ ਹੋਇਆ ਕਿ ਦੁਹਾਂ ਲਈ ਅਸ਼ ਅਸ਼ ਹੋ ਗਈ। ਛੇਕੜ ਨਜਾਬਤ ਦਾ ਸ਼ਸਤ੍ਰ ਟਿਕਾਣੇ ਪਿਆ ਤੇ ਸੰਗੋ ਜੀ ਮਰਮੀ ਜ਼ਖਮ ਖਾ ਗਏ, ਪਰ ਜੋਸ਼ ਵਿਚ ਐਤਨੇ ਸਨ ਕਿ ਵਾਰ ਮੋੜਵਾਂ ਝਾੜਿਆ ਤੇ ਨਜਾਬਤ ਖਾਂ ਹੁਰੀ ਮਾਰੇ ਗਏ ਤੇ ਓਧਰ ਸੰਗੋ ਸ਼ਾਹ ਹੁਰੀਂ ਬੀ ਢੱਠੇ ਤੇ ਸੁਰਗਾਂ ਨੂੰ ਸਿਧਾਰ ਗਏ। ਇਸ ਜੁੱਧ ਨੂੰ ਸਾਹਿਬਾਂ ਨੇ ਸੰਖੇਪ ਵਿਚ ਆਪ ਐਉਂ ਵਰਣਨ ਕੀਤਾ ਹੈ (ਪੋਥੀ ਫੇਰ ਪੜ੍ਹੀ):-

ਚੱਕ੍ਰਿਤ ਚੋਪਿਓ ਚੰਦ ਗਾਜੀ ਚੰਦੇਲੰ। ਹਠੀ ਹਰੀ ਚੰਦ ਗਹੇ ਹਾਥ ਸੇਲੰ*। ਕਰਜੋ
ਸ੍ਵਾਮ ਧਰਮੰ ਮਹਾਂ ਰੋਸ ਰੁਝਜੰ। ਗਿਰਜੋ ਟੂਕ ਟੂਕ ਹ੍ਵੈ ਕਿਧੋ ਸੂਰ ਜੁਝਜੰ।੨੧।
ਤਹਾਂ ਖਾਨ ਨੈਜਾਬਤੋ ਆਨ ਕੈਕੈ। ਹਨਜੋ ਸ਼ਾਹ ਸੰਗ੍ਰਾਮ ਕੋ ਸ਼ਸਤ੍ਰ ਲੈ ਕੇ।
ਕਿਤੇ ਖਾਨ ਬਾਨੀਨ ਹੂੰ ਅਸ਼ਤ੍ਰ ਝਾਰੇ। ਸਹੀ ਸ਼ਾਹ ਸੰਗ੍ਰਾਮ ਸੁਰਗੀ ਸਿਧਾਰੇ।੨੩।
ਦੋਹਰਾ। ਮਾਰ ਨਿਜਾਬਤ ਖਾਨ ਕੋ ਸੰਗੋ ਜੁਝੇ ਜੁਝਾਰ। ਹਾ ਹਾ ਇਹ ਲੋਕੈ ਭਜੋ
ਸੁਰਗ ਲੋਕ ਜੈਕਾਰ।੨੩।

ਸੰਗੋ ਸ਼ਾਹ ਜਿਸ ਬੀਰਤਾ ਨਾਲ ਅਜ ਲੜਿਆ ਫਤਹ ਦਾ ਢੇਰ ਸਾਰਾ ਹਿੱਸਾ ਉਸਦੀ ਦੂਰ ਦਰਸ਼ਤਾ ਤੇ ਫੇਰ ਅਮੁੜ ਬੀਰਤਾ ਦਾ ਫਲ ਸੀ। ਉਸ ਪਰ ਪ੍ਰਸੰਨ ਹੋਕੇ ਸਾਹਿਬਾਂ ਨੇ ਉਸਨੂੰ 'ਸ਼ਾਹ

*ਇਹ ਚੰਦੇਲ ਦੇ ਡਿਗਣ ਦਾ ਜ਼ਿਕਰ ਹੈ, ਹਰੀ ਚੰਦ ਦਾ ਨਹੀਂ। ਉਸਨੇ ਅਜੇ ਜੰਗ ਕਰਨਾ ਹੈ।

ਦੋਹਰਾ॥

ਕਹਾਂ ਲਗੋ ਬਰਨਨ ਕਰੌਂ ਮਚਿਓ ਜੁੱਧ ਅਪਾਰ। ਜੇ ਲੁੱਝੇ ਜੁੱਝੇ ਸਭੈ ਭੱਜੇ ਸੂਰ ਹਜ਼ਾਰ॥੧੯॥

ਭੁਜੰਗ ਪ੍ਰਯਾਤ ਛੰਦ॥

ਭੱਜਜੋ ਸਾਹ ਪਾਹਾੜ ਤਾਜੀ ਤ੍ਰਿਪਾਯੰ। ਚਲਜੌ ਬੀਰੀਯਾ ਤੀਰੀਜਾ ਨ ਚਲਾਯੰ।
ਜਸੋ ਡੱਢਵਾਲੰ ਮਧੁਕਰ ਸੁ ਸਾਹੰ। ਭਜੇ ਸੰਗ ਲੈਕੇ ਸੁ ਸਾਰੀ ਸਿਪਾਹੰ॥੨੦॥

(ਬਚਿਤ੍ਰ ਨਾਟਕ ਧਿਆ ੮)

੯.

ਇਹ ਤਾਂ ਕਾਇਰ ਹੋਕੇ ਭੱਜ ਪਏ, ਪਰ ਹਰੀ ਚੰਦ ਜਿਸ ਨੂੰ ਹੋਸ਼ ਆ ਗਈ ਸੀ ਤੇ ਗਾਜ਼ੀ ਚੰਦ ਚੰਦੇਲ ਇਹ ਨਾ ਨੱਠੇ, ਸਗੋਂ ਸੂਰਮਗਤੀ ਨਾਲ ਮਰਨਾ ਸਫ਼ਲ ਸਮਝ ਕੇ ਅੜ ਗਏ। ਉਧਰ ਪਠਾਣ ਬੀ ਨਾ ਭੱਜੇ, ਉਹ ਭੀ ਮੈਦਾਨ ਵਿਚ ਅੜੇ ਖੜੇ ਰਹੇ। ਹੁਣ ਇਨ੍ਹਾਂ ਨੇ ਇਕ ਮਿਲਵਾਂ ਹਮਲਾ ਕੀਤਾ। ਇਧਰੋਂ ਦਇਆ ਰਾਮ, ਨੰਦ ਚੰਦ, ਗੁਲਾਬ ਰਾਇ, ਗੰਗਾ ਰਾਮ ਆਦਿ ਜੋਧੇ ਹੁਣ ਵਧੇ ਹੋਏ ਹੌਸਲੇ ਨਾਲ ਖੂਬ ਅੜੇ ਤੇ ਭਾਰੀ ਘਮਸਾਨ ਹੋਇਆ। ਗਾਜ਼ੀ ਚੰਦ ਚੰਦੇਲ ਹੁਣ ਇੰਨੇ ਰੋਹ ਵਿਚ ਸੀ ਤੇ ਮਰਨ ਮਾਰਨ ਤੇ ਆਇਆ ਸੀ, ਅਗੇ ਵਧਦਾ ਗਿਆ। ਇਸ ਦੇ ਹੱਥ ਸੇਲਾ ਸੀ, ਜਿਸ ਨਾਲ ਇਸ ਨੇ ਅਨੇਕਾਂ ਬੀਰ ਪ੍ਰੋਤੇ ਤੇ ਘਾਇਲ ਕਰਕੇ ਪਛਾੜੇ। ਇਸ ਤਰ੍ਹਾਂ ਵਧਦਾ ਧਸਦਾ ਇਹ ਸੰਗੋ ਸ਼ਾਹ ਤੇ ਆ ਪਿਆ, ਪਰ ਉਸ ਸੂਰਮੇ ਦੇ ਅਗੇ ਪੇਸ਼ ਨਾ ਗਈ ਤੇ ਟੁਕੜੇ ਟੁਕੜੇ ਹੋਕੇ ਧਰਾ ਤੇ ਡਿਗਾ ਤੇ ਆਪਣਾ ਸੁਆਮਿ ਧਰਮ ਪੂਰਾ ਨਿਬਾਹ ਗਿਆ। ਗਾਜ਼ੀ ਚੰਦ ਦੀ ਮੌਤ ਨੇ ਨਜਾਬਤ ਖਾਂ ਦੇ ਦਿਲ ਕਟਕ ਦਾ ਰੋਹ ਭਰਿਆ। ਇਹ ਕੁਛ ਖਾਨ ਲੈਕੇ ਤੇਜ਼ੀ ਨਾਲ ਅਗੇ ਵਧਿਆ ਤੇ ਸਿੱਧਾ ਸੰਗੋ ਸ਼ਾਹ ਉੱਤੇ, ਜੋ ਅਜ ਦੇ ਰਣ ਦਾ ਗੁਰੂ ਜੀ ਦੀ ਆਗਜਾ ਵਿਚ ਸੈਨਾਪਤ ਸੀ, ਆ ਪਿਆ। ਨਜਾਬਤ ਖਾਂ ਤੇ ਸੰਗੋ ਸ਼ਾਹ ਗੁਰੂ ਜੀ ਦੇ ਦੁਆਰੇ ਕਦੇ ਕੱਠੇ ਸਨ, ਇਕ ਦੂਜੇ ਨੂੰ ਸਿਆਣਦੇ ਸਨ, ਕਸਰਤਾਂ ਕੱਠੇ ਕਰਦੇ ਰਹੇ ਸਨ। ਦੁਏ ਖੂਬ ਲੜੇ। ਇਸ ਬੀਰਤਾ ਨਾਲ ਜੁੱਧ ਹੋਇਆ ਕਿ ਦੁਹਾਂ ਲਈ ਅਸ਼ ਅਸ਼ ਹੋ ਗਈ। ਛੇਕੜ ਨਜਾਬਤ ਦਾ ਸ਼ਸਤ੍ਰ ਟਿਕਾਣੇ ਪਿਆ ਤੇ ਸੰਗੋ ਜੀ ਮਰਮੀ ਜ਼ਖਮ ਖਾ ਗਏ, ਪਰ ਜੋਸ਼ ਵਿਚ ਐਤਨੇ ਸਨ ਕਿ ਵਾਰ ਮੋੜਵਾਂ ਝਾੜਿਆ ਤੇ ਨਜਾਬਤ ਖਾਂ ਹੁਰੀ ਮਾਰੇ ਗਏ ਤੇ ਓਧਰ ਸੰਗੋ ਸ਼ਾਹ ਹੁਰੀਂ ਬੀ ਢੱਠੇ ਤੇ ਸੁਰਗਾਂ ਨੂੰ ਸਿਧਾਰ ਗਏ। ਇਸ ਜੁੱਧ ਨੂੰ ਸਾਹਿਬਾਂ ਨੇ ਸੰਖੇਪ ਵਿਚ ਆਪ ਐਉਂ ਵਰਣਨ ਕੀਤਾ ਹੈ (ਪੋਥੀ ਫੇਰ ਪੜ੍ਹੀ):-

ਚੱਕ੍ਰਿਤ ਚੋਪਿਓ ਚੰਦ ਗਾਜੀ ਚੰਦੇਲੰ। ਹਠੀ ਹਰੀ ਚੰਦ ਗਹੇ ਹਾਥ ਸੇਲੰ*। ਕਰਜੋ
ਸ੍ਵਾਮ ਧਰਮੰ ਮਹਾਂ ਰੋਸ ਰੁਝਜੀ। ਗਿਰਜੋ ਟੂਕ ਟੂਕ ਹ੍ਵੈ ਕਿਧੋ ਸੂਰ ਜੁਝਜੀ।੨੧।
ਤਹਾਂ ਖਾਨ ਨੈਜਾਬਤੋ ਆਨ ਕੈਕੈ। ਹਨਜੋ ਸ਼ਾਹ ਸੰਗ੍ਰਾਮ ਕੋ ਸ਼ਸਤ੍ਰ ਲੈ ਕੇ।
ਕਿਤੇ ਖਾਨ ਬਾਨੀਨ ਹੂ ਅਸ਼ਤ੍ਰ ਝਾਰੇ। ਸਹੀ ਸ਼ਾਹ ਸੰਗ੍ਰਾਮ ਸੁਰਗੀ ਸਿਧਾਰੇ।੨੩।
ਦੋਹਰਾ। ਮਾਰ ਨਿਜਾਬਤ ਖਾਨ ਕੋ ਸੰਗੋ ਜੁਝੇ ਜੁਝਾਰ। ਹਾ ਹਾ ਇਹ ਲੋਕੈ ਭਜੋ
ਸੁਰਗ ਲੋਕ ਜੈਕਾਰ।੨੩।

ਸੰਗੋ ਸ਼ਾਹ ਜਿਸ ਬੀਰਤਾ ਨਾਲ ਅਜ ਲੜਿਆ ਫਤਹ ਦਾ ਢੇਰ ਸਾਰਾ ਹਿੱਸਾ ਉਸਦੀ ਦੂਰ ਦਰਸ਼ਤਾ ਤੇ ਫੇਰ ਅਮੁੜ ਬੀਰਤਾ ਦਾ ਫਲ ਸੀ। ਉਸ ਪਰ ਪ੍ਰਸੰਨ ਹੋਕੇ ਸਾਹਿਬਾਂ ਨੇ ਉਸਨੂੰ 'ਸ਼ਾਹ

*ਇਹ ਚੰਦੇਲ ਦੇ ਡਿਗਣ ਦਾ ਜ਼ਿਕਰ ਹੈ, ਹਰੀ ਚੰਦ ਦਾ ਨਹੀਂ। ਉਸਨੇ ਅਜੇ ਜੰਗ ਕਰਨਾ ਹੈ।

ਸੰਗ੍ਰਾਮ' ਦਾ ਨਾਮ ਬਖਸ਼ਿਆ :-

ਯਥਾ-ਸੰਗੋ ਕਾ ਪ੍ਰਭ ਨੇ ਧਰਿਓ ਨਾਮ ਸ਼ਾਹ ਸੰਗ੍ਰਾਮ। ਤਿਹ ਲੇ ਪ੍ਰਾਕ੍ਰਮ ਅਸ ਦੀਓ ਤਬ ਪਾਇਓ ਯਹ ਨਾਮ।੩੯। (ਕਵੀ ਸੈਨਾਪਤਿ)

ਸ਼ਾਹ ਸੰਗ੍ਰਾਮ ਦੀ ਮੌਤ ਤੋਂ ਹੁਣ ਜੁੱਧ ਦੀ ਅਗੁਵਨੀ ਸਾਰੀ ਸਾਹਿਬਾਂ ਨੇ ਆਪ ਸੰਭਾਲੀ ਤੇ ਤੀਰ ਕਮਾਨ ਲੈਕੇ ਅਗੇ ਵਧੇ। ਉਧਰੋਂ ਹੁਣ ਖਾਨਾਂ ਦਾ ਸੰਗੋ ਸ਼ਾਹ ਦੇ ਮਾਰੇ ਜਾਣ ਤੇ ਹੌਸਲਾ ਵਧਿਆ ਤੇ ਨਿਜਾਬਤ ਦੇ ਮਾਰੇ ਜਾਣ ਤੋਂ ਗੁੱਸਾ ਵਧਿਆ। ਉਹ ਅਗੇ ਵਧੇ ਆ ਰਹੇ ਸਨ। ਘਾਟੇ ਤੋਂ ਅਜੇ ਵਿਥ ਤੇ ਸਨ ਕਿ ਉਪਰਲੇ ਮੈਦਾਨ ਦੀ ਇਸ ਘਾਟੇ ਤੇ ਵਧਵੀਂ ਗੁੱਠ ਤੇ ਜਾ ਗੁਰੂ ਜੀ ਨੇ ਤੀਰ ਛੋੜਿਆ, ਜੋ ਇਕ ਅਗੇ ਵਧੇ ਹੋਏ ਜਥੇਦਾਰ ਪਠਾਣ ਦੇ ਲੱਗਾ ਤੇ ਉਹ ਮਰ ਗਿਆ ਫਿਰ ਦੂਜਾ ਤੀਰ ਸੰਭਾਲ ਕੇ ਆਪ ਨੇ ਸੇਧਿਆ ਤੇ ਭੀਖਨ ਖਾਂ ਦੇ ਮੂੰਹ ਤੇ ਤੱਕ ਕੇ ਮਾਰਿਆ। ਇਹ ਤੀਰ ਖਾਨ ਨੂੰ ਜ਼ਖਮੀ ਕਰਕੇ ਘੋੜੇ ਵਿਚ ਧਸ ਗਿਆ। ਘੋੜਾ ਢਹਿ ਪਿਆ ਤੇ ਖਾਨ ਪਿੱਛੇ ਨੂੰ ਭੱਜ ਗਿਆ। ਤੀਜਾ ਤੀਰ ਫੇਰ ਚੱਲਿਆ, ਇਸ ਨਾਲ ਭੀ ਇਕ ਹੋਰ ਢੱਠਾ ਤੇ ਘੋੜਾ ਭੀ ਢੱਠਾ, ਇੰਨੇ ਚਿਰ ਤਕ ਹਰੀ ਚੰਦ ਦੀ ਮੂਰਛਾ ਹਟ ਗਈ ਸੀ। ਉਸ ਨੂੰ ਜ਼ਖਮ ਕਾਰੀ ਨਹੀਂ ਸੀ, ਸਿਰ ਨੂੰ ਧਮਕ ਨੇ ਬੇਹੋਸ਼ ਕੀਤਾ ਸੀ, ਪਰ ਸੀ ਉਂਵ ਜ਼ਖਮੀ, ਹੋਸ਼ ਆਈ ਤੇ ਉਸ ਡਿੱਠਾ ਕਿ ਇਸ ਪਾਸੇ ਹਾਰ ਹੋ ਰਹੀ ਹੈ। ਫਤਹ ਸ਼ਾਹ ਟੁਰ ਗਿਆ ਹੈ, ਭੀਮ ਚੰਦ ਕਲਹ ਦਾ ਮੂਲ ਅਗੇ ਨਹੀਂ ਆਉਂਦਾ, ਹੋਰ ਰਾਜੇ ਪਿੱਛੇ ਪੈਰ ਸੱਟ ਰਹੇ ਹਨ, ਦੋ ਤ੍ਰੈ ਪਠਾਣ ਸਰਦਾਰ ਮਾਰੇ ਗਏ ਹਨ ਤੇ ਨਜਾਬਤ ਜ਼ਖਮ ਖਾਂ ਕੇ ਭੱਜ ਆਇਆ ਹੈ, ਤਦ ਇਸ ਨੂੰ ਸੂਰਬੀਰਤਾ ਦਾ ਰੋਹ ਚੜ੍ਹਿਆ ਤੇ ਆਪਣੇ ਸਵਾਰ ਨਾਲ ਲੈ ਅੱਗੇ ਵਧਿਆ। ਇਸ ਨੇ ਤੀਰਾਂ ਦੀ ਉਹ ਬਰਖਾ ਕੀਤੀ ਕਿ ਜਿਸ ਨੂੰ ਲਗਾ ਉਹ ਨਹੀਂ ਬਚਿਆ। ਦੋ ਦੋ ਬਾਣ ਖਿੱਚ ਕੇ ਇਸ ਨੇ ਇਕ ਇਕ ਵਾਰ ਮਾਰੇ। ਸੂਰਮੇ ਨੂੰ ਲਗੇ ਕਿ ਘੋੜੇ ਨੂੰ, ਜਿਸ ਨੂੰ ਲਗੇ ਪਾਰ ਜਾ ਨਿਕਲੇ। ਇਸ ਜੁੱਧ ਵੇਲੇ ਦੁਵੱਲੀ ਫੇਰ ਜੁੱਟਵਾਂ ਜੰਗ ਮਚ ਰਿਹਾ ਸੀ। ਇਉਂ ਮਾਰਦਾ ਵਧਦਾ ਹਰੀ ਚੰਦ ਹੁਣ ਉੱਥੇ ਆ ਗਿਆ, ਜਿੱਥੇ ਕੁ ਗੁਰੂ ਜੀ ਪਰ ਉਸਦਾ ਤੀਰ ਟਿਕਾਣੇ ਬੈਠੇ, ਸੋ ਉਸ ਨੇ ਸੰਨ੍ਹ ਕੇ ਤੀਰ ਮਾਰਿਆ, ਇਹ ਗੁਰੂ ਜੀ ਦੇ ਘੋੜੇ ਨੂੰ ਲੱਗਾ। ਦੂਜਾ ਤੀਰ ਉਸਦਾ ਆਇਆ ਗੁਰੂ ਜੀ ਪਰ, ਪਰ ਸਾਂਈ ਦੀ ਮਿਹਰ ਨਾਲ ਕੰਨ ਨੂੰ ਛੋਹ ਕੇ ਨਿਕਲ ਗਿਆ, ਵੱਜਾ ਨਹੀਂ। ਹਰੀ ਚੰਦ ਫੁਰਤੀਲੇ ਨੇ ਹੁਣ ਤੀਜਾ ਬਾਣ ਤੱਕ ਕੇ ਨਿਸ਼ਾਨਾ ਸੇਧ ਕੇ ਮਾਰਿਆ। ਇਹ ਪੇਟੀ ਵਿਚ ਖੁਭਿਆ, ਅੰਦਰ ਸਰੀਰ ਨੂੰ ਛੁਹਿਆ, ਪਰ ਚੁੰਝ ਮਾਤ੍ਰ ਚੁਭੀ, ਵਡਾ ਘਾਉ ਨਹੀਂ ਲਗਾ। ਹਰੀ ਚੰਦ ਨੂੰ ਜ਼ਿੰਦਗੀ ਵਿਚ ਅਜ ਆਪਣੀ ਤੀਰੰਦਾਜ਼ੀ ਤੇ ਹਿਰਖ ਆਇਆ ਕਿ ਤਿੰਨ ਤੀਰ ਅਚੁਕ ਮਾਰੇ, ਪਰ ਗੁਰੂ ਜੀ ਦੀ ਦਾਉ ਬਚਾਉਣੀ ਚਪਲਤਾ ਕਿਸ ਕਮਾਲ ਦੀ ਹੈ ਕਿ ਵਾਲ ਵਾਲ ਬਚ ਜਾਂਦੇ ਹਨ। ਗੁਰੂ ਜੀ ਲਿਖਦੇ ਹਨ ਕਿ ਜਦ ਤੀਸਰਾ ਬਾਣ ਸਾਨੂੰ ਲਗ ਗਿਆ ਤਦ ਸਾਡਾ ਬੀ ਰੋਸ ਜਾਗਿਆ।[1] ਤ੍ਰੈ ਵਾਰ ਵੈਰੀ ਸੂਰਮੇ ਦੇ ਝੱਲਣੇ ਬੜੀ ਖੁਲ੍ਹਦਿਲੀ ਵਾਲੀ ਬੀਰਤਾ ਹੈ। ਹੁਣ ਆਪ ਨੇ ਬੀ ਖਿੱਚ ਖਿੱਚ ਕੇ ਤੀਰ ਮਾਰੇ। ਇਸ ਵੇਲੇ ਬੀਰ ਅਗੇ ਵਧੇ ਤੇ ਬਾਣਾਂ ਦੀ ਮਿਲਵੀਂ ਬਾੜ ਝਾੜੀ। ਫਿਰ ਇਕ ਤੀਰ ਸੇਧਕੇ ਆਪ ਨੇ ਮਾਰਿਆ, ਜੋ ਉਸ ਜੁਆਨ ਨੂੰ ਲੱਗਾ ਤੇ ਹਰੀ ਚੰਦ ਮਰ ਗਿਆ[2]। ਹਰੀ ਚੰਦ ਮਾਰਿਆ ਗਿਆ ਦੇਖਕੇ ਉਸਦੇ ਸਾਥੀ ਤੇ ਬਾਕੀ ਦੇ ਖਾਨ ਵਾਨ ਸਭ ਉਠ ਨੱਠੇ। ਕੋਟ ਲੇਹਰ ਦਾ

---

੧. 'ਜਬੈ ਬਾਨ ਲਾਂਗਯੋ। ਤਬੈ ਰੋਸ ਜਾਗਯੋ।' ਗੁਰੂ ਜੀ ਦਾ ਇਹ ਵਾਕ ਹੁਣ ਇਕ ਆਮ ਅਖਾਵਤ ਵਾਂਗੂ ਵਰਤਿਆ ਜਾਂਦਾ ਹੈ। ੨. (ਗੁਰੂ ਜੀ ਦੇ ਤੀਰ ਨਾਲ) ਢੱਠਾ ਵਿਚ ਮਦਾਨ ਦੇ ਰਾਜਿਆਂ ਦਾ ਧਾਨੀ।...ਹਰੀ ਚੰਦ ਰਣ ਮਾਰਿਆ ਰਾਜਿਆਂ ਦਾ ਸਾਨੀ।' (ਜੰਗ ਨਾਮਾ ਗੁ: ਗੋਬਿੰਦ ਸਿੰਘ)

ਗੁ: ਬਿ: ਮ: ਸਿੰਘ ਵਿਚ ਅੰਕ ੩੨ ਦਾ ਪਾਠ ਐਉਂ ਦਾ ਹੈ :-

'ਤਿਸੈ ਤਾਕ ਬਾਣੰ। ਹਨਜੋ ਏਕ ਜੁਆਣੰ। ਹਰੀ ਚੰਦ ਮਾਰੇ।' ਸੁ ਜੋਧਾ ਲਤਾਰੇ। ਗੁ: ਪ੍ਰ: ਸੂ: ਵਿਚ ਐਉਂ ਲਿਖਯਾ ਹੈ:-

ਹਰੀ ਚੰਦ ਹੇਰਾ। ਰਿਸਾਨੋ ਬਡੇਰਾ। ਰਿਦੇ ਤਾਕ ਆਛੇ। ਰਿਪੂ ਨਾਸ ਬਾਛੇ। ਤਜਯੋ ਸ਼ੀਘ੍ਰ ਧਰੀ। ਗਯੋ ਬੇਗ ਪਾਰੀ। ਡਸਯੋ ਨਾਗ ਮਾਨੋ। ਗਿਰਯੋ ਪ੍ਰਾਨ ਹਾਨੋ।

ਰਾਜਾ ਬੀ ਮਾਰਿਆ ਗਿਆ ਤੇ ਗੁਰੂ ਜੀ ਦੀ ਫਤਹ ਹੋ ਗਈ। ਇਹ ਸਾਰਾ ਹਾਲ ਸਤਿਗੁਰਾਂ ਨੇ ਆਪ ਐਉਂ ਸੰਖੇਪ ਕਰਕੇ ਲਿਖਿਆ ਹੈ:-

ਭੁਜੰਗ ਛੰਦ॥

ਲਖੇ ਸਾਹ ਸੰਗ੍ਰਾਮ ਜੁੱਝੇ ਜੁਝਾਰੰ[1] ਤਵੰ ਕੀਟ ਬਾਣੰ ਕਮਾਣੰ ਸੰਭਾਰੰ[2]॥ ਹਣਜੋ ਏਕ ਖਾਨੰ ਖਿਆਲੰ ਖਤੰਗੀ॥ ਡਸਜੋ ਸਤ੍ਰ ਕੋ ਜਾਨ ਸਜਾਮੈ ਭੁਜੰਗੀ॥੨੪॥ ਗਿਰਜੋ ਭੂਮ ਸੋ ਬਾਣ ਦੂਜੋ ਸੰਭਾਰਜੋ॥ ਮੁਖੰ ਭੀਖਨੰ ਖਾਨ ਕੇ ਤਾਕ ਮਾਰਜੋ॥ ਭਜਜੋ ਖਾਨ ਖੂਨੀ ਰਹਜੋ ਖੇਤ ਤਾਜੀ॥ ਤਜੇ ਪ੍ਰਾਣ ਤੀਜੇ ਲਗੇ ਬਾਣ ਬਾਜੀ॥੨੫॥ ਛੁਟੀ ਮੁਰਛਨਾ ਹਰੀ ਚੰਦੰ ਸੰਭਾਰੇ॥ ਗਹੇ ਬਣਾ ਕਾਮਾਣ ਭੇ ਐਚ ਮਾਰੇ॥ ਲਗੇ ਅੰਗ ਜਾਂਕੇ ਰਹੇ ਨ ਸੰਭਾਰੰ॥ ਤਨੰ ਤਜਾਗ ਤੇ ਦੇਵਲੋਕੰ ਪਧਾਰੰ॥ ਦੁਯੰ ਬਾਣ ਖੈਂਚੇ ਇਕੰ ਵਾਰ ਮਾਰੇ॥ ਬਲੀ ਬੀਰ ਬਾਜੀਨ ਤਾਜੀ ਬਿਦਾਰੇ॥ ਜਿਸੈ ਬਾਣ ਲਾਗੈ ਰਹੈ ਨ ਸੰਭਾਰੰ॥ ਤਨੰ ਬੇਧਿ ਕੈ ਤਾਂਹਿ ਪਾਰੰ ਸਿਧਾਰੰ॥੨੭॥ ਸਭੈ ਸ੍ਵਾਮਿ ਧਰਮੰ ਸੁ ਬੀਰੰ ਸੰਭਾਰੇ॥ ਡਕੀ ਡਾਕਣੀ ਭੂਤ ਪ੍ਰੇਤੰ ਬਕਾਰੇ॥ ਹਸੇ ਬੀਰ ਬੈਤਾਲ ਔ ਸੁੱਧ ਸਿੱਧੰ॥ ਚਾਵਡੀਯੰ ਉਡੀ ਗ੍ਰਿਧ ਬ੍ਰਿਧੰ॥੨੮॥ ਹਰੀ ਚੰਦ ਕੋਪੇ ਕਮਾਣੰ ਸੰਭਾਰੰ॥ ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ॥ ਦੁਤਿਯ ਤਾਕ ਕੈ ਤੀਰ ਮੋਕੋ ਚਲਾਯੰ॥ ਰਖਜੋ ਦਈਵ ਮੈਕਾਨ ਛ੍ਵੈ ਕੈ ਸਿਧਾਯੰ॥੨੯॥ ਤ੍ਰਿਤਿਯ ਬਾਨ ਮਾਰਜੋ ਸੁ ਪੇਟੀ ਮਝਾਰੰ॥ ਬਿਧਜੰ ਚਿਲਕਤੰ ਦੁਆਲੇ ਪਾਰੰ ਪਧਾਰੰ॥ ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ॥ ਕਲੰ ਕੇਵਲੰ ਜਾਨ ਦਾਸੰ ਬਚਾਯੰ॥੩੦॥

ਰਸਾਵਲ ਛੰਦ।

ਜਬੈ ਬਾਨ ਲਾਗਜੋ। ਤਬੈ ਰੋਸ ਜਾਗਜੋ। ਕਰੰ ਲੈ ਕਮਾਣੰ॥ ਹਨੰ ਬਾਣ ਤਾਣੰ॥੩੧॥ ਸਭੈ ਬੀਰ ਧਾਏ॥ ਸਰੋਘੰ ਚਲਾਏ॥ ਤਬੈ ਤਾਕਿ ਬਾਣੰ॥ ਹਨਜੋ ਏਕ ਜ੍ਵਾਣੰ॥੩੨॥ ਹਰੀ ਚੰਦ ਮਾਰੇ॥ ਸੁ ਜੋਧਾ ਲਤਾਰੇ॥ ਸੁ ਕਾਰੋੜ ਰਾਯੰ[3]। ਵਹੈ ਕਾਲ ਘਾਯੰ॥੩੩॥ ਰਣੰ ਤਜਾਗ ਭਾਗੇ॥ ਸਭੈ ਤ੍ਰਾਸ ਪਾਗੇ॥ ਭਈ ਜੀਤ ਮੇਰੀ॥ ਕ੍ਰਿਪਾ ਕਾਲਕੇਰੀ॥੩੪॥ ਰਣੰ ਜੀਤ ਆਏ॥ ਜਯੰ ਗੀਤ ਗਾਏ॥ ਧਨੰ ਧਾਰ ਬਰਖੇ॥ ਸਭੈ ਸੂਰ ਹਰਖੇ॥੩੫॥

ਹੁਣ ਭਾਜੜ ਪੈ ਗਈ, ਸਭ ਭੱਜੇ ਜਾਂਦੇ ਹਨ, ਬੇੜੀਆਂ ਤੇ ਚੜ੍ਹ ਚੜ੍ਹ, ਨਦੀ ਨੂੰ ਤਰ ਤਰ, ਲਕੜਾਂ ਵਿਚ ਸਟ ਸਟ, ਉਸ ਦੇ ਆਸਰੇ ਲੈ ਲੈ, ਘੜਿਆਂ ਤੇ ਠਿਲ੍ਹ ਠਿਲ੍ਹ, ਤੁਲਿਹਾਂ ਦੇ ਆਸਰੇ ਲੈ ਲੈ, ਪਾਰ ਨੂੰ ਭੱਜੇ ਜਾ ਰਹੇ ਹਨ, ਸਾਰੇ ਰਾਜਪੂਤ, ਪਠਾਣ, ਛੇੜਾਂ ਵਲੇ, ਅਹੀਰ, ਗੁੱਜਰ ਤੇ ਹੋਰ ਪਰਜਾ ਦੇ ਵਹੀਰਾਂ ਪਾਕੇ ਆਏ ਹੋਏ। ਸਿੱਖ ਦਲ ਹੁਣ ਖੁਸ਼ੀ ਵਿਚ ਉਮਡਿਆ ਪਿੱਛਾ ਕਰਨ ਉਠ ਪਿਆ ਕਿ ਪਾਰ ਜਾਕੇ ਰਾਜਧਾਨੀ ਤਕ ਮਾਰ ਕਰੀਏ, ਪਰ ਗੁਰੂ ਜੀ ਨੇ ਪਿੱਛਾ ਕਰਦੇ ਜਾ ਰਹੇ ਮੋੜ ਮੰਗਾਏ।

ਹੁਣ ਪਹਿਲਾ ਕੰਮ ਸੀ ਸੰਗੋ ਸ਼ਾਹ, ਜੀਤ ਮਲ ਤੇ ਹੋਰ ਸ਼ਹੀਦ ਹੋਏ ਜੋਧਿਆਂ ਦਾ ਸਸਕਾਰ, ਬੁੱਧੂ ਸ਼ਾਹ ਦੇ ਪੁਤ੍ਰਾਂ ਦਾ ਦਫਨ ਤੇ ਬਾਕੀ ਸਾਰੇ ਸ਼ਹੀਦਾਂ ਦਾ ਅੰਤਮ ਸੰਸਕਾਰ। ਗੁਰੂ-ਆਗਜਾ ਵਿਚ ਆਪਦੇ ਮਿਹਰ ਭਰੇ ਨੈਣਾਂ ਹੇਠ ਤੇ ਅਸੀਸਾਂ ਵਿਚ ਕੀਤਾ ਗਿਆ। ਇਹ ਸਾਰੇ ਕਾਰਜ ਕਰ ਕਰਾਕੇ ਗੁਰੂ ਜੀ ਆਪਣੇ ਬਿਜਈ ਦਲ ਤੇ ਪੀਰ ਬੁੱਧੂ ਸ਼ਾਹ ਤੇ ਅਪਣੇ ਸੂਰਮਿਆਂ ਸਮੇਤ ਪਾਉਂਟੇ ਆ ਗਏ। ਜ਼ਖਮੀ ਬੀ ਸਾਰੇ ਆਂਦੇ ਗਏ ਤੇ ਉਨ੍ਹਾਂ ਦੇ ਇਲਾਜ ਅਰੰਭੇ ਗਏ।

-੧੦-

ਰਣੰ ਜੀਤ ਆਏ॥ ਜਯੰ ਗੀਤ ਗਾਏ। ਧਨੰ ਧਾਰ ਬਰਖੇ। ਸਭੈ ਸੂਰ ਹਰਖੇ।

(ਬਚਿ: ਨਾ:)

---

੧. ਜੰਗ ਵਿਚ ਸ਼ਹੀਦ ਹੋ ਗਏ। ੨. ਭਾਵ ਮੈਂ ਫੇਰ ਤੀਰ ਕਮਾਨ ਫੜ ਲਿਆ।

੩. ਸੁ ਕਾਰੋੜਰਾਯੰ, ਕਾਰੋੜ ਦਾ ਰਾਜਾ। ਕਾਰੋੜ ਨਾਮ ਕੋਟ ਲੇਹਰ ਦੀ ਰਯਾਸਤ ਦਾ ਹੈ ਜੋ ਬਾਈਧਾਰਾਂ ਵਿਚੋਂ ਇਕ ਹੈਸੀ।

ਪਾਉਂਟੇ ਸਾਹਿਬ ਆਕੇ ਉਪਰਲੇ ਕੰਮ ਪਹਿਲਾਂ ਕਰਕੇ ਇਕ ਦਿਨ ਆਰਾਮ ਕਰਕੇ ਫੇਰ ਦੀਵਾਨ ਸਜਿਆ। ਇਸ ਵਿਚ ਸ੍ਰੀ ਗੁਰੂ ਜੀ ਨੇ ਆਪਣੇ ਉਚੇ ਆਦਰਸ਼ ਦਾ, ਸਤ੍ਰੂ ਦਲ ਦਾ ਬਿਨਾ ਕਾਰਨ ਦਿੱਤੇ ਦੇ ਆ ਪੈਣ ਦਾ ਤੇ ਅਗੋਂ ਦੋਏ ਹਥ ਜੋੜ ਲੱਕ, ਦੂਹਰੇ ਕਰਕੇ ਸ਼ਰਨ ਨਾ ਜਾ ਪੈਣ ਦੀ ਬੀਰਤਾ ਦਾ ਵੇਰਵਾ ਆਦਿ ਦੱਸਕੇ ਬੀਰ ਰਸ ਤੇ ਸ਼ਾਂਤ ਰਸ ਦਾ ਸੰਮੇਲਨ ਸਮਝਾਇਆ। ਅੰਤਰਾਤਮੇ ਜੋਤਿ ਨਾਲ ਇਕ ਜੋਤਿ ਹੋ ਉਚੇ ਰਹਿਕੇ ਸੁੱਚੇ ਆਚਰਨ ਵਿਚ ਬੀਰਰਸ ਦਾ ਵਰਤਾਉ ਦਸਿਆ। ਫੇਰ ਉਨ੍ਹਾਂ ਲਈ ਅਸੀਸਾਂ ਤੇ ਅਸ਼ੀਰਵਾਦਾਂ ਹੋਈਆਂ, ਜੋ ਸ਼ਹੀਦ ਹੋਏ ਸੇ ਇਹ ਬੀ ਲਿਖਿਆ ਹੈ ਕਿ ਪਹਿਲੇ ਆਸਾ ਦੀ ਵਾਰ ਲਗੀ ਸੀ, ਫੇਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਿਆ ਤੇ ਕੜਾਹ ਪ੍ਰਸਾਦਿ ਵਰਤਿਆ ਸੀ।

ਹੁਣ ਜੋ ਸੂਰਮੇਂ ਬਹਾਦਰੀਆਂ ਕਰਕੇ ਜੀਉਂਦੇ ਆਏ ਸੇ ਉਹਨਾਂ ਤੇ ਮਿਹਰਾਂ ਹੋਈਆਂ, ਸਿਰੋਪਾਉ ਦਿੱਤੇ ਗਏ। ਸੈਨਾ ਦੇ ਸਾਰੇ ਸੂਰਮਿਆਂ ਨੂੰ ਧਨ ਦਾਨ ਹੋਏ। ਭੂਆ ਜੀ ਦੇ ਤ੍ਰੈ ਪੁਤ੍ਰਾਂ ਤੇ ਜੋ ਬਚ ਰਹੇ ਤੇ ਬੜੇ ਸੂਰਮੇ ਹੋਕੇ ਲੜੇ ਸੇ ਮਿਹਰਾਂ ਹੋਈਆਂ। ਦੋ ਸ਼ਹੀਦ ਹੋਇਆਂ ਨੂੰ ਵਰਦਾਨ ਤੇ 'ਸ਼ਾਹ ਸੰਗ੍ਰਾਮ' ਆਦਿ ਨਾਮ ਬਖਸ਼ੇ ਗਏ।

ਪਾਉਂਟੇ ਹੀ ਵਡੇ ਸਾਹਿਬਜ਼ਾਦੇ ਦਾ ਜਨਮ ਹੋਇਆ ਸੀ, ਓਨ੍ਹਾਂ ਦੀ ਉਮਰ ਇਸ ਵੇਲੇ ਚਾਰ ਪੰਜ ਮਹੀਨੇ ਦੀ ਸੀ। ਅੱਜ ਦੇ ਦੀਵਾਨ ਵਿਚ ਉਨ੍ਹਾਂ ਦਾ ਨਾਮ ਅਜੀਤ ਸਿੰਘ ਧਰਿਆ ਗਿਆ।

ਲਉਢੇ ਪਹਿਰ ਗੁਰੂ ਜੀ ਇਸ਼ਨਾਨ ਕਰਕੇ ਤਿਆਰ ਹੋ ਰਹੇ ਸਨ ਕਿ ਬੁੱਧੂ ਸ਼ਾਹ ਨੇ ਆ ਵਿਦਾ ਮੰਗੀ। ਬੁੱਧੂ ਸ਼ਾਹ ਤੇ ਬਹੁਤ ਆਤਮ ਮਿਹਰਾਂ ਹੋਈਆਂ ਸਨ, ਉਨ੍ਹਾਂ ਦੇ ਸਾਥੀਆਂ ਮੁਰੀਦਾਂ ਨੂੰ ਪੰਜ ਹਜ਼ਾਰ ਮਠਿਆਈ ਵਾਸਤੇ ਬੀ ਬਖਸ਼ਿਸ਼ ਹੋਈ। ਹੁਣ ਆਪ ਕੰਘਾ ਕਰ ਰਹੇ ਸਨ ਕਿ ਬੁੱਧੂ ਸ਼ਾਹ ਨੇ ਇਹ ਦਾਨ ਮੰਗ ਲਿਆ। ਤਦ ਸਤਿਗੁਰੂ ਜੀ ਨੇ ਉਹ ਦਾਨ ਦਸਤਾਰ ਸਣੇ ਦੇ ਦਿੱਤਾ। ਇਕ ਕਟਾਰ, ਇਕ ਪੁਸ਼ਾਕ, ਇਕ ਹੁਕਮਨਾਮਾ ਬੀ ਬਖਸ਼ਿਆ, ਜਿਸਦੀ ਕਥਾ ਅਦਭੁਤ ਹੈ :-

ਬੁੱਧੂ ਸ਼ਾਹ ਨਾਲ ਔਰੰਗਜ਼ੇਬ ਨਾਰਾਜ਼ ਹੋ ਗਿਆ ਸੀ। ਕੁਛ ਸਮੇਂ ਮਗਰੋਂ ਹਾਕਮ ਸਢੋਰਾ ਅਸਮਾਨ ਖਾਂ ਨੇ ਬੁੱਧੂ ਸ਼ਾਹ ਤੇ ਹੱਲਾ ਕਰ ਦਿਤਾ ਤੇ ਮਾਰ ਦਿੱਤਾ ਸੀ। ਤਦੋਂ ਇਹ ਦਸਤਾਰ ਕਟਾਰ ਆਦਿ ਉਨ੍ਹਾਂ ਨੇ ਕੰਧ ਵਿਚ ਸਾਂਭ ਕੇ ਚਿਣ ਦਿੱਤੇ ਸੇ, ਇਹ ੧੯੧੭ ਬਿ: ਵਿਚ ਕੰਧ ਡਿੱਗੀ ਤੇ ਫੇਰ ਚੀਜ਼ਾਂ ਸਹੀ ਸਲਾਮਤ ਮਿਲ ਗਈਆਂ, ਜੋ ਉਨ੍ਹਾਂ ਦੇ ਘਰਾਣੇ ਵਿਚ ਦੱਸੀਦੀਆਂ ਹਨ। ਇਸੀ ਤਰ੍ਹਾਂ ਸਾਹਿਬ ਸਾਰੇ ਬੀਰਾਂ ਬਹਾਦਰਾਂ ਦੀ ਸੰਭਾਲ ਕਰਕੇ ਫੇਰ ਮਹੰਤ ਕ੍ਰਿਪਾਲ ਤੇ ਤ੍ਰੁਠੇ। ਆਪ ਨੇ ਦੂਸਰੀ ਦਸਤਾਰ ਕੇਸਰੀ ਰੰਗ ਦੀ ਬੰਨ੍ਹਣ ਵਾਸਤੇ ਮੰਗਵਾਈ ਤੇ ਅੱਧੀ ਉਹ ਕ੍ਰਿਪਾਲ ਮਹੰਤ ਜੀ ਨੂੰ ਬਖਸ਼ੀ। ਮਹੰਤ ਜੀ ਨੇ ਉਹ ਅਪਣੀ ਟੋਪੀ ਦੇ ਉਪਰ ਦੀ ਬੰਨ੍ਹ ਲਈ। ਇਸ ਪ੍ਰਕਾਰ ਦਇਆ ਰਾਮ ਨੂੰ ਇਕ ਢਾਲ ਬਖਸ਼ੀ। ਤਿੰਨਾਂ ਭਰਾਵਾਂ ਤੇ ਬੜੀ ਖੁਸ਼ੀ ਕੀਤੀ, ਬਹੁਤ ਧਨ ਬੀ ਬਖਸ਼ਿਆ ਮਾਨ ਬੀ ਦਿੱਤਾ ਤੇ ਅਸੀਸ ਬੀ ਦਿੱਤੀ।

ਸੂਰਮਿਆਂ ਵਿਚ ਹੁਣ ਚਾਉ ਸੀ ਤੇ ਫਤਹ ਨਾਲ ਵਧੇ ਦਿਲ ਦਾ ਉਮਾਹ ਸੀ ਤੇ ਆਪ ਹੱਲੇ ਕਰਕੇ ਫਤਹ ਸ਼ਾਹ ਤੇ ਜਾ ਪੈਣ ਦਾ ਸੰਕਲਪ ਸੀ। ਪਰ ਲਿਖਿਆ ਹੈ ਕਿ ਇਹ ਗੁਰੂ ਜੀ ਨੇ ਆਪ ਉਨ੍ਹਾਂ ਵਿਚੋਂ ਹਟਾ ਦਿਤਾ। ਇਹ ਉਮਾਹ ਮਦ ਦੀ ਸ਼ਕਲ ਪਕੜਦਾ ਹੈ, ਜੋ ਫੇਰ ਧਰਮ ਅਧਰਮ ਨੂੰ ਛੱਡਕੇ ਨੀਵੀਂ ਨੀਤੀ ਵਿਚ ਪੈ ਜਾਂਦਾ ਹੈ ਤੇ ਇਖਲਾਕ ਤੇ 'ਪੂਰਨ ਜੋਤਿ ਜਗੈ ਘਟ ਮੈਂ' ਦੀ ਹਾਨੀ ਕਰਦਾ ਹੈ। ਆਪ ਨੇ ਸਮਝਾਇਆ ਤੇ ਦੱਸਿਆ ਕਿ ਤ੍ਰਿਸ਼ਨਾ ਪੂਰਨ ਦਾ ਰਾਜ ਨਹੀਂ; ਪਰ ਪਰੋਪਕਾਰ ਦਾ ਧਰਮ ਦਾ ਸੁਖ ਦੇਣ ਦਾ ਬਲ ਪੈਦਾ ਕਰਨਾ ਹੈ, ਜੋ 'ਭੈ ਕਾਹੂ ਕਉ ਦੇਤ ਨਹਿ' ਤੇ 'ਨਹਿ ਭੈ ਮਾਨਤ ਆਨ' ਦੇ ਆਦਰਸ਼ ਵਾਲਾ ਹੈ।

ੴ

# ੫. ਸੱਤ ਪਰਤਾਵੇ*

## (ਸਮੁੰਦਰ)

ਸਮੁੰਦਰ ਦੀ ਚੁਪ ਸ਼ਾਂਤ ਅਤੇ ਅਡੋਲਤਾ ਤੇ ਉਸਦਾ ਮਨਮੋਹਨ ਦ੍ਰਿਸ਼। ਸਿਖਾਂ ਵਿਚ ਫੁਟ ਤੇ ਉਸਦਾ ਕਾਰਨ। ਉਸਦਾ ਇਲਾਜ। ਬਜ਼ੁਰਗਾਂ ਦੇ ਕਾਰਨਾਮਿਆਂ ਦੀ ਯਾਦ ਦਾ ਗੁਣ ਤੇ ਉਸਦਾ ਅਸਰ। ਗੁਰੂ ਜੀ ਦੇ ਸੱਤ ਪਰਤਾਵੇ ਤੇ ਖਾਲਸਾ ਪੈਦਾ ਕਰਨਾ।

ਸਮੁੰਦਰ, ਹਾਂ ਸਮੁੰਦਰ, ਸਮੁੰਦਰ ਹੀ ਸਮੁੰਦਰ-ਨਜ਼ਰ ਦੀ ਹੱਦ ਤੋਂ ਬੀ ਪਰੇ ਤੀਕ ਵਿਸਤੀਰਣ, ਨੀਲੀ ਭਾ ਦੀ ਚਾਦਰ ਵਾਂਙੂ ਵਿਛਿਆ ਹੋਇਆ, ਲਹਿਰਾਂ ਤ੍ਰੰਗਾਂ ਦੀਆਂ ਲੀਹਾਂ ਲੀਕਾਂ ਤੋਂ ਸਾਫ, ਨਜ਼ਰਾਂ ਉਤੇ ਨਿਰਜਨ ਸੁੰਦਰਤਾ ਦਾ ਪਾ ਰਿਹਾ ਪ੍ਰਭਾਉ ਕਿਹਾ ਮੋਹ ਰਿਹਾ ਹੈ ਮਨ ਨੂੰ। ਸਮੁੰਦਰ ਹਾਂ- ਸਮੁੰਦਰ-ਗਜਾਨਵਾਨ ਦੇ ਹਿਰਦੇ ਵਾਂਙੂ ਅਡੋਲ, ਇਵਾਣੇ ਦੀ ਗਾੜ੍ਹੀ ਨਿੰਦ੍ਰਾ ਵਾਂਙੂ ਮਗਨ, ਉੱਪਰ ਤਣੇ ਆਕਾਸ਼ ਵਾਂਙੂ ਨਿਤਰਿਆ ਹੋਇਆ, ਦੂਹਾਂ ਵਿਚਕਾਹੇ ਵਿਚਰਨ ਵਾਲੀ ਪਉਣ ਵਾਂਙੂ ਟਿਕਿਆ, ਮੋਨੀ ਸਾਧੂ ਵਾਂਙੂ ਚੁੱਪ, ਹਾਂ ਚੁੱਪ-ਟਿਕਾਉ ਵਿਚ ਹੈ ਸਾਗਰ ਇਸ ਵੇਲੇ। ਵਿਸ਼ਾਲਤਾ ਹੀ ਵਿਸ਼ਾਲਤਾ-ਅਨਹੱਦੀ ਵਿਸ਼ਾਲਤਾ ਦਾ ਲਖਾਯਕ ਹੈਂ ਤੂੰ ਹੇ ਸਾਗਰ! ਸਦੈਵਤਾ ਦਾ ਜਨਾਯਕ, ਕਾਲ ਕਲਮ ਦੀਆਂ ਰੇਖਾਂ ਡੋਬੂਆਂ ਤੋਂ ਬੇਦਾਗ਼ ਹੈਂ ਤੂੰ। ਇਕ-ਸਾਰਤਾ ਦਾ ਚਿਤ੍ਰ-ਜੇਹਾ ਸੈਂ ਬ੍ਰਹਮਾ ਦੇ ਜ਼ਮਾਨੇ, ਤੇਹਾ ਸੈਂ ਸਾਗਰ ਦੇ ਵੇਲੇ, ਜੇਹਾ ਸੈਂ ਸਾਗਰ ਦੇ ਸਮੇਂ ਤੇਹਾ ਸੈਂ ਭਾਗੀਰਥ ਦੇ ਵੇਲੇ, ਜਦੋਂ ਗੰਗਾ ਲਿਆ ਕੇ ਉਚੇ ਮੰਡਲਾਂ ਤੋਂ ਮੇਲੀ ਗਈ ਸੀ ਸਾਗਰ ਵਿਚ। ਹਾਂ ਜੇਹਾ ਸੈਂ ਕੱਲ ਪਰਸੋਂ ਤੇਹਾ ਹੈਂ ਅੱਜ। ਫੇਰ ਤੂੰ, ਹੇ ਸਾਗਰ! ਅਛੋਭ ਹੈਂ, ਹਰ ਹਾਲ ਅਛੋਭ, ਬੋਹਥੇ ਤੇ ਜਹਾਜ਼ ਛਾਤੀਆਂ ਚੀਰਦੇ ਤੁਰਦੇ ਹਨ ਤੇਰੇ ਉਤੇ ਤੂੰ ਅਛੋਭ, ਜੇ ਤਰਦੇ ਤਾਂ ਬੀ ਅਛੋਭ ਜੇ ਡੁਬਦੇ ਤਾਂ ਬੀ ਅਛੋਭ। ਜੇ ਲੋਕੀ ਮੋਤੀ ਮੋਂਗੇ ਰਤਨ ਕੱਢੀ ਜਾਂਦੇ ਹਨ ਤਾਂ ਬੇਪਰਵਾਹ, ਜੇ ਚਾਂਦੀ ਸੋਨੇ ਹੀਰੇ ਰਤਨਾਂ ਪਦਾਰਥਾਂ ਤੇ ਜੀਵਾਂ ਭਰੇ ਜਹਾਜ਼ ਡੁਬਦੇ ਕਿ ਡੋਬੇ ਜਾਂਦੇ ਤੇਰੇ ਵਿਚ ਤਾਂ ਹਰਖ ਸ਼ੋਕ ਤੋਂ ਅਤੀਤ- ਲੈ ਦੇ ਕੇ ਬੇਪਰਵਾਹ। ਗੰਭੀਰ ਹੈਂ ਸਾਗਰ ਤੂੰ! ਸਦਾ ਗੰਭੀਰ, ਕਦੇ ਆਪੇ ਤੋਂ ਬਾਹਰ ਨਹੀਂ ਹੋਇਆ, ਜੇ ਪੈ ਰਹੇ ਹਨ ਦਰਯਾ ਤੇ ਨਦ ਸਾਰੈ ਧਰਤੀ ਦੇ ਆ ਆ ਕੇ ਤਾਂ ਸਮਾਂ ਰਹੇ ਹਨ ਵਿਚ ਤੇਰੇ, ਨਾ ਉਛਲਨਾ ਹੈਂ ਤੂੰ ਨਾ ਆਪੇ ਤੋਂ ਬਾਹਰ ਹੁੰਦਾ ਹੈਂ ਤੂੰ। ਜੇ ਸੂਰਜ ਉਡਾ ਰਿਹਾ ਹੈ ਤੇਰੇ ਨੀਰ ਹਵਾੜ੍ਹਾਂ ਬਣਾ ਬਣਾ ਕੇ ਤਾਂ ਜਿਉਂ ਕਾ ਤਿਉਂ, ਨਾਂ ਹੇਠਾਂ ਲਹਿਨਾਂ ਹੈਂ, ਨਾ ਨੀਵਾਂ ਪੈਨਾ ਹੈਂ! ਹੇ ਇਕੋ ਜੇਹੇ! ਨਾ ਨਿਵਾਣ ਨਾ ਉਚਾਣ ਸਦਾ ਸਾਫ਼ ਪੱਧਰੇ! ਜੇ ਕਦੇ ਹੱਸ ਪਿਓਂ ਮੁਸਕ੍ਰਾ ਪਿਓਂ ਤਾਂ ਪੌਣ ਦੀਆਂ ਅਠਖੇਲੀਆਂ ਲਾਡੀਆਂ ਨਾਲ, ਜੇ ਕਦੇ ਕੁਛ ਰੋਹੇ ਆਇਓਂ ਤਾਂ ਪੌਣ ਦੀ ਗੁਸਤਾਖੀ ਨਾਲ, ਜੇ ਇਸਨੇ ਖਹਿੜਾ ਨਾ ਕੀਤਾ ਤਾਂ ਆਪਣੇ ਰੰਗ ਰੱਤਾ ਅਡੋਲ, ਸ਼ਾਂਤਿ ਟਿਕਿਆ ਤੇ ਅਛੋਭ। ਨੀਵੇਂ ਥਾਂ ਵੱਸ ਕੇ ਫੇਰ ਇਕੋ ਜੇਹੇ ਰਹਿਣ ਵਾਲੇ ਕਿਵੇਂ ਤੂੰ ਖਿੱਚ ਲੈਨਾ ਹੈਂ ਆਪਣੇ ਵਿਚ ਅਰਸ਼ੀ

---

*ਇਹ ਲੇਖ ਗੁਰਪੁਰਬ ਪੋਹ ਸੁਦੀ ਸਪਤਮੀ ਸੰ: ਗੁ: ਨਾ: ਸਾ: ੪੭੩, ਪੋਹ ਦੀ ੧੧ ਸੰਮਤ ੧੯੯੮ ਬਿ: (੨੫ ਦਸੰਬਰ ੧੯੪੧) ਵੀਰਵਾਰ ਨੂੰ ਖਾਲਸਾ ਸਮਾਚਾਰ ਦਾ ਸਿਰਲੇਖ ਤੇ ਪੁਸਤਕ ਆਕਾਰ ਵਿਚ ਛਪਕੇ ਪ੍ਰਚਾਰਿਤ ਹੋਇਆ ਸੀ।

ਨਜ਼ਾਰੇ, ਚੜ੍ਹਦੇ ਸੂਰਜ ਦੇ ਸੁਨਹਿਰੀ ਸਿੰਘਾਸਨ ਨੂੰ ਕਿਵੇਂ ਬੋਚ ਲੈਨਾ ਏਂ ਆਪਣੇ ਵਿਚ ਤੇ ਕਿਵੇਂ ਬੋਚ ਲੈਨਾ ਏਂ ਡੁਬਦੇ ਸੂਰਜ ਦੀ ਪੰਘਰੀ ਸ੍ਵਰਣ-ਲੁਟ ਨੂੰ। ਤੇਰੇ ਵਿਚ ਪ੍ਰਤਿਬਿੰਬਤ ਫੇਰ ਤੇਰੀ ਅਣੀ ਕੋਲ ਤੇਰੇ ਵਿਚ ਵੜਦਾ ਤੇਰੇ ਵਿਚ ਨ੍ਹਾਉਂਦਾ ਦਿਖਾਈ ਦੇਂਦਾ ਡਲ੍ਹਕਾਂ ਝਲਕਾਰਾਂ ਨਾਲ ਮਸਤੀਆਂ ਲਾ ਲਾ ਦੇਂਦਾ ਹੈ ਅਸਤ ਹੁੰਦਾ ਸੂਰਜ। ਹਾਂ ਰਾਤੀਂ ਚੰਦ ਤਾਰੇ-ਗਗਨਾਂ ਦੀਆਂ ਉਚਜਾਣਾਂ ਦੇ ਵਾਸੀ-ਕਿਵੇਂ ਦਿੱਸਦੇ ਹਨ ਪਏ ਤੇਰੇ ਵਿਚ ਡਲ੍ਹਕਾਂ ਮਾਰਦੇ ਤੇ ਅੱਖ ਮਟੱਕੇ ਲੜਾਉਂਦੇ, ਮਾਨੋਂ ਇਹ ਤੇਰੇ ਵਿਚ ਹੀ ਵਸਦੇ ਹਨ ਸਾਰੇ ਤੇ ਮਾਰਦੇ ਹਨ ਪਏ ਡਲ੍ਹਕਾਂ ਤੇ ਚਮਕਾਰ। ਨਿਊਂ ਚੱਲਣ ਵਾਲੇ ਪਰ ਉੱਚਤਾ ਦੇ ਪਾਣੀਹਾਰ! ਤੂੰ ਧੰਨ ਹੈਂ! ਸਾਗਰਾ! ਤੂੰ ਲਬਾ ਲਬ ਨਕਾ ਨਕਾ ਭਰਪੂਰ ਹੈਂ, ਸਦਾ ਡਲ੍ਹ ਡਲ੍ਹ ਕਰਦਾ ਪਰ ਕਦੇ ਡੁਲ੍ਹ ਡੁਲ੍ਹ ਨਾ ਪੈਂਦਾ। ਸਦਾ ਨਿਰਮਲ ਤੇ ਉਜਲੇ ਜਲ ਸਮੂਹ! ਤੂੰ ਸਾਰੇ ਜਗਤ ਦੀਆਂ ਮੈਲਾਂ ਦੇ ਦਰਯਾਵਾਂ ਦੇ ਦਰਯਾ ਲੈ ਲੈ ਕੇ ਫੇਰ ਨਿਰਮਲ ਦਾ ਨਿਰਮਲ। ਜੀਵ-ਸ੍ਰੇਣੀ ਨਾਲ ਭਰਪੂਰ ਹੋ ਕੇ ਬੀ ਹੇ ਸਾਗਰ ਤੂੰ ਏਕਾਂਤੀ ਹੈਂ। ਹਾਂ, ਤੇਰੇ ਉਤੇ ਅਸਲ ਏਕਾਂਤ ਤਾਰੀਆਂ ਲੈਂਦੀ ਹੈ। ਸੁਹਣਿਆਂ! ਤੇਰੇ ਦਰਸ਼ਨ ਸੱਜਰੇ, ਤਾਜ਼ੇ ਤਾਜ਼ਗੀਆਂ ਦੇ ਦਾਤੇ, ਠੰਢਾ ਪਾਉਣ ਵਾਲੇ ਤੇ ਮਨ ਨੂੰ ਮਨ ਵਿਚ ਜੋੜਨ ਹਾਰੇ ਹਨ। ਦੇਖ ਤੇਰੇ ਕਿਨਾਰੇ ਅੱਜ ਅੰਮ੍ਰਿਤ ਵੇਲੇ ਤੋਂ ਕੌਣ ਬੈਠੇ ਹਨ, ਤੇਰੇ ਵਾਂਙੂ ਅਡੋਲ ਤੇ ਟਿਕੇ ਹੋਏ? ਨਿਰੇ ਆਪ ਵਿਚ ਨਾ ਪਰ ਕਿਸੇ ਪਰਮ ਆਪੇ ਦੇ ਪ੍ਰੇਮ ਰੰਗ ਰੱਤੇ, ਦੂਈ ਦੀ ਵਿੱਥ ਕੱਟ ਕੇ, ਜੁੜੇ ਬੈਠੇ ਹਨ।

ਹਾਂ ਜੀ, ਦੇਖੋ ਇਕ ਸਮੁੰਦਰ ਦਾ ਅਤਿ ਰਮਣੀਕ ਕਿਨਾਰਾ ਹੈ ਜਿਸ ਤੇ ਬੈਠੇ ਹੋਏ ਹਨ ਸੰਤ ਬਿਮਲਾ ਸਿੰਘ ਜੀ ਸ੍ਵੇਰ ਦੇ ਚਾਰ ਵਜੇ ਤੋਂ ਧਯਾਨ ਮਗਨ ਆਪਣੇ ਪ੍ਰੀਤਮ ਦੇ, ਜੋ 'ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ' ਹੈ। ਹਵਾ ਟਿਕ ਗਈ ਹੋਈ ਸੀ, ਸਾਗਰ ਅਡੋਲ ਹੋ ਰਿਹਾ ਸੀ, ਸੰਤ ਸਾਂਈਆਂ ਜੀ ਵਿਚ ਮਗਨ ਹੋਏ ਸਮਾ ਰਹੇ ਸੇ ਕਿ ਅਸਮਾਨਾਂ ਦਾ ਰੰਗ ਬਦਲ ਗਿਆ, ਪੂਰੇ ਵਲ ਤਾਰਿਆਂ ਦੀ ਲੋ ਵਾਲੇ ਹਨੇਰੇ ਵਿਚ ਬੇਮਲੂਮ ਆਭਾ ਫਿਰ ਗਈ ਪਹੁ ਫੁਟਾਲੇ ਦੀ। ਲੋ ਵਧਣ ਲਗੀ ਚਾਨਣੇ ਦੀ ਤੇ ਪਸਰਨ ਲਗ ਗਈ ਸਾਗਰ ਦੇ ਸੀਨੇ ਉਤੇ ਮਲਕੜੇ ਮਲਕੜੇ। ਬੇ ਮਲੂਮ ਚਾਲ ਆ ਗਈ ਪਉਣ ਵਿਚ, ਇਕ ਮੱਧਮ ਧ੍ਵਨੀ ਆਉਂਦੀ ਹੈ ਸੰਗੀਤ ਚਾਲ ਦੀ-ਅਤਿ ਮੱਧਮ ਧ੍ਵਨੀ ਜੋ ਜਾਪਦੀ ਹੈ ਕਿ ਗਾਉਂ ਰਹੀ ਹੈ- ਉਹੀ, ਉਹੀ, ਉਹੀ। ਪਰ ਇਹ ਧ੍ਵਨੀ ਇਤਨੀ ਬ੍ਰੀਕ ਹੈ ਟਿਕਿਆਂ ਹੀ ਸੁਣਾਈ ਦੇਂਦੀ ਹੈ। ਪੂਰੇ ਵਲੋਂ ਚਾਨਣ ਵਧ ਪਿਆ, ਨਿਕਲ ਆਯਾ ਸੂਰਜ, ਮਾਨੋਂ ਸਮੁੰਦਰ ਵਿਚ ਨ੍ਹਾਕੇ ਨਿਕਲ ਰਿਹਾ ਹੈ ਕਿਸੇ ਸੋਨੇ ਦੇ ਬਣੇ ਮਨੁੱਖ ਵਰਗਾ ਡਲ੍ਹਕ ਡਲ੍ਹਕ ਕਰਦਾ, ਉੱਚਾ ਹੋ ਗਿਆ, ਕਿਰਨਾਂ ਦੇ ਬਾਣ ਛਡਿਓ ਸੁ। ਹਵਾ ਜ਼ਰਾ ਹੋਰ ਤੁਰ ਪਈ। ਸਾਗਰ ਤੇ ਆ ਗਈਆਂ ਨਿੱਕੀਆਂ ਲਹਿਰਾਂ, ਇਨ੍ਹਾਂ ਉਤੇ ਪੈ ਪੈ ਕੇ ਕਿਰਨਾਂ ਕਰ ਰਹੀਆਂ ਹਨ ਹੁਣ ਠੁਮਕ ਠੁਮਕ ਨਾਚ। ਕਿਵੇਂ ਨਚ ਨਚ ਕੇ ਨਿਰਮਲ ਨੀਰਾਂ ਉਤੇ ਨੈਣਾਂ ਵਿਚ ਦੇਂਦੀਆਂ ਹਨ ਨ੍ਰਿਤਕਾਰੀ ਦਾ ਨੂਰੀ ਨੂਰੀ ਦਰਸ਼ਨ। ਇਹ 'ਨ੍ਰਿਤਕਾਰੀ ਚਮਕਾਰ' ਪੈ ਰਿਹਾ ਹੈ ਸੰਤਾਂ ਦੇ ਨੈਣ ਛੱਪਰਾਂ ਉਤੇ, ਕਰ ਦਿੱਤੋਸੁ 'ਖਿੰਡਾਉ ਦਾ ਅਸਰ ਜੁੜੀਆਂ ਬ੍ਰਿਤੀਆਂ ਉੱਤੇ, ਨੈਣ ਖੁੱਲ੍ਹ ਪਏ ਸੰਤਾਂ ਦੇ, ਸੁੰਦਰਤਾ ਦਾ ਬੁੱਕਾ ਧਸ ਗਿਆ ਨੈਣਾਂ ਵਿਚ, ਟਿਕਿਆ ਮਨ ਉਥਾਨ ਹੁੰਦੇ ਸਾਰ ਸਿਫਤ ਸਲਾਹ ਦੇ ਰੰਗ ਵਿਚ ਸੰਗੀਤਕ ਲਹਿਰ ਲੈ ਕੇ ਲਹਿਰਾਇਆ, ਵਾਹ ਵਾਹ ਕੁਦਰਤ ਤੇਰੇ ਜਲਵੇ, ਵਾਹ ਵਾਹ ਕਾਦਰ ਤੇਰੀ ਕੁਦਰਤ! ਵਾਹ ਵਾਹ ਕਾਦਰ ਨੂੰ, ਵਾਹ, ਵਾਹ ਮਿਲੇ ਦੇਖਣਹਾਰ ਨੂੰ। ਧੰਨ ਤੂੰ, ਧੰਨ ਤੂੰ, ਧੰਨ ਤੂੰ ਨਿਰੰਕਾਰ! ਸਾਰੇ ਆਕਾਰ ਵਿਚ ਖੇਲਣ ਵਾਲੇ ਪਰ ਸਾਰੇ ਤੋਂ ਨਜਾਰੇ ਮੇਰੇ ਕਰਤਾਰ!

ਕੁਛ ਚਿਰ ਇਸ ਤਰ੍ਹਾਂ ਸਿਫਤ ਸਲਾਹੀ ਰੰਗ ਵਿਚ ਰਹਿ ਕੇ ਸੰਤਾਂ ਉਠਣ ਦੀ ਸਲਾਹ ਕੀਤੀ, ਚੁਫੇਰੇ ਤੱਕੇ, ਪਿਛੇ ਨਜ਼ਰ ਪਈ ਤਾਂ ਦੋ ਨੌਜਵਾਨ ਸਿੰਘ ਬੈਠੇ ਸਨ। ਦੋਹਾਂ ਨੇ ਦੁਇ ਹਥ ਜੋੜਕੇ ਅਦਬ ਨਾਲ ਫਤੇ ਬੁਲਾਈ, ਸੰਤਾਂ ਨੇ ਬੀ ਪਜਾਰ ਨਾਲ ਫਤੇ ਬੁਲਾਈ, ਸੁਖ ਸਾਂਦ ਤੇ ਆਉਣੇ ਦਾ ਕਾਰਣ ਪੁੱਛਿਆ। ਉਨ੍ਹਾਂ ਵਿਚੋਂ ਇਕ ਬੋਲਿਆ–

ਸੁਰੰਗ ਸਿੰਘ – ਖਿਮਾ ਕਰਨੀ ਅਸਾਂ ਸਵੇਰੇ ਹੀ ਆ ਆਪ ਜੀ ਨੂੰ ਖੇਚਲਾ ਦਿਤਾ ਹੈ। ਸ੍ਰੀ ਮਾਨ ਜੀ! ਦਸਮੇਂ ਪਾਤਸ਼ਾਹ ਜੀ ਦਾ ਗੁਰਪੁਰਬ ਦਿਨ ਆ ਰਿਹਾ ਹੈ, ਇਹ ਟਿਕਾਣਾ ਆਪ ਨੂੰ ਪਤਾ ਹੈ ਪੰਜਾਬ ਤੋਂ ਦੂਰ ਹੈ, ਅਸੀਂ ਥੋੜੇ ਸਿੱਖ ਏਥੇ ਹਾਂ, ਪਰ ਗੁਰਪੁਰਬ ਮਨਾਉਂਦੇ ਹਾਂ ਤੇ ਹੋਰ ਪ੍ਰਚਾਰ ਬੀ ਥੋੜਾ ਬਹੁਤ ਕਰਦੇ ਹਾਂ। ਸੁਣਿਆ ਸੀ ਕਿ ਆਪ ਏਥੇ ਆਏ ਹੋਏ ਹੋ ਤੇ ਉਦਾਸੀ ਸੰਤਾਂ ਦੇ ਡੇਰੇ ਟਿਕੇ ਹੋਏ ਹੋ, ਇਸ ਕਰਕੇ ਹਾਜ਼ਰ ਹੋਏ ਹਾਂ। ਸੁਣਿਆ ਹੈ ਕਿ ਆਪ ਨਿਰੇ ਏਕਾਂਤਵਾਸੀ ਨਹੀਂ, ਸੰਗਤਾਂ ਵਿਚ ਜਾਂਦੇ ਹੋ ਤੇ ਗੁਰਮਤ ਦਾ ਪ੍ਰਚਾਰ ਕਰਦੇ ਹੋ। ਆਪ ਦੀ ਕਹਿਣੀ ਕਰਨੀ ਇਕ ਹੈ, ਆਪ ਵਾਹਿਗੁਰੂ ਜੀ ਦੇ ਪਿਆਰੇ ਹੋ। 'ਇਸ ਗੁਰਪੁਰਬ ਤੇ ਆਪ ਦੀਵਾਨ ਵਿਚ ਆਕੇ ਪ੍ਰਚਾਰ ਕਰੋਂ' ਇਹ ਬੇਨਤੀ ਕਰਨ ਵਾਸਤੇ ਆਏ ਹਾਂ। ਦਾਸ ਸਿੰਘ ਸਭਾ ਦਾ ਸਕਤ੍ਰ ਹੈ ਤੇ ਇਹ ਭਾਈ ਸਾਹਿਬ ਜੀ ਸੁਵਰਨ ਸਿੰਘ ਜੀ ਪ੍ਰਧਾਨ ਹੈਨ, ਦੋਇ ਸੰਗਤ ਦੀ ਆਗਜਾ ਵਿਚ ਆਏ ਹਾਂ।

ਸੰਤ – ਭਾਈ ਜੀਉ ਆਇਆਂ ਨੂੰ। 'ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ।' ਸਿੱਖ ਦੇ ਦਰਸ਼ਨ ਬੜੇ ਮੁੱਲ ਵਾਲੇ ਹੁੰਦੇ ਹਨ। ਸਿੱਖ, ਗੁਰੂ ਕਾ ਸਿਖ....! ਹਾਂ ਦੇਵਤੇ ਗੁਰੂ ਕੇ ਪਿਆਰੇ ਸਿੱਖ ਦੇ ਦਰਸ਼ਨ ਨੂੰ ਲੋਚਦੇ ਹਨ, ਭਾਈ, ਸੰਗਤ ਦੀ ਆਗਿਆ ਸਿਰ ਮੱਥੇ ਤੇ ਹੈ। ਸਮਾਂ ਤੇ ਸਮੇਂ ਦੀ ਵੰਡ ਦਸ ਘੱਲਣੀ, ਇਹ ਸਰੀਰ ਗੁਰੂ ਕੀ ਸੇਵਾ ਵਿਚ ਹਾਜ਼ਰ ਹੋ ਜਾਏਗਾ। ਸੁਰੰਗ ਸਿੰਘ ਨੇ ਇਕ ਲਿਖਿਆ ਹੋਇਆ ਕਾਗਜ਼ ਦੇ ਦਿੱਤਾ, ਜਿਸ ਪਰ ਵੇਲੇ ਦੀ ਵੰਡ ਲਿਖੀ ਹੋਈ ਸੀ। ਸੰਤਾਂ ਨੇ ਵਾਚ ਲਈ ਤੇ ਕਹਿਣ ਲਗੇ :–

(ਗਿਰਾਉ)

ਭਾਈ! ਇਕ ਗਲ ਦੱਸ ਦੇਣੀ ਕਿ ਸਿੰਘ ਸਭਾ ਇਕੋ ਹੈ ਏਥੇ ਕਿ ਦੋ। ਜੇ ਇਕ ਹੈ ਤਾਂ ਪਰਸਪਰ ਪਿਆਰ ਹੈ ਕਿ ਦੋ ਧੜੇ ਤੇ ਖਾਨਾ ਜੰਗੀ? ਇਹ ਗੱਲ ਸੁਣ ਕੇ ਦੁਇ ਮੁਸਕਰਾ ਪਏ। ਸੂਰਣ ਸਿੰਘ ਨੇ ਕਿਹਾ : ਮਹਾਰਾਜ ਜੀ, ਅਜੇ ਏਥੇ ਗੁਰੂ ਕਿਰਪਾ ਨਾਲ ਇਕੋ ਸਿੰਘ ਸਭਾ ਹੈ ਤੇ ਆਪੋ ਵਿਚ ਪਜਾਰ ਹੈ। ਆਪ ਨੇ ਸ਼ਾਯਦ ਇਸ ਲਈ ਪੁੱਛਿਆ ਹੈ ਕਿ ਸਿੱਖ ਦੇਸ਼ ਵਿਚ ਕਿ ਪਰਦੇਸ ਵਿਚ ਜਿਥੇ ਜਾਂਦੇ ਹਨ ਸਿੰਘ ਸਭਾ ਬਣਾ ਲੈਂਦੇ ਹਨ ਤੇ ਗੁਰਦੁਆਰਾ ਸਾਜ ਲੈਂਦੇ ਹਨ, ਤੇ ਚੰਗੀ ਕੁਰਬਾਨੀ ਕਰਦੇ ਹਨ, ਪਰ ਫੇਰ ਆਪੋ ਵਿਚ ਲੜ ਲੜ ਕੇ ਦੋ ਧੜੇ ਬਣਕੇ ਖਹਿੰ ਖਹਿੰ ਮਰਦੇ ਹਨ। ਇਹ ਅਫਸੋਸਨਾਕ ਹਾਲਤ ਇਸ ਸਮੇਂ ਪੰਥ ਵਿਚ ਪਰਵਿਰਤ ਹੈ ਪਰ ਏਥੇ ਅਜੇ ਇਹ ਬੀਮਾਰੀ ਨਹੀਂ ਆਈ....। ਆਪ ਜੀ ਨੇ ਆਉਣੋਂ ਸੰਕੋਚ ਨਾ ਕਰਨਾ।

ਸੰਤ – ਭਾਈ ਅਸਾਂ ਆਉਣੋਂ ਸੰਕੋਚ ਕਰਨ ਵਾਸਤੇ ਨਹੀਂ ਪੁੱਛਿਆ, ਅਸਾਂ ਤਾਂ ਇਸ ਲਈ ਪੁੱਛਿਆ ਹੈ ਕਿ ਸਾਧੂ ਦਾ ਸਰੀਰ ਨਿਰਵੈਰ ਹੁੰਦਾ ਹੈ, ਉਹ ਕਿਸੇ ਵੈਰ ਵਿਰੋਧੀ ਧੜੇਬੰਦੀ ਦਾ ਪੱਖੀ ਨਹੀ ਹੁੰਦਾ, ਜੇ ਪਹਿਲੋਂ ਪਤਾ ਲੱਗ ਜਾਵੇ ਕਿ ਐਸਾ ਕੋਈ ਮਾੜਾ ਖੇਲ ਸਿੰਘਾਂ ਵਿਚ ਵਰਤ ਰਿਹਾ ਹੈ ਤਾਂ ਅਸੀਂ ਪਰਸਪਰ ਸਮਸਜਾ ਲਈ ਕੋਈ ਜਤਨ ਕਰੀਏ, ਇਕ ਦੋ ਥਾਂਈਂ ਇਸ ਸਰੀਰ ਤੋਂ ਸਤਿਗੁਰੂ ਜੀ ਨੇ ਇਹ ਸੇਵਾ ਲਈ ਹੈ।

ਸੁਰੰਗ ਸਿੰਘ – ਭਲਾ ਜੀਉ, ਅਸੀਂ ਗੁਰੂ ਗ੍ਰੰਥ ਸਾਹਿਬ ਜੀ ਵਰਗੀ ਪਜਾਰ ਵੈਰਾਗ ਤੇ ਪਰਮੇਸ਼ਰ ਮੇਲਣੀ ਬਾਣੀ ਦੇ ਉਪਾਸਕ ਹਾਂ, ਕੀਰਤਨ ਸੁਣਦੇਂ ਹਾਂ, ਨਿਤਨੇਮ ਕਰਦੇ ਹਾਂ, ਫੇਰ ਸਾਡੇ ਵਿਚ ਵੈਰ ਵਿਰੋਧ ਕਿਉਂ ਆ ਜਾਂਦਾ ਹੈ?

ਸੰਤ - ਗੁਰੂ ਜਾਣੇ ਕਿਵੇਂ ਹੈ, ਪੰਜਾਬ ਵਿਚ ਤੇ ਬਾਹਰ ਕਈ ਜਗਾ ਜੋ ਨਜ਼ਰੇ ਪਿਆ ਹੈ, ਇਸ ਸਰੀਰ ਦੀ ਸਮਝੇ ਇਹ ਆਯਾ ਹੈ ਕਿ ਇਨ੍ਹਾ ਦਾ ਕਾਰਨ ਇਕ ਮੁੱਢਲੀ ਭੁੱਲ ਹੈ, ਅਰਥਾਤ ਇਸ ਦਾ ਮੂਲ ਕਾਰਣ ਗੁਰੂ ਪਰਮੇਸ਼ਰ ਤੋਂ ਵਿਛੋੜਾ ਹੈ। ਸਿੱਖ ਦਾ ਮਤਲਬ ਹੈ ਕਿ ਇਹ ਕਿਸੇ ਗੁਰੂ ਦਾ ਸਿਖਾਂਦਰੂ। ਪਰ ਸਿੱਖ ਅੰਮ੍ਰਿਤ ਵੇਲੇ ਨਹੀਂ ਉਠਦਾ, ਗੁਰੂ ਦੀ ਟੇਕ ਨਹੀਂ ਲੈਂਦਾ, ਪਰਮੇਸਰ ਜੀ ਦੀ ਸਿਫਤ ਸਲਾਹ ਨਹੀਂ ਕਰਦਾ, ਉਸਦੇ ਨਾਮ ਦਾ ਆਸਰਾ ਲੈਕੇ ਉਸ ਵਿਚ ਮਨ ਨੂੰ ਜੋੜਦਾ ਨਹੀਂ, ਜੇ ਇਹ ਕਰਮ ਕਰੇ ਤਾਂ ਮਨ ਨਿਰਮਲ ਹੋਵੇ, ਦ੍ਵੈਖ ਹਟੇ ਤੇ ਪਜਾਰ ਉਪਜੇ, ਸਹਾਰਾ ਤੇ ਖਿਮਾ ਤਰੱਕੀ ਕਰੇ। ਐਸੇ ਸਿੱਖਾਂ ਵਿਚ ਪ੍ਰੇਮ ਵਰਤਾਉ ਦਿੱਸ ਆਵੇਗਾ। ਪਰ ਬਾਣੀ ਨਾਲ ਨੇਹੁੰ ਤੋੜਨ ਕਰਕੇ ਸਿੱਖਾਂ ਦੇ ਮਨਾਂ ਵਿਚ ਪਜਾਰ ਤੇ ਸਹਾਰੇ ਦੀ ਕਮੀ ਹੋ ਗਈ ਹੈ। ਨਾਮ ਤੋਂ ਅਗਲੇ ਦਰਜੇ ਦਾਨ ਹੈ, ਜਿਸਨੂੰ ਤੁਸੀਂ ਸ਼ਾਯਦ 'ਚੈਰਿਟੀ' ਆਖਦੇ ਹੋ। ਦਾਨ ਉੱਤਮ ਹੈ ਪਰ ਦਾਨ ਕਰੀਦਾ ਦੋ ਨੀਯਤਾਂ ਨਾਲ ਹੈ, ਸੋ ਫਲ ਨੀਯਤਾਂ ਅਨੁਸਾਰ ਲਗਦਾ ਹੈ। ਅਸਲ ਦਾਨ ਤਾਂ ਹੈ ਹਿਰਦੇ ਵਿਚ ਦਾਨ ਬ੍ਰਿਤੀ ਦਾ ਹੋਣਾ। ਜਿਥੇ ਇਹ ਬ੍ਰਿਤੀ ਹੋਵੇ ਓਥੇ ਜੇ ਅਮਲ ਵਿਚ ਆਵੇ ਤਾਂ ਇਹ ਦਾਨ ਦਾ ਵਰਤਾਉ ਕਹੀਦਾ ਹੈ। ਸੋ ਇਕ ਤਾਂ ਦਾਨੀ ਉਹ ਹੈ ਜੋ ਦੂਸਰੇ ਦੀ ਪੀੜਾ ਨੂੰ ਆਪਣੀ ਸਮਝਕੇ ਉਸਦੀ ਪੀੜ ਦੂਰ ਕਰਨ ਲਈ ਵਾਹਿਗੁਰੂ ਨਮਿਤ ਦਾਨ ਕਰਦਾ ਹੈ, ਦੂਸਰਾ ਦਾਨ ਇਸ ਲਈ ਦਾਨ ਕਰਦਾ ਹੈ ਕਿ ਉਸਦੀ ਨੇਕੀ ਹੋਵੇ ਤੇ ਲੋਕੀ ਯਸ ਕਰਨ ਆਦਿ। ਸੋ ਪਹਿਲੇ ਦਾ ਤਾਂ ਦਿਲ ਦਾਨ ਨਾਲ ਹੋਰ ਹੋਰ ਨਿਰਮਲ ਹੁੰਦਾ ਜਾਏਗਾ ਅਤੇ ਪਜਾਰ ਦਾ ਸੁਭਾਵ ਵਧਦਾ ਜਾਏਗਾ ਤੇ ਖਿਮਾ ਵਧੇਗੀ। ਫਲ ਉਸਨੂੰ ਫ਼ਲ ਪ੍ਰਦਾਤਾ ਦੇਵੇਗਾ-ਮਨ ਦਾ ਸੁਖ। ਦੂਸਰੇ ਦਾ ਜਗਤ ਵਿਚ ਨਾਮਣਾ ਹੋਵੇਗਾ। ਪਹਿਲੇ ਨੂੰ ਆਪਣੇ ਮਨ ਦਾ ਸੁਖ ਮਿਲਿਆ ਉਸ ਨੂੰ ਕਿਸੇ ਨਾਲ ਈਰਖਾ ਨਹੀਂ ਉਪਜੇਗੀ। ਦੂਸਰੇ ਨੂੰ ਮਨ ਦਾ ਸੁਖ ਨਹੀਂ ਮਿਲਿਆ ਉਸ ਦੇ ਮਨ ਨੂੰ ਮਾਨ ਮਿਲਿਆ ਹੈ ਤੇ ਅਗੋਂ ਮਾਨ ਦੀ ਭੁੱਖ ਵਧੀ ਹੈ। ਅਪਣੇ ਤੋਂ ਵਧੇਰਾ ਮਾਨ ਕਿਸੇ ਦਾ ਹੁੰਦਾ ਦੇਖਕੇ ਉਸਨੂੰ ਈਰਖਾ ਹੋਵੇਗੀ। ਉਸ ਦੀ ਬ੍ਰਿਤੀ ਦਾਨਮਈ ਨਹੀਂ ਬਣੇਗੀ। ਸਿੰਘ ਜੀ! ਜ਼ਰਾ ਡੂੰਘੀ ਵਿਚਾਰ ਕਰਨ, ਉਸਦੀ ਬ੍ਰਿਤੀ ਅਪਣੇ ਨਾਮਣੇ-ਅਪਣੀ ਮਹਿਮਾ- ਦੀ ਭੁੱਖ ਨਾਲ ਮੰਗਤ ਭਾਵ ਵਾਲੀ ਹੋ ਜਾਏਗੀ। ਈਰਖਾ ਦ੍ਵੈਤ ਤੇ ਹੋਰ ਹੋਰ ਦੀ ਅਤ੍ਰਿਪਤ 'ਯਸ਼ ਯਾਚਨਾ' ਵਿਚ ਕਈ ਵੇਰ ਉਪੱਦ੍ਰ ਵੀ ਹੋ ਜਾਂਦਾ ਹੈ। ਤੁਸੀਂ ਹੁਣ ਪੰਥ ਵਿਚ ਨਜ਼ਰ ਮਾਰਕੇ ਦੇਖ ਲਓ ਕਿ ਜਿਥੇ ਕਿਤੇ ਸਿੰਘਾਂ ਵਿਚ ਪੰਥ ਸੇਵਾ ਦਾ ਖਯਾਲ ਉਪਜਦਾ ਹੈ ਸਿੰਘ ਸਭਾ ਬਣਦੀ ਹੈ, ਦੋ ਚਾਰ ਉਤਸ਼ਾਹੀ ਤੇ ਉੱਦਮੀ ਉੱਦਮ ਕਰਦੇ ਹਨ, ਸਾਜਣਾ ਸਾਜਦੇ ਹਨ, ਗੁਰਦੁਆਰਾ ਬੀ ਇਨ੍ਹਾਂ ਦੀ ਮਿਹਨਤ ਘਾਲ ਨਾਲ ਬਣ ਜਾਂਦਾ ਹੈ, ਇਨ੍ਹਾਂ ਨੂੰ ਭਲਿਆਈ ਮਿਲਦੀ ਹੈ। ਫਿਰ ਹਮਾਤੜ ਲੋਕ ਦੇਖਦੇ ਹਨ ਕਿ ਸੰਗਤ ਵਿਚ ਇਨ੍ਹਾਂ ਦਾ ਮਾਣ ਹੋਣ ਲੱਗ ਪਿਆ ਹੈ, ਅਸੀਂ ਕਿਉਂ ਨਾ ਅੱਗੇ ਹੋਈਏ ਤੇ ਮਾਨ ਲਈਏ। ਸੋ ਮਾਣ ਦੇ ਭੁੱਖੇ ਵਿਚ ਆ ਰਲਦੇ ਹਨ ਓਹ ਬੀ ਕੁਛ ਸੇਵਾ ਕਰਦੇ ਤੇ ਦਾਨ ਦੇਂਦੇ ਹਨ, ਪਰ ਅੱਗੇ ਅੱਗੇ ਹੁੰਦੇ ਹਨ, ਉਨ੍ਹਾਂ ਨੂੰ ਮਨ ਦੇ ਸੁਖ ਕਿ ਗੁਰੂ ਕੇ ਹੁਕਮ ਕਿ 'ਆਪਣੀ ਆਤਮਾ ਦੀ ਕਲਯਾਨ' ਦੀ ਲੋੜ ਨੀਂ ਹੁੰਦੀ। ਉਹ ਤਾਂ ਚਉਧਰ ਲਈ ਅੱਗੇ ਹੁੰਦੇ ਹਨ। ਇੰਨੇ ਚਿਰ ਵਿਚ ਪਹਿਲੇ ਨਿਰਮਾਨ ਸੇਵਕ ਉਥੋਂ ਬਦਲ ਜਾਂਦੇ ਹਨ ਯਾ ਬੁੱਢੇ ਹੋ ਜਾਂਦੇ ਹਨ ਯਾ ਇਨ੍ਹਾਂ ਦੇ ਝਗੜੇ ਤਾਂਤੇ ਦੇਖਕੇ ਅਲਗ ਹੋ ਜਾਂਦੇ ਹਨ, ਨਵੇਂ ਅੱਗੇ ਆਏ ਆਗੂ ਬਣ ਬੈਠਦੇ ਹਨ। ਜਿਵੇਂ ਇਨ੍ਹਾਂ ਨੂੰ ਮਾਨ ਦੀ ਭੁਖ ਤੇ ਉਸ ਤੋਂ ਉਪਜੀ ਈਰਖਾ ਨੇ ਅੱਗੇ ਕੀਤਾ ਸੀ, ਤਿਵੇਂ ਹੋਰਨਾਂ ਤ੍ਰਿਸ਼ਨਾਲੂਆਂ ਨੂੰ ਇਹੋ ਇਛਾ ਉਪਜਦੀ ਹੈ, ਓਹ ਹੁਣ ਅਗੇ ਆਉਂਦੇ ਤੇ ਇਨ੍ਹਾਂ ਨੂੰ ਕੱਢਣਾ ਚਾਹੁੰਦੇ ਹਨ। ਫੇਰ ਸੁਹਣਾ ਘੋਲ ਟੂਰ ਪੈਂਦਾ ਹੈ। ਹੋਰ ਵੀ ਵਿਚਾਰ ਕਰੋ- ਪਹਿਲਾਂ ਸਿੰਘ ਸਭਾ ਬਣਦੀ ਹੈ, ਫੇਰ ਗੁਰਦੁਆਰਾ, ਫੇਰ ਹੁਣ ਕੋਈ ਆਸ਼੍ਰਮ ਬਣ ਜਾਂਦਾ ਹੈ, ਇਸ ਨਾਲ ਮਹਕਮਾ ਤਾਲੀਮ ਨਾਲ ਵਾਹ ਪੈਂਦਾ ਹੈ, ਸਰਕਾਰੇ ਦਰਬਾਰੇ ਪੁੱਛ ਹੋਣ

ਲੱਗ ਜਾਂਦੀ ਹੈ। ਇਸ ਪ੍ਰਕਾਰ ਦੇ ਮਾਯਾਵੀ ਕਾਰਣਾਂ ਕਰਕੇ ਦੁਨੀਆਂ ਦੇ ਪ੍ਰੇਮੀਆਂ ਨੂੰ ਸੰਸਾਰਕ ਵਾਧੇ ਲਈ ਤੇ ਕਈ ਪ੍ਰਕਾਰ ਦੇ ਲਾਭਾਂ ਲਈ ਪ੍ਰੇਰਨਾ ਹੁੰਦੀ ਹੈ ਕਿ ਓਹ ਅਗੇ ਆਉਣ। ਕਿਸੇ ਵਕੀਲ ਦਾ ਕੰਮ ਨਾਂ ਟੁਰੇ ਤਾਂ ਉਹ ਆ ਰਲਦਾ ਹੈ। ਕਿਸੇ ਡਾਕਟਰ ਨੇ ਕੰਮ ਚਲਾਉਣਾ ਹੈ ਤਾਂ ਓਹ ਅਗੇ ਆ ਬੈਠੇਗਾ, ਕਿਸੇ ਸ਼ਾਹੂਕਾਰ ਨੂੰ ਰੁਪਏ ਦੀ ਲੋੜ ਹੈ, ਉਹ ਆ ਸੇਵਾ ਵਿਚ ਰਲੇਗਾ ਕਿ ਲੋਕੀ ਭਲਾ ਜਾਣਕੇ ਰੁਪਏ ਉਸ ਪਾਸ ਜਮਾ ਕਰਾਉਣ ਲੱਗ ਜਾਣ। ਕਿਸੇ ਨੂੰ ਮੈਂਬਰੀ ਲਈ ਵੋਟਾਂ ਦੀ ਲੋੜ ਹੈ ਉਹ ਚੰਗਾ ਬਣਕੇ ਆ ਰਲੇਗਾ ਵੋਟਾਂ ਲੈਣ ਲਈ, ਦਾਨ ਤੇ ਸੇਵਾ ਕਰਦਾ ਦਿੱਸੇਗਾ। ਕੋਈ ਕਾਰੀਗਰ ਹੈ ਤੇ ਕੰਮ ਲੱਭਦਾ ਹੈ। ਇਸ ਪ੍ਰਕਾਰ ਲੋੜਾਂ ਵਾਲੇ ਆਪਣੇ ਸ੍ਵਾਰਥਾਂ ਲਈ ਆ ਰਲਦੇ ਹਨ। ਸਿੰਘ ਸਭਾ ਜੋ ਸਤਿਸੰਗ ਤੇ ਧਰਮ ਪ੍ਰਚਾਰ ਦਾ ਸਮਾਗਮ ਬਣਾਇਆ ਸੀ, ਦੁਨੀਆਂਦਾਰਾਂ ਦੀ ਉੱਨਤੀ ਦਾ ਅਖਾੜਾ ਬਣਦਾ ਹੈ ਤੇ ਨਵੇਂ ਨਵੇਂ ਆਏ ਵਿਚ ਰਲਦੇ ਹਨ ਤੇ ਮੈਂਬਰ ਬਣਕੇ ਪਹਿਲਿਆਂ ਨੂੰ ਧੱਕਣਾ ਚਾਹੁੰਦੇ ਹਨ, ਇਸ ਤਰ੍ਹਾਂ ਧੜੇ ਬਣ ਜਾਂਦੇ ਹਨ ਤੇ ਆਪਸ ਵਿਚ ਆਪ ਆਪਣੀ ਚਉਧਰ ਲਈ ਧੱਕਮ ਧੱਕੀ ਹੁੰਦੇ ਹਨ, ਜਿਸ ਵਿਚ ਪੰਥ ਦੀ ਹਾਨੀ ਹੁੰਦੀ ਹੈ। ਜਿਸ ਮਨੋਰਥ ਲਈ ਸਿੰਘ ਸਭਾ, ਗੁਰਦੁਆਰਾ ਕਿ ਆਸ਼੍ਰਮ ਰਚਿਆ ਸੀ ਉਸ ਮਨੋਰਥ ਦੀ ਸਫਲਤਾ ਵਿਚ ਵਿਘਨ ਪੈਣ ਲੱਗ ਜਾਂਦੇ ਹਨ। ਜਗਤ ਦੀ ਹਾਸੋਹੀਣੀ ਵੱਖਰੀ ਹੁੰਦੀ ਹੈ। ਨਹੀਂ ਤਾਂ ਭਾਈ ਜਿਨ੍ਹਾਂ ਨੇ ਪਰਮੇਸ਼ਰ ਨੂੰ ਮੰਨਿਆ ਹੈ, ਸਚ ਤੇ ਜੀਵਨ ਨੂੰ ਢਾਲਣ ਦਾ ਰਾਹ ਫੜਿਆ ਹੈ, ਜੋ ਹਰ ਸਿੱਖ ਨੂੰ ਭਾਈ ਸਮਝਣ ਦੀ ਸਿਖਿਆ ਅੰਮ੍ਰਿਤ ਛਕਣ ਵੇਲੇ ਪਾਕੇ ਇਸ ਉਤੇ ਅਮਲ ਕਰਨਾ ਚਾਹੁੰਦੇ ਹਨ, ਉਹਨਾਂ ਨੂੰ ਝਗੜਿਆਂ ਤਾਂਤਿਆਂ ਨਾਲ ਕੀਹ। ਪਰਮੇਸਰ ਤੇ ਉਸ ਦਾ ਰਾਹ ਤਾਂ ਪ੍ਰੇਮ ਹੈ, ਅਪ੍ਰੇਮ ਯਾ ਵੈਰ ਤਾਂ ਉਸਦੇ ਉਲਟ ਹੋਇਆ। ਪ੍ਰੇਮ ਦਾ ਪੰਛੀ ਤਾਂ ਦਾਨ ਦੇ ਪੈਰਾਂ ਤੇ ਤੁਰਦਾ ਹੈ ਤੇ ਖਿਮਾਂ ਦੇ ਖੰਭਾਂ ਨਾਲ ਉਡਦਾ ਹੈ -

'ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥
ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥੧੫੫॥

ਸੁਵਰਨ ਸਿੰਘ - ਬਿਲਕੁਲ ਠੀਕ ਫੁਰਮਾਯਾ ਨੇ।...ਪਰ ਜੀ ਕਿਤੇ ਅਸੂਲੀ ਮਤਭੇਦ ਬੀ ਹੋ ਜਾਂਦੇ ਹਨ?

ਸੰਤ - ਭਾਈ! ਹੋ ਸਕਦਾ ਹੈ, ਪਰ ਏਹ ਤੇ ਏਹੋ ਜੇਹੇ ਵਾਕ ਉਹ ਧੜਾ ਬਣਾਉਣ ਵਾਲੇ ਆਪਣੇ ਮਤਲਬ ਸਾਧਣ ਲਈ ਘੜ ਬਣਾ ਲੈਂਦੇ ਹਨ। ਜੇ ਆਪਣੇ ਵਿਰੋਧ ਨੂੰ ਅਸੂਲ ਦਾ ਬੁਰਕਾ ਪਾਉਣ ਤਾਂ ਹੀ ਲੈਕਚਰਾਂ ਤੇ ਲੇਖਾਂ ਵਿਚ ਵਿਰੋਧੀਆਂ ਨੂੰ ਕੋਸਣ ਨਾਂ। ਸੋ ਇਹ ਕਹਿਣੀ ਮਾਤ੍ਰ ਹੁੰਦਾ ਹੈ ਅਕਸਰ। ਵਿਖਾਂਧ ਸਦਾ ਹਉਮੈ, ਹਠ, ਜ਼ਿਦ ਤੋਂ ਹੁੰਦੀ ਹੈ। ਵਿਖਾਂਧ ਝੂਠ ਨਾਲ ਵਧਦੇ ਹਨ। ਫਰਕ ਨੀਯਤਾਂ ਵਿਚ ਹੁੰਦੇ ਹਨ ਤੇ ਕਾਰਨ ਹੋਰ ਹੋਰ ਦੱਸੀਦੇ ਹਨ। ਲੋਕਾਂ ਨੂੰ ਪਤੀਆਉਣ ਵਾਸਤੇ ਏਹ ਢੰਗ ਵਰਤੇ ਜਾਂਦੇ ਹਨ। ਅਸੂਲੀ ਮਤਭੇਦ ਕਾਹਦਾ? ਪਰਮੇਸ਼ਰ ਇਕ, ਗੁਰੂ ਇਕ, ਗੁਰੂ ਗ੍ਰੰਥ ਗੁਰਬਾਣੀ-ਇਲਹਾਮ-ਇਕ, ਅੰਮ੍ਰਿਤ ਇਕ, ਰਹਤ ਇਕ, ਪੰਥ ਸੇਵਾ ਦਾ ਹੁਕਮ ਇਕ। ਸਚ ਦਾ ਹੁਕਮ, ਖਿਮਾਂ ਦਾ ਹੁਕਮ, ਦੇਖਕੇ ਅਣਡਿੱਠ ਕਰਨ ਦਾ ਹੁਕਮ ਇਕ, ਅਸੂਲੀ ਫਰਕ ਕਿਥੇ ਹੈ? ਸੇਵਾ ਕਰਨ ਦੇ ਢੰਗ ਬੀ ਇਕ ਹਨ, ਪਰ ਇਨ੍ਹਾਂ ਵਿਚ ਫਰਕ ਹੋ ਸਕਦਾ ਹੈ, ਸੋ ਜੇ ਹਰੇਕ ਸੇਵਕ ਨੇਕ ਨੀਯਤ ਹੈ ਤਾਂ ਆਪੋ ਆਪਣੇ ਤ੍ਰੀਕੇ ਤੇ ਕੰਮ ਕਰੇ ਤੇ ਕੰਮ ਕਰਨ ਵਾਲੇ ਪਰਸਪਰ ਇਕ ਦੂਜੇ ਦਾ ਸਹਾਰਾ ਕਰਨ, ਇਕ ਦੂਜੇ ਨੂੰ ਨੇਕ ਨੀਯਤ ਸਮਝਣ। ਜਿਥੇ ਰਾਇ ਦਾ ਭੇਦ ਪਵੇ ਖਿਮਾਂ ਪਿਆਰ ਸ਼ਹਨਸ਼ੀਲਤਾ ਨਾਲ ਸਮਝ ਸਮਝਾ ਲੈਣ। ਫੇਰ ਪਰਸਪਰ ਵਿਖਾਂਧ ਕਿਉਂ ਹੋਵੇ? ਜੇ ਇਕ ਦਾਲ ਦੌਰੀ ਵਿਚ ਪੀਹਦਾ ਹੈ ਪੀਹੇ, ਜੇ ਦੂਆ ਸਿਲ ਵਟੇ ਤੇ ਪੀਂਹਦਾ ਹੈ ਤਾਂ ਪੀਹੇ, ਪ੍ਰਯੋਜਨ ਤਾਂ ਦਾਲ ਪੀਹਣ ਤੋਂ ਹੈ, ਇਕ ਦੂਜੇ ਨਾਲ ਕੇਵਲ ਤਰੀਕੇ ਦੇ ਵਖ ਵਖ ਹੋਣ ਤੋਂ ਵਿਖਾਂਧ ਤੇ ਲੜਾਈ ਤੇ ਵੈਰ!!!- ਗੁਰੂ ਬਖਸ਼ੇ-ਸਿਰ ਵੱਢਵੇਂ ਵੈਰਾਂ ਦਾ ਕੀਹ ਕੰਮ? ਜੇ ਅਸੂਲੀ ਮਤਭੇਦ ਵੀ ਹੋਵੇ ਤਾਂ ਖਿਮਾ,

ਸਹਾਰਾ। ਜਦ ਗੁਰੂ ਨਾਨਕ ਦੇਵ ਜੀ ਨੇ ਦੂਸਰੇ ਮਤ ਮਤਾਂਤਰਾਂ ਨਾਲ ਖਿਮਾਂ ਵਰਤਣੀ ਸਿਖਾਈ, ਅਨਮਤਾਂ ਵਾਲਿਆਂ ਦੇ ਦੀਨ ਤੇ ਬਜ਼ੁਰਗਾਂ ਨੂੰ ਨਿੰਦਣੋਂ ਵਰਜਿਆ, ਜਿਥੇ ਕਿ ਅਸੂਲੀ ਮਤਭੇਦ ਵਡੇ ਵਡੇ ਹੁੰਦੇ ਹਨ, ਤਦ ਇਕੋ ਪੰਥ ਵਿਚ ਅਸੂਲੀ ਮਤਭੇਦਾਂ ਵਾਲੇ ਕਿਉਂ ਨਾ ਸਹਨਸ਼ੀਲਤਾ ਪਜਾਰ ਤੇ ਖਿਮਾ ਨਾਲ ਵਰਤਨ।

ਸੁਣੋ ਸਿੰਘ ਜੀ! ਇਨਸਾਨ ਦੇ ਗੁਣ ਦੋ ਕਿਸਮਾਂ ਦੇ ਵੰਡੇ ਹੋਏ ਹਨ। ਇਕਨਾਂ ਨੂੰ ਆਖੀਦਾ ਹੈ ਦੈਵੀ ਗੁਣ, ਇਕਨਾ ਨੂੰ ਆਖੀਦਾ ਹੈ ਆਸੁਰੀ ਗੁਣ। ਪਜਾਰ, ਖਿਮਾ, ਦਾਨ, ਦਇਆ, ਸਚ, ਸੇਵਾ, ਉਪਕਾਰ ਆਦਿਕ ਦੈਵੀ ਗੁਣ ਕਹੀਦੇ ਹਨ, ਅਰਥਾਤ ਦੇਵਤਿਆਂ ਵਾਲੀਆਂ ਸਿਫਤਾਂ! ਝੂਠ, ਨਿੰਦਾ, ਬਖੀਲੀ, ਦ੍ਵੈਖ, ਬੁਰਾ ਕਰਨਾ, ਸੜਨਾ, ਪਾਪ ਆਦਿ, ਆਸੁਰੀ ਗੁਣ ਕਹੀਦੇ ਹਨ ਅਰਥਾਤ ਰਾਖਸ਼ਾਂ ਵਾਲੀਆਂ ਸਿਫਤਾਂ। ਜਦ ਗੁਰੂ ਜੀ ਨੇ ਸਾਨੂੰ ਮਨੁੱਖ ਤੋਂ ਦੇਵਤੇ ਬਣਾਇਆ (ਜਿਨਿ ਮਾਣਸ ਤੇ ਦੇਵਤੇ ਕੀਏ) ਤਦ ਸਾਡੇ ਵਿਚ ਦੈਵੀ ਗੁਣ ਚਾਹੀਏ, ਜੇ ਦੈਵੀ ਗੁਣਾਂ ਦੀ ਥਾਂ ਆਸੁਰੀ ਗੁਣ ਸਾਡੀ ਵਰਤੋਂ ਵਿਚ ਆ ਗਏ ਤਾਂ ਅਸੀਂ ਦੇਵਤੇ ਕੀ ਮਾਨੁਖ ਬੀ ਨਾ ਰਹੇ, ਆਸੁਰ ਹੋ ਗਏ। ਇਹ ਗੁਰੂ ਕੀ ਸਿਖਿਆ ਨਹੀਂ, ਇਹ ਸਿੱਖੀ ਨਹੀਂ, ਹਾਂ ਏਹ ਤਰੀਕੇ ਗੁਰਮਤ ਦੇ ਨਹੀਂ ਹਨ। ਪੰਥ ਦੀ ਇਹ ਦਸ਼ਾ ਵੇਖ ਕੇ ਦੁੱਖ ਹੁੰਦਾ ਹੈ, ਚਿਤ ਕਰਦਾ ਹੈ ਦੂਲਾ ਪੰਥ ਆਪਣੇ ਆਦਰਸ਼ ਉਤੇ ਟੁਰੇ ਤੇ ਜਗਤ ਜਲੰਦੇ ਨੂੰ ਠੰਢਾਂ ਪਾਵੇ। ਹੋਰ ਤਾਂ ਕੁਝ ਕਰ ਨਹੀਂ ਸਕਦਾ, ਇਹ ਸਰੀਰ ਘੋਲਾਂ ਘਮਸਾਨਾਂ, ਵਿਚ ਕੁਝ ਸਾਰ ਨਹੀਂ ਸਕਦਾ। ਪਰ ਪੰਛੀ ਸਮਾਨ ਹੋਣ ਕਰਕੇ ਸਾਡੀ ਚੁੰਝ ਵਿਚ ਜਿੰਨਾ ਕੁ ਥਿੰਧਾ ਆ ਸਕਦਾ ਹੈ ਅਸੀਂ ਉਬਲਦੇ ਪਾਣੀਆਂ ਵਿਚ ਪਾਉਣ ਦਾ ਜਤਨ ਕਰਦੇ ਹਾਂ ਕਿ ਭਲਾ ਜੇ ਕਿਤੇ ਖੋਲਰ ਹਟ ਜਾਵੇ ਤੇ ਠੰਢ ਵਰਤ ਜਾਵੇ। ਆਪ ਲੋਕ ਬਹੁਤ ਕੁਛ ਕਰ ਸਕਦੇ ਹੋ, ਵਿਚ ਜੋ ਹੋਏ ਪਿੜ ਦੇ-ਸਮਝਾ ਸਕਦੇ ਹੋ, ਜ਼ੋਰ ਪਾ ਸਕਦੇ ਹੋ ਤੇ ਸਭ ਤੋਂ ਵਧੀਕ ਆਪ ਨਮੂਨਾ ਬਣ ਸਕਦੇ ਹੋ ਇਸ ਲਈ ਆਪ ਵਧੇਰੇ ਯਤਨ ਕਰੋ। ਸੋ ਭਾਈ ਅਸਾਂ ਪੁੱਛਣਾ ਇਸ ਲਈ ਕੀਤੀ ਸੀ ਕਿ ਜੇ ਕੋਈ ਵਿਖਾਂਧ ਹੋਵੇ ਤਾਂ ਗੁਰਪੁਰਬ ਤੋਂ ਪਹਿਲੋਂ ਅਸੀਂ ਕੋਈ ਯਤਨ ਕਰੀਏ ਤਾਂ ਜੋ ਗੁਰਪੁਰਬ ਪਜਾਰ ਨਾਲ ਹੋਵੇ ਖੁਸ਼ੀ ਹੋਈ ਕਿ ਆਪ ਪਿਆਰ ਵਿਚ ਹੋ। ਭਾਈ! ਸੇਵਾ ਦੇ ਕੰਮਾਂ ਵਿਚ ਨਿਸ਼ਕਾਮ ਸੇਵਕ ਬਣਨਾ ਚਾਹੀਦਾ ਹੈ ਦੁਨੀਆ ਦਾ ਕੋਈ ਲਾਭ, ਇੱਜ਼ਤ ਕਿ ਚੌਧਰ, ਰੋਜ਼ੀ ਕਿ ਪੈਸਾ ਮੁਖ ਨਹੀਂ ਰੱਖਣਾ ਚਾਹੀਦਾ । ਜਿਥੇ ਸੇਵਾ ਆਰੰਭ ਹੋਵੇ ਨਿਸ਼ਕਾਮ ਸੇਵਕ ਕੰਮ ਕਰਨ, ਫੇਰ ਦੇਖੋ ਸਾਡਾ ਬਜ਼ੁਰਗ ਪੰਥ ਕਿੰਨੀ ਕੁ ਤਰੱਕੀ ਕਰਦਾ ਹੈ। ਪਰ ਪਹਿਲਾਂ ਗੁਰੂ ਕਾ ਹੁਕਮ ਅੱਖਾਂ ਅਗੇ ਰੱਖਣਾ ਲੋੜੀਏ ਕਿ ਬਾਣੀ ਪੜ੍ਹਨੀ, ਸੁਣਨੀ, ਵੀਚਾਰਨੀ ਹੈ ਤੇ ਉਸ ਉਪਰ ਅਮਲ ਕਰਨਾ ਹੈ। ਬਾਣੀ ਕਹਿੰਦੀ ਹੈ ਸੇਵਾ ਕਰੋ, ਨੇਕੀ ਕਰੋ, ਪਰ ਨਿਸ਼ਕਾਮ ਹੋਕੇ ਕਰੋ। ਇਸਦਾ ਫਲ ਲੋਕ ਪ੍ਰਲੋਕ ਦਾ ਸੁਖ ਹੈ। ਪ੍ਰਚਾਰ ਕਰੋ ਇਸ ਗਲ ਦਾ। ਫਿਰ ਵੈਰ ਵਿਰੋਧ ਘਟ ਜਾਣਗੇ। ਸੱਚ ਨੂੰ ਅਗੇ ਰਖੋ, ਸਾਰੇ ਝਗੜੇ ਸੱਚ ਉਤੇ ਆਇਆਂ ਮਿਟ ਜਾਂਦੇ ਹਨ।

ਸੁਵਰਨ ਸਿੰਘ - ਆਪ ਨੇ ਸੱਚ ਫੁਰਮਾਇਆ ਹੈ। ਸਾਡਾ ਆਦਰਸ਼ ਪੰਥ ਸੇਵਾ ਦਾ ਨਿਸ਼ਕਾਮ ਸੇਵਾ ਦਾ ਨਹੀਂ ਰਿਹਾ ਤੇ ਸੱਚ ਨੂੰ ਅਸਾਂ ਆਪਣਾ ਆਗੂ ਨਹੀਂ ਬਣਾਯਾ। ਬਾਣੀ ਦਾ ਪ੍ਰੇਮ ਘਟ ਗਿਆ ਹੈ ਤੇ ਨਾਮ ਨਾਲ ਨੇਹੁ ਨਹੀਂ ਰਿਹਾ, ਤਾਹੀਓਂ ਪਏ ਦੁੱਖ ਨਿਕਲਦੇ ਹਨ।

ਸੁਵਰਨ ਸਿੰਘ - ਸਚ ਫੁਰਮਾਇਆ ਹੈ ਆਪ ਨੇ। ਸੇਵਾ ਵਿਚ ਜਿੰਨੀ ਆਪਣੀ ਕਾਮਨਾ ਵਾੜੀ ਜਾਏ ਓਨਾ ਵਿਖਾਂਧ ਹੁੰਦਾ ਹੈ। ਸੇਵਾ ਗੁਰੂ ਅਰਪਨ, ਪਰਾਏ ਦਾ ਭਲਾ ਗੁਰੂ ਅਰਪਨ, ਤੇ ਪੰਥ ਸੇਵਾ ਤਾਂ ਹੋਈ ਹੀ ਗੁਰੂ ਸੇਵਾ। ਜੇ ਗੁਰੂ ਅਰਪਨ ਸਭ ਕੁਛ ਕਰੀਏ ਤਦ ਵਿਖਾਂਧ ਕਿਉਂ ਹੋਵੇ। ਇਸ ਵਿਖਾਂਧ ਕਾਰਨ ਸਿੰਘ ਸਭਾ ਮੂਵਮੈਂਟ ਕਮਜ਼ੋਰ ਹੋ ਰਹੀ ਹੈ।

ਇਸ ਪ੍ਰਕਾਰ ਗਲਾਂ ਬਾਤਾਂ ਕਰਕੇ ਤ੍ਰੈਏ ਉੱਠ ਖੜੇ ਹੋਏ ਸੰਤ ਡੇਰੇ ਨੂੰ ਗਏ ਤੇ ਦੁਇ ਸਿੰਘ ਆਪਣੇ ਘਰਾਂ ਨੂੰ।

(ਪਹਿਲਾ ਪਰਤਾਵਾ - ਵੈਸ਼ਨਵ ਬ੍ਰਾਹਮਣ)

ਗੁਰਪੁਰਬ ਦਾ ਦਿਨ ਆ ਗਿਆ, ਵਾਰ ਦਾ ਭੋਗ ਪੈ ਚੁਕਾ ਤਾਂ ਸੰਤ ਬਿਮਲਾ ਸਿੰਘ ਜੀ ਨੇ ਕਥਾ ਕੀਤੀ। ਖਾਲਸਾ ਜੀ! ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ। ਪਯਾਰਿਓ, ਅਸੀਂ ਸਿੱਖ ਹਾਂ ਸਤਿਗੁਰ ਦੇ। ਸਿਖਣਹਾਰੇ ਸਿਖਾਂਦਰੂ, ਅਸਾਂ ਸਿੱਖਣੀ ਹੈ ਗੁਰਮਤਿ। ਗੁਰਮਤਿ ਦਾ ਇਕ ਅੰਗ ਹੈ ਗੁਰਪੁਰਬ। ਗੁਰਬਾਣੀ ਨੇ ਦੱਸਣਾ ਹੈ ਗੁਰੂ ਦਾ ਹ੍ਰਿਦਾ, ਗੁਰਪੁਰਬ ਨੇ ਦੱਸਣੀ ਹੈ ਗੁਰੂ ਕੀ ਕਰਨੀ। ਗੁਰੂ ਦਾ ਮਨ ਤੇ ਕਰਨੀ ਇਕ ਹੈ। ਪਰ ਕਰਨੀ ਵਿਚ ਮੁਸ਼ਕਲਾਂ ਅਤੇ ਅਟਕਾਰੇ ਪੈਂਦੇ ਹਨ, ਉਨ੍ਹਾਂ ਨੂੰ ਤੱਕ ਕੇ ਅਸਾਂ ਜਾਚ ਸਿੱਖਣੀ ਹੈ ਅਟਕਾਰਿਆਂ ਤੇ ਮੁਸ਼ਕਲਾਂ ਨੂੰ ਜਿੱਤਣੇ ਦੀ। ਸੋ ਗੁਰਪੁਰਬ ਹੈ ਯਾਦਗਾਰੀ ਦਿਨ ਗੁਰੂ ਜੀ ਦੇ ਅਵਤਾਰ ਆਦਿ ਦਾ, ਜਿਸ ਦਿਨ ਅਸਾਂ ਯਾਦ ਕਰਨਾ ਹੈ ਉਨ੍ਹਾਂ ਨੂੰ, ਉਨ੍ਹਾਂ ਦੀਆ ਕਰਨੀਆਂ ਨੂੰ। ਕਿਵੇਂ ਜਗਤ ਵਿਚ ਉਨ੍ਹਾਂ ਨੇ ਧਰਮ ਦੇ ਕੰਮ ਕੀਤੇ, ਕਿਵੇਂ ਮੁਸ਼ਕਲਾਂ ਆਈਆਂ ਤੇ ਕਿਵੇਂ ਸਹੀਆਂ। ਤਾਂ ਜੋ ਧਰਮ, ਨੇਕੀ, ਇਖਲਾਕ ਤੇ ਬੰਦਗੀ ਦੇ ਜੀਵਨ ਵਿਚ ਸਾਨੂੰ ਰਹਿਬਰੀ ਮਿਲੇ। ਅਸੀਂ ਬਾਣੀ ਪੜ੍ਹੀਏ ਸੁਣੀਏ ਵੀਚਾਰੀਏ ਤੇ ਅਮਲ ਕਰੀਏ ਤੇ ਅਮਲ ਦੀਆਂ ਕਠਨਾਈਆਂ ਗੁਰੂ ਜੀਵਨ ਤੋਂ ਸਿੱਖੀਏ। ਗੁਰਪੁਰਬ ਵਾਲੇ ਦਿਨ ਨੂੰ ਇਸ ਪਾਸੇ ਲਾਈਏ ਕਿ ਗੁਰੂ ਜੀ ਦੇ ਕਾਰਨਾਮੇ, ਜੋ ਸਾਡੇ ਭਲੇ ਲਈ ਕੀਤੇ ਸਨ, ਯਾਦ ਕਰੀਏ, ਕ੍ਰਿਤੱਗਯ ਬਣੀਏ ਤੇ ਸਿਖਿਆ ਪਾਈਏ। ਸਾਡੀ ਉਲਾਦ ਦੀਆਂ ਅੱਖਾਂ ਅੱਗੇ ਮਹਾਂ ਪੁਰਖਾਂ ਦੀਆਂ ਕਰਨੀਆਂ ਤੇ ਕਾਰਨਾਮੇ ਆਉਣ, ਉਨ੍ਹਾਂ ਵਿਚ ਜੀਵਨ ਭਰੇ ਤੇ ਕੌਮ ਸਦਾ ਜੀਉਂਦੀ ਰਹੇ। ਓਹ ਕੌਮਾਂ ਕਦੇ ਕਾਮਯਾਬ ਨਹੀਂ ਹੋਈਆਂ ਜਿਨ੍ਹਾਂ ਨੇ ਵਡਿਆਂ ਨੂੰ ਭੁਲਾਇਆ, ਉਨ੍ਹਾਂ ਦੇ ਕਾਰਨਾਮੇ ਨਜ਼ਰੋਂ ਉਹਲੇ ਕੀਤੇ ਤੇ ਬੱਚਿਆਂ ਅਗੇ ਜੀਵਨ-ਨਮੂਨੇ ਪੇਸ਼ ਨਾ ਕੀਤੇ। ਗੁਰੂ ਨੂੰ ਆਪਣੇ ਯਸ਼ ਦੀ ਲੋੜ ਨਹੀਂ, ਸਾਨੂੰ ਲੋੜ ਹੈ ਕ੍ਰਿਤਗਯਤਾ ਦੇ ਗੁਣਵਾਨ ਹੋਣ ਦੀ, ਸਾਨੂੰ ਲੋੜ ਹੈ ਉਨ੍ਹਾਂ ਦੇ ਕਾਰਨਾਮਿਆਂ ਦੀ ਕੀਰਤੀ ਕਰਕੇ ਆਪਣੇ ਆਪ ਨੂੰ ਜੀਉਂਦੇ ਰੱਖਣ ਦੀ ਤੇ ਨੇਕ ਬਣਾਉਣ ਦੀ। ਅਜ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਪੁਰਬ ਹੈ ਅਵਤਾਰ ਧਾਰਨ ਦਾ। ਅਸਾਂ ਜਾਣਨਾ ਤੇ ਮੰਨਣਾ ਹੈ ਉਪਕਾਰ ਜੋ ਉਨ੍ਹਾਂ ਨੇ ਕੀਤਾ ਹੈ ਸਾਡੇ ਉਤੇ। ਸਾਨੂੰ ਨਿਜ ਦਾ ਪਯਾਰ ਹੈ ਉਨ੍ਹਾਂ ਦੀ ਜ਼ਾਤ ਨਾਲ ਉਨ੍ਹਾਂ ਨੇ ਜੋ ਸਾਨੂੰ ਪਯਾਰ ਕੀਤਾ ਹੈ ਆਪਾ ਤੇ ਆਪਣਾ ਸਰਬੰਸ ਵਾਰਕੇ ਸਾਡੇ ਉਤੋਂ ਆਪਣੀ ਪਜਾਰ-ਵਾਰਨਾ ਨਾਲ ਉਨ੍ਹਾਂ ਨੇ ਸਾਡੇ ਵਿਚ ਪਾ ਦਿੱਤਾ ਪਯਾਰ ਤੇ ਪਯਾਰ ਦੀ ਕਦਰ। ਸਭ ਤੋਂ ਵਡਾ ਕੰਮ ਜੋ ਉਨ੍ਹਾਂ ਨੇ ਸਾਡੇ ਨਾਲ ਪਿਆਰ ਦਾ ਕੀਤਾ ਉਹ ਸੀ 'ਖਾਲਸਾ' ਪ੍ਰਗਟ ਕਰਨਾ। ਆਪ ਚਾਹੁੰਦੇ ਸਨ, ਸਾਡਾ ਉਧਾਰ, ਪਰ ਉਧਾਰ ਨਹੀਂ ਹੁੰਦਾ ਆਦਰਸ਼ ਬਿਨਾਂ ਤੇ ਆਦਰਸ਼ਕ ਇਨਸਾਨ ਪੈਦਾ ਕੀਤੇ ਬਿਨਾਂ। ਅਜ ਇਸ ਸਰੀਰ ਨੇ ਆਪ ਨੂੰ ਗੁਰੂ ਜੀ ਦੀ ਅਵਤਾਰ ਕਥਾ ਨਹੀਂ ਸੁਨਾਉਣੀ ਪਰ ਉਨ੍ਹਾਂ ਦੇ ਬੱਚੇ ਉਨ੍ਹਾਂ ਦੇ ਜਾਏ ਖਾਲਸਾ ਦੀ ਜਨਮ ਕਥਾ ਸੁਨਾਉਣੀ ਹੈ ਕਿ ਕਿਵੇਂ ਆਪ ਨੇ ਉਸ ਨੂੰ ਆਪਣੇ ਧਜਾਨ-ਮੰਡਲ ਵਿਚੋਂ ਮੂਰਤੀਮਾਨ ਕਰਕੇ ਜਗਤ ਵਿਚ ਲੈ ਆਂਦਾ। ਖਾਲਸਾ ਆਦਰਸ਼ ਸੀ ਤੇ ਆਦਰਸ਼ਕ ਇਨਸਾਨ ਤੇ ਆਦਰਸ਼ਕ ਜਥੇਬੰਦੀ। ਇਹ ਸ਼ੈ ਕਿਸ ਮਹਾਨ ਉੱਚ ਤੇ ਦੈਵੀ ਬੁਧੀ ਨਾਲ ਰਚਕੇ ਅਮਲੀ ਜਗਤ ਵਿਚ ਖੜੀ ਕਰ ਦਿਤੀ, ਇਹ ਗਲ ਤੱਕਣੀ ਹੈ ਅੱਜ, ਅਤੇ ਸੁਧਾਰਨਾ ਹੈ ਆਪ ਨੂੰ ਜੇ ਅਸੀਂ ਉਸ ਆਦਰਸ਼ ਤੋਂ ਗਿਰ ਰਹੇ ਹਾਂ ਤਾਂ। ਇਹ ਹੈ ਗੁਰਪੁਰਬ ਦਾ ਮਨੋਰਥ ਕਿ ਦਾਤੇ ਦੇ ਕ੍ਰਿਤਗਜ ਹੋਵੀਏ ਤੇ ਆਪਾ ਸਵਾਰੀਏ। 'ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ'। ਸਤਿਗੁਰੂ ਜੀ ਨੇ ਜਦੋਂ ਜਗਤ ਜਲੰਦੇ ਦੀ ਤੇ ਉਸ ਵੇਲੇ ਦੀ ਕਰੜੀ ਮੁਸ਼ਕਲ ਨੂੰ ਹੱਲ ਕਰਨਾ ਵੀਚਾਰਿਆ ਤੇ ਇਲਾਜ 'ਆਦਰਸ਼ ਕਾਯਮ ਕਰਨਾ' ਨਿਰਣੇ ਕਰ ਲਿਆ ਤਾਂ ਪਹਿਲੋਂ ਲੋੜ ਸੀ ਕਿ ਕੋਈ ਚੋਣ ਕਰਨ। ਤਾਂ ਜੋ ਖਰੇ ਖਰੇ ਪਰਖੇ ਹੋਏ ਬੰਦੇ ਲੈਕੇ ਕੰਮ ਅਰੰਭ ਕਰਨ। ਸੋ ਆਪ ਨੇ ਚੁਣਨ ਕਾ ਤਰੀਕਾ ਧਰਮ ਦੀ ਪ੍ਰੀਖਿਆ ਰਖਿਆ। ਹਿੰਦੁਸਤਾਨ ਵਿਚ ਸਦੀਆਂ ਤੋਂ ਬ੍ਰਹਮਣ ਉਚੇ ਤੇ ਆਦਰਸ਼ਕ ਮੰਨੇ ਗਏ ਸਨ। ਕਦੇ ਸੀ ਸਮਾਂ ਜਦੋਂ

ਉਹ ਸਮੇਂ ਅਨੁਸਾਰ ਆਦਰਸ਼ਕ ਸਨ ਤੇ ਅਗੁਵਾਨੀ ਦੇ ਜੋਗ ਸਨ। ਪਰ ਹੁਣ ਗਿਰਾਉ ਵਰਤ ਰਿਹਾ ਸੀ ਆਦਰਸ਼ ਤੋਂ। ਸਤਿਗੁਰੂ ਨੇ ਹੁਣ ਪਹਿਲ ਇਹਨਾਂ ਤੋਂ ਹੀ ਕੀਤੀ। ਆਪ ਜਾਣਦੇ ਹੋ ਕਿ ਆਚਰਣ ਹੀ ਇਨਸਾਨ ਦਾ ਸਭ ਤੋਂ ਵਡਾ ਗੁਣ ਹੈ। ਕੌਮਾਂ ਦੇ ਗਿਰਾਉ ਤੇ ਉਭਰਾਉ ਆਚਰਣ ਦੇ ਸਿਰ ਤੇ ਹੁੰਦੇ ਹਨ। ਆਚਰਨਹੀਨ ਜਿਤਨੇ ਬਲ ਨਾਲ ਕਾਮਯਾਬ ਹੁੰਦੇ ਹਨ ਜੇ ਆਚਰਣ ਵਾਲੇ ਉਤਨਾ ਬਲ ਲਾਉਣ ਤਾਂ ਲਾਭ ਦਾ ਕੋਈ ਅੰਤ ਨਹੀਂ ਰਹਿੰਦਾ। ਆਪ ਆਚਰਣ ਤੇ ਸਾਹਸ ਨੂੰ ਕੱਠਿਆ ਕਰਨਾ ਚਾਹੁੰਦੇ ਸਨ। ਸੋ ਆਪ ਨੇ ਪਹਿਲੋਂ ਆਚਰਣ ਦੀ ਪ੍ਰੀਖਜਾ ਕਰਨੀ ਚਾਹੀ। ਕਿਉਂਕਿ ਜੋ ਕਠਨ ਕੰਮ ਆਪ ਕਰਿਆ ਚਾਹੁੰਦੇ ਸੇ ਉਸ ਵਿਚ ਆਚਰਣ ਹੀਨਤਾ ਸਫਲਤਾ ਨਹੀਂ ਹੋਣ ਦੇਂਦੀ। ਸੋ ਆਪ ਜੀ ਨੇ ਆਗਿਆ ਕੀਤੀ ਕਿ ਇਕ ਬ੍ਰਹਮ ਭੋਜ ਤਿਆਰ ਕੀਤਾ ਜਾਵੇ। ਦੋ ਤਰ੍ਹਾਂ ਦਾ ਪਕਵਾਨ ਤਜਾਰ ਹੋਵੇ, ਇਕ ਮਾਸ ਵਾਲਾ, ਦੂਸਰਾ ਖੀਰ ਖੰਡ ਭਾਜੀਆਂ ਵਾਲਾ, ਜੋ ਬ੍ਰਹਮਣ ਮਾਸ ਖਾਣ ਵਾਲੀ ਪੰਕਤ ਵਿਚ ਬੈਠਣ ਉਨ੍ਹਾਂ ਨੂੰ ਦੱਛਣਾ ਅਸ਼ਰਫੀ ਮਿਲੇ ਤੇ ਜੋ ਸਾਗ ਸਬਜ਼ੀ ਦੇ ਪਾਸੇ ਬੈਠਣ ਉਨ੍ਹਾਂ ਨੂੰ ਰੁਪਯਾ ਮਿਲੇ। ਜਦੋਂ ਪੰਕਤ ਲੱਗੀ ਤਾਂ ਲੱਗਪਗ ਸਾਰੇ ਬ੍ਰਾਹਮਣ ਮਾਸ ਪੰਕਤ ਵਿਚ ਜਾ ਬੈਠੇ ਤੇ ਖੀਰ ਖੰਡ ਸਬਜ਼ੀਆਂ ਵਾਲੇ ਪਾਸੇ ਅਤਿ ਥੋੜੇ ਬੈਠੇ। ਜਦੋਂ ਭੋਜਨ ਹੋ ਚੁਕਾ ਤਾਂ ਮਾਸ ਪੰਕਤੀ ਵਾਲਿਆਂ ਨੂੰ ਤਾਂ ਅਸ਼ਰਫੀ ਹੀ ਮਿਲੀ ਪਰ ਖੀਰ ਖੰਡ ਵਾਲਿਆਂ ਨੂੰ ਬਚਨ ਕੀਤੇ ਇਕ ਰੁੱਪਯੇ ਨਾਲ ਪੰਜ ਪੰਜ ਅਸ਼ਰਫੀਆਂ ਵਾਧੂ ਮਿਲੀਆਂ। ਇਹ ਕੌਤਕ ਦੇਖ ਕੇ ਸਾਰੇ ਦੰਗ ਰਹਿ ਗਏ। ਕੋਈ ਨਾ ਸਮਝਿਆ ਕਿ ਕੌਤਕ ਕੀ ਹੈ। ਆਪ ਬੀ ਖਜਾਲ ਕਰੋਗੇ ਕਿ ਗੁਰੂ ਜੀ ਨੇ ਇਸ ਵਿਚ ਮਾਸ ਖਾਣ ਨਾ ਖਾਣ ਦਾ ਨਿਰਨਾ ਕੀਤਾ ਹੈ। ਨਹੀਂ! ਸਤਿਗੁਰੂ ਜੀ ਤਾਂ ਇਹ ਦੇਖਦੇ ਸੀ ਕਿ ਇਨ੍ਹਾਂ ਵਿਚ ਅਸੂਲ ਵਾਲੇ ਬੰਦੇ ਕਿੰਨੇ ਕੁ ਹੈਨ। ਬ੍ਰਹਮਣ ਅਪਣੇ ਸ੍ਵੈ ਧਰਮ ਅਨੁਸਾਰ ਅਹਿੰਸਾ ਦੇ ਕਾਯਲ ਹੈਨ, ਉਨ੍ਹਾਂ ਵਿਚ ਮਾਸ ਖਾਣਾ ਵਿਹਤ ਨਹੀਂ। 'ਅਹਿੰਸਾ ਹਿ ਪਰਮੋ ਧ੍ਰਮ:'। ਇਸ ਵਰਤਾਉ ਨਾਲ ਸਤਿਗੁਰੂ ਜੀ ਨੇ ਡਿੱਠਾ ਕਿ ਅਪਣੇ ਮੰਨੇ ਅਸੂਲ ਤੇ ਕਾਯਮ ਇਨ੍ਹਾਂ ਵਿਚ ਬਹੁਤ ਘਟ ਹੈਨ। ਸੌ ਅਸੂਲ ਵਾਲੇ ਥੋੜਿਆਂ ਨੂੰ ਸਨਮਾਨ ਨਾਲ ਪਾਸ ਰਖ ਲਿਆ ਤੇ ਦੂਸਰਿਆਂ ਨੂੰ ਜਵਾਬ ਦੇ ਦਿਤਾ। ਪਰ ਡਿਠਾ ਕਿ ਇਨ੍ਹਾਂ ਅਪਣੇ ਅਸੂਲ ਵਾਲੇ ਬ੍ਰਹਮਣਾਂ ਵਿਚ ਸਾਹਸ ਨਹੀਂ ਹੈ।

(ਦੂਜਾ ਪਰਤਾਵਾ - ਸ਼ਕਤੀ ਉਪਾਸਕਾਂ ਦਾ)

ਦੂਸਰਾ ਫਿਰਕਾ ਹਿੰਦੂ ਵਡਕਿਆਂ ਦਾ ਓਹ ਬ੍ਰਹਮਣ ਹੈਸਨ ਜੋ ਦੇਵੀ ਦੇ ਉਪਾਸਕ ਹੈਨ। ਇਨ੍ਹਾਂ ਵਿਚ ਦੇਵੀ ਨੂੰ ਭੋਗ ਮਾਸ ਆਦ ਦਾ ਲੱਗਦਾ ਹੈ। ਜਿਸ ਨੂੰ ਗੁਰੂ ਜੀ ਦਾ ਦੇਵੀ ਪੂਜਨ ਆਖਦੇ ਹਨ, ਜਾਪਦਾ ਹੈ ਕਿ ਓਹ ਦੂਸਰੀ ਪ੍ਰੀਖਜਾ ਸੀ ਸ਼ਾਕਤਿਕ ਅਸੂਲ ਵਾਲਿਆਂ ਵਡਕਿਆਂ ਦੀ। ਸੋ ਨੈਣਾਂ ਦੇਵੀ ਦੇ ਟਿੱਲੇ ਤੋਂ ਮੁਖੀ ਬ੍ਰਹਮਣਾਂ ਦਾ ਪਹਿਲੋਂ ਤੇ ਸਭ ਤੋਂ ਮੁਖੀ ਹੋਤਾ* ਕੇਸ਼ੋਦਾਸ ਦਾ ਮਗਰੋਂ ਅਪਣੇ ਦੱਸੇ ਆਦਰਸ਼ ਮੂਜਬ ਕਾਮਯਾਬ ਨਾ ਰਹਣਾ, ਦੇਵੀ ਦੇ ਪ੍ਰਗਟ ਹੋਣ ਦਾ ਦਾਅਵਾ ਕਰਨਾ ਪਰ ਉਸ ਯਤਨ ਵਿਚ, ਅੰਤ ਤਕ ਨਾ ਨਿਭਣਾ ਤੇ ਖਿਸਕ ਆਉਣਾ ਉਨ੍ਹਾਂ ਦਾ ਉਸ ਪ੍ਰੀਖਜਾ ਵਿਚ ਕੱਸੇ ਨਿਕਲਣਾ ਸੀ। ਗੁਰੂ ਜੀ ਨੇ ਉਸ ਤੋਂ ਮਗਰੋਂ ਇਕ ਯੱਗ ਕੀਤਾ ਸੀ ਉਸ ਵਿਚ ਇਨ੍ਹਾਂ ਬ੍ਰਹਮਣਾਂ ਨੂੰ ਨਹੀਂ ਬੁਲਾਯਾ। ਜਿਸ ਤੋਂ ਥਹੁ ਪੈਂਦਾ ਹੈ ਕਿ ਏਹ ਬੀ ਕੱਸੇ ਨਿਕਲੇ ਸਤਿਗੁਰਾਂ ਨੇ ਪ੍ਰਤੀਤ ਕੀਤੇ ਤਾਂ ਹੀ ਏਹ ਚੇਤੇ ਤੱਕ ਤੋਂ ਵਿਸਰ ਗਏ। ਉਸ ਵੇਲੇ ਇਸ ਕੇਸ਼ੋਦਾਸ ਬ੍ਰਾਹਮਣ ਦੇ ਨਾ ਸੱਦੇ ਜਾਣ ਕਰਕੇ ਰੋਸ ਕਰਨ ਤੇ ਜੋ ਵਾਕ ਸਤਿਗੁਰ ਜੀ ਦੇ ਉਚਾਰੇ ਹੋਏ ਸਾਡੇ ਪਾਸ ਹਨ, ਓਹ ਦੱਸਦੇ ਹਨ ਕਿ ਪਰਤਾਵੇ ਵਿਚ ਏਹ ਕੱਸੇ ਨਿਕਲੇ ਤੇ ਮਿਸਰ ਜੀ ਅਸੂਲ ਲਈ ਨਹੀਂ ਪਰ ਰੋਜ਼ੀ

*ਹੋਮ ਕਰਾਉਣ ਵਾਲਾ ਬ੍ਰਾਹਮਣ।

ਲਈ ਅਡੰਬਰ ਰਚੀ ਬੈਠੇ ਸਨ- ਖੋ ਰੋਜਿ ਕੇ ਹੇਤ ਲਗ ਦੀਓ ਮਿਸਰ ਜੂ ਰੋਇ (ਪਾ:੧੦)। ਯੱਗ ਜੋ ਇਸ ਵੇਲੇ ਕੀਤਾ ਉਸ ਵਿਚ ਅਪਣੇ ਸਿੱਖਾਂ ਨੂੰ ਮੁੱਖ ਰਖਿਆ ਸੀ ਤੇ ਬਚਨ ਕੀਤਾ ਸੀ, 'ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ।'

(ਤੀਜਾ ਪਰਤਾਵਾ - ਜੋਗੀਆਂ ਸਨਜਾਸੀਆਂ ਦਾ)

ਇਸ ਤਰ੍ਹਾਂ ਜਾਪਦਾ ਹੈ ਕਿ ਆਪ ਨੇ ਸਨਜਾਸੀ ਅਰ ਜੋਗੀਆਂ ਆਦਿਕਾਂ ਦੀ ਪ੍ਰੀਖਜਾ ਕੀਤੀ ਹੈ ਤੇ ਉਹ ਬੀ ਆਪਣੇ ਆਦਰਸ਼ਾਂ ਤੋਂ ਨੀਵੇਂ ਪਾਏ ਹਨ, ਕਿਉਂਕਿ ਸਤਿਗੁਰ ਜੀ ਨੇ ਅਪਣੀ ਬਾਣੀ ਵਿਚ ਉਨ੍ਹਾਂ ਦਾ ਐਉਂ ਜ਼ਿਕਰ ਕੀਤਾ ਹੈ - 'ਜੇ ਜੁਗਿਆਨ ਕੇ ਜਾਯ, ਕਹੈਂ-ਸਭ ਜੋਗਨ ਕੋ ਗ੍ਰਿਹਿ ਮਾਲ ਉਠੈਦੈ॥ ਜੋ ਪਰੋ ਭਾਜ ਸੰਨਜਾਸਨ ਕੇ, ਕਹਿਂ ਦੱਤ ਕੇ ਨਾਮ ਪੈ ਧਾਮ ਲੁਟੈਦੇ।' ਚਾਹੋ ਜੋਗੀ ਸਨਜਾਸੀਆਂ ਦਾ ਕੋਈ ਪ੍ਰਸੰਗ ਪੂਰੀ ਤਰ੍ਹਾਂ ਕਲਮ ਬੰਦ ਨਹੀਂ ਅਜੇ ਲੱਝਾ, ਪਰ ਸਨਜਾਸੀਆਂ ਦੀਆਂ ਚਿੱਪੀਆਂ ਤੋਂ ਲਾਖ ਵਿਚੋਂ ਮੁਹਰਾਂ ਕੱਢਣੀਆਂ, ਤੇ ਹੋਰ ਜੋਗੀਆਂ ਨਾਲ ਵੀਚਾਰਾਂ ਤੇ ਉਪਰਲੇ ਸ੍ਰੀ ਮੁਖਵਾਕ ਦੱਸਦੇ ਹਨ ਕਿ ਜ਼ਰੂਰ ਉਨ੍ਹਾਂ ਦੇ ਆਦਰਸ਼ ਤੋਂ ਨੀਵੇਂ ਹੋਣ ਦੀ ਪ੍ਰੀਖਜਾ ਕਰਕੇ ਸਬੂਤ ਲੀਤੇ ਸਨ ਤਾਂ ਹੀ ਉਪੱਰਲੀਆਂ ਤੁਕਾਂ ਸਾਹਿਬਾਂ ਨੇ ਉਚਾਰੀਆਂ ਸਨ।

(ਚੌਥਾ ਪਰਤਾਵਾ - ਰਾਜਿਆਂ ਦਾ)

ਜਦੋਂ ਧਰਮ ਦੇ ਆਗੂ ਪਰਤਾਏ ਗਏ, ਕੱਸੇ ਨਿਕਲੇ। ਤੇ ਜੋ ਇਨ੍ਹਾਂ ਵਿਚੋਂ ਅਸੂਲੀ ਬੰਦੇ ਨਿਕਲੇ, ਓਹ ਸਾਹਸਹੀਨ ਸਨ। ਤਦ ਆਪ ਨੇ ਸਾਹਸ ਵਾਲਿਆਂ ਦਾ ਪਰਤਾਵਾ ਲੈਣਾ ਸੀ। ਇਸ ਲਈ ਰਾਜੇ ਰਾਣੇ ਪਰਖਣੇ ਸੇ। ਪਰਖੇ ਹੋਏ ਤਾਂ ਸੇ, ਜਾਣਦੇ ਸੇ ਕਿ ਇਨ੍ਹਾਂ ਨੇ ਸਾਥ ਨਹੀਂ ਦੇਣਾ ਏਹ ਪਾਟੋ ਧਾੜ ਹੈਨ, ਦੇਸ ਕਿ ਪਰਜਾ, ਧਰਮ ਕਿ ਸੱਚ ਲਈ ਇਨ੍ਹਾਂ ਵਿਚ ਕੁਰਬਾਨੀ ਹੈ ਨਹੀਂ। ਪਰ ਇਕ ਵੇਰ ਇਨ੍ਹਾਂ ਨਾਲ ਸਾਲਸੀ ਪਜਾਰ ਤੇ ਸਜਨਾਈ ਦੇ ਰੰਗ ਵਿਚ ਵਿਚਾਰ ਕਰਨੀ ਜ਼ਰੂਰੀ ਹੈ। ਉਧਰ ਰਾਜਿਆਂ ਸੁਣਿਆ ਕਿ ਗੁਰੂ ਜੀ ਨੇ ਦੇਵੀ ਪ੍ਰਗਟਾਈ ਹੈ, ਸਾਰੇ ਆਏ ਤੇ ਸਨਮਾਨ ਨਾਲ ਮਿਲੇ ਤੇ ਵਧਾਈ ਦਿਤੀ ਤੇ ਬੋਲੇ - 'ਮਹਾਰਾਜ ਦੇਵੀ ਬਿਦਤਾਈ, ਤੁਮਰੇ ਬਿਨ ਕਰਿ ਕੌਨ ਸਕਾਈ। ਦਰਸ਼ਨ ਕਰਿ ਬਾਂਛਤ ਬਰ ਲੀਨਾ। ਭੀਮ ਭੁਚਾਲ ਆਦਿ ਸਭ ਚੀਨਾ। ਤੁਰਕ ਤੇਜ ਤਪਤਜੋ ਜਗ ਭਾਰੀ। ਬਿਨ ਰਾਵਰ ਕੋ ਕਰਿ ਨਿਰਵਾਰੀ।' ਇਹ ਵੇਲਾ ਗੁਰੂ ਜੀ ਨੇ ਸ਼ੁਭ ਵਿਚਾਰਿਆ ਤੇ ਰਾਜਿਆਂ ਨਾਲ ਸਾਰੀ ਵੀਚਾਰ ਆਰੰਭੀ ਤੇ ਉਨ੍ਹਾਂ ਨੂੰ ਸਮਝਾਇਆ ਕਿ ਸਾਨੂੰ ਹਿੰਦ ਵਾਸੀਆਂ ਨੂੰ ਜਾਤ ਭੇਦ ਤੇ ਜਾਤ ਭੇਦ ਤੋਂ ਉਪਜੀ ਨਫਰਤ ਨੇ ਵਿਕੋਲਿਤ੍ਰੇ ਕਰ ਦਿਤਾ ਹੈ, ਤੇ ਅਸੀਂ ਦੁਬੇਲ ਅਵਸਥਾ ਤੇ ਗੁਲਾਮੀ ਵਿਚ ਦੁਖੜੇ ਭਰ ਰਹੇ ਹਾਂ। ਮੈਂ ਹੁਣ ਚਾਹੁੰਦਾ ਹਾਂ ਕਿ ਇਹ ਭੇਦ ਮਿਟਾ ਦਿਤਾ ਜਾਵੇ। ਅੰਮ੍ਰਿਤ ਦੀ ਐਸੀ ਰੀਤ ਜਾਰੀ ਕਰਾਂ ਕਿ ਜੋ ਇਸ ਦੁਆਰਾ ਜਨਮੇ ਸੋ ਜਾਤ ਭੇਦ ਤੋਂ ਛੁੱਟ ਕੇ ਇਕ ਖਜਤ੍ਰਤ ਧਰਮ ਵਿਚ ਆ ਜਾਵੇ, ਤਦ ਅਪਣੇ ਦੇਸ਼ ਦਾ ਭਾਰ ਹਰ ਸਕਾਂਗੇ। ਪਰਸਪਰ ਪਜਾਰ ਵਧੇ, ਸਾਰੇ ਭਰਾ ਬਣ ਜਾਣ ਤੇ ਇਕ ਦੂਏ ਤੋਂ ਜਾਨਾਂ ਵਾਰਨ। ਪੂਜਾ ਲਈ ਸ਼ਰਨ ਇਕ ਮਹਾਂਕਾਲ ਅਕਾਲ ਦੀ ਲਈ ਜਾਵੇ ਜੋ ਸਭ ਦਾ ਪੂਜਜ ਹੈ। ਫਿਰ ਧਰਮ ਤੇ ਆਚਰਨ ਦੀ ਉੱਚਤਾ ਮਰਦ ਦੀ ਪਰਖ ਠਹਿਰਾਈ ਜਾਵੇ। ਐਸੇ ਬੰਦੇ ਕੁਰਬਾਨੀ ਕਰ ਸਕਣਗੇ। ਤੁਸੀਂ ਇਸ ਦੇਸ਼ ਉਧਾਰ ਦੇ ਕੰਮ ਵਿਚ ਨਾਲ ਰਲੋ, ਚਾਹੋ ਅਗੁਵਾਨੀ ਲਵੋ। ਪਰ ਰਾਜਿਆਂ ਨੇ ਤੁਰਕ ਬਲ ਨੂੰ ਅਜਿੱਤ ਜਾਤਾ, ਗੁਰੂ ਕੀ ਤਜਵੀਜ਼ ਨੂੰ ਅਵਰਤੋਂ ਵਾਲੀ ਸਮਝਿਆ ਤੇ ਸਾਥ ਦੇਣੋਂ ਕਿ ਨਾਲ ਰਲਣੋਂ ਨਾਂਹ ਕਰ ਦਿਤੀ। ਅਤੇ ਸਾਫ ਨਾਂਹ ਕਰ ਦਿਤੀ।

(ਪੰਜਵਾਂ ਪਰਤਾਵਾ - ਅਪਣੇ ਧਰਮ ਦੇ ਆਗੂਆਂ ਦਾ)

ਹੁਣ ਸਤਿਗੁਰੂ ਜੀ ਨੂੰ ਪਹਿਲੇ ਧਰਮੀਆਂ ਵਲੋਂ ਤੇ ਬਲ ਪ੍ਰਾਕ੍ਰਮ ਵਾਲਿਆਂ ਦੋਹਾਂ ਪਾਸਿਆਂ ਵਲੋਂ ਤਾਂ ਨਿਰਾਸਤਾ ਹੋ ਚੁਕੀ ਸੀ। ਇਨ੍ਹਾਂ ਵਲੋਂ ਆਸ ਚੁਕਾ ਕੇ ਜਿਸ ਮਹਾਨ ਕੰਮ ਨੂੰ ਚਾਉਣਾ ਸੀ ਉਸ ਲਈ ਬਾਕੀ ਨਜ਼ਰ ਅਪਣੇ ਹੀ ਘਰ ਤੇ ਅਵੱਸੋਂ ਪੈਣੀ ਸੀ। ਸੋ ਆਪ ਨੇ ਅਪਣੇ

ਘਰ ਵਿਚ ਬਣੇ ਹੋਏ ਵਡਕਿਆਂ ਵਲ ਨਜ਼ਰ ਫੇਰੀ। ਓਹ ਕੌਣ ਸਨ ਜੋ ਗੁਰੂ ਕੇ ਗ੍ਰਹਿ ਵਿਚ ਵਡੇ ਸਨ? ਓਹ ਸਨ ਮਸੰਦ। ਏਹ ਲੋਕ ਚੌਥੇ ਪਾਤਸ਼ਾਹ ਦੇ ਵਕਤ ਤੋਂ ਬਣੇ ਸਨ ਜੋ ਸੰਗਤਾਂ ਵਿਚ ਪ੍ਰਚਾਰ ਕਰਦੇ ਤੇ ਨਾਮ ਦਾਨ ਦੇਂਦੇ ਤੇ ਜੋ ਸੰਗਤਾਂ ਵਲੋਂ ਭੇਟਾ ਦਸਵੰਧ ਮਿਲੇ ਗੁਰੂ ਕੇ ਦਰਬਾਰ ਪਹੁੰਚਾਉਂਦੇ ਹੁੰਦੇ ਸਨ। ਗੁਰੂ ਕੇ ਧਾਮ ਆਈ ਮਾਯਾ ਸਾਰੀ ਪਰਸੁਆਰਥ ਤੇ ਸੰਗਤਾਂ ਦੇ ਭਲੇ ਤੇ ਖਰਚ ਹੁੰਦੀ ਸੀ। ਪਹਿਲੋਂ ਏਹ ਨਾਮ ਬਾਣੀ ਦੇ ਪ੍ਰੇਮੀ ਤੇ ਸਚੇ ਸੇਵਕ ਹੁੰਦੇ ਸਨ। ਜਿਵੇਂ ਪਹਿਲੇ ਸਤਿਗੁਰ ਮੰਜੀ ਬਖਸ਼ਦੇ ਸਨ ਤਿਵੇਂ ਏਹ ਸੰਗਤ ਵਿਚ ਮਸਨਦ ਲਾ ਕੇ ਬੈਠਦੇ ਸਨ ਤੇ ਯੋਗ ਨਿਸ਼ਕਾਮ ਸੇਵਕ ਤੇ ਬੰਦਗੀ ਵਾਲੇ ਹੁੰਦੇ ਸਨ। ਪਰ ਸਹਜੇ ਸਹਜੇ ਇਹਨਾਂ ਵਿਚ ਬੀ ਲੋਭੀ ਰਲਦੇ ਗਏ ਤੇ ਛੇਵੇਂ ਸਤਿਗੁਰਾਂ ਦੇ ਮਗਰੋਂ ਸਤਿਗੁਰੂ ਜੀ ਦੇ ਦੂਰ ਜਾ ਰਹਿਣੇ ਕਰਕੇ, ਫੇਰ ਅਠਵੇਂ ਪਾਤਸ਼ਾਹ ਦੇ ਸਮੇਂ ਤੇ ਨਾਵੇਂ ਪਾਤਸ਼ਾਹ ਦੇ ਪਟਨੇ ਆਦਿ ਚਲੇ ਜਾਣ ਕਰਕੇ ਫੇਰ ਗੁਰੂ ਗੋਬਿੰਦ ਸਿੰਘ ਜੀ ਦੀ ਛੋਟੀ ਉਮਰਾ ਵਿਚ ਕੁੱਲ ਕੁੱਲਾਂ ਹੋ ਜਾਣ ਕਰਕੇ ਇਨ੍ਹਾਂ ਵਿਚ ਵਿਗਾੜ ਵਧ ਗਿਆ ਸੀ।ਪੁਰਾਣੇ ਭਲੇ ਭਲੇ ਮਰ ਚੁਕੇ ਸੇ, ਕੁਛ ਬਿਧ ਹੋ ਘਰੀਂ ਬੈਠ ਗਏ ਸਨ, ਨਵੇਂ ਨਵੇਂ ਕਰਨੀ ਹੀਨ ਰਲਦੇ ਗਏ ਸਨ ਤੇ ਗਿਰਾਉ ਵਧਦਾ ਵਧਦਾ ਖੁਦਸਰੀ ਤਕ ਅੱਪੜ ਰਿਹਾ ਸੀ। ਏਹ ਸਨ ਤਾਂ ਕਾਰਦਾਰ ਪੁਰ ਹੁਣ ਬਾਣੀ ਨਾਮ ਤੋਂ ਖਾਲੀ ਹੁੰਦੇ ਗਏ ਸਨ, ਲੋਭ ਵਧ ਗਿਆ ਸੀ, ਪੂਜਾ ਦਾ ਧਾਨ ਤੇ ਓਹ ਬੀ ਚੋਰੀ ਲੁਕਾ ਛਿਪਾ ਨਾਲ ਹੜੱਪ ਕਰਦੇ ਸਨ। ਅਜੇ ਬੀ ਵਿਚ ਵਿਚ ਚੰਗੇ ਸਨ ਕਿ ਉਸ ਵਿਚ ਕਿਸ ਪਾਸਿਓਂ ਸਹਾਯਤਾ ਮਿਲੇਗੀ ਤੇ ਕਿਸ ਪਾਸਿਓਂ ਵਿਰੋਧ। ਵਿਰੋਧ ਦਾ ਪ੍ਰਬੰਧ ਕਰਨਾ ਤੇ ਸਹਾਯਤਾ ਤੇ ਆਸ ਰਖਣੀ ਪਹਿਲੋਂ ਤੋਲ ਲੈਣੀ ਹਰ ਵਡੇ ਕੰਮ ਦੇ ਕਰਨ ਤੋਂ ਮੁਹਰੇ ਜ਼ਰੂਰੀ ਹੁੰਦੀ ਹੈ। ਇਧਰ ਆਪ ਨੂੰ ਇਹ ਖਬਰਾਂ ਬੀ ਮਿਲਦੀਆਂ ਸਨ ਕਿ ਮਸੰਦ ਉਪੱਦ੍ਰਵ ਬੀ ਕਰਨ ਲੱਗ ਪਏ ਹਨ। ਗੁਰ ਸਿੱਖਾਂ ਨੂੰ ਪਖੰਡ ਕਰਕੇ ਠਗਦੇ ਤੇ ਦੁੱਖ ਬੀ ਦੇਂਦੇ ਹਨ। ਇਨ੍ਹਾਂ ਦੇ ਇਸ ਰਵੱਯੇ ਨੂੰ ਬੰਦ ਕਰਨਾ ਬੀ ਪ੍ਰਯੋਜਨ ਸੀ। ਪਰ ਆਪ ਦੇ ਰਾਹ ਵਿਚ ਕਠਨਤਾ ਸੀ ਬੜੀ ਭਾਰੀ, ਕਿਉਂਕਿ ਸੰਗਤਾਂ ਸਭ ਇਨ੍ਹਾਂ ਦੇ ਹੱਥ ਵਿਚ ਸਨ। ਸਾਧਾਰਣ ਵੀਚਾਰ ਦੱਸਦੀ ਹੈ ਕਿ ਇਨ੍ਹਾਂ ਦੇ ਵਿਗੜਨ ਨਾਲ ਆਮਦਨ ਦੇ ਦਰਵਾਜ਼ੇ ਬੰਦ ਹੋਣੇ ਦਾ ਭਾਰੀ ਖਤਰਾ ਹੈਸੀ। ਮਸੰਦਾਂ ਨੂੰ ਬੀ ਆਪਣੇ ਇਸ ਬਲ ਦਾ ਪਤਾ ਸੀ, ਤੇ ਗੁਰੂ ਜੀ ਨੂੰ ਅਪਣੇ ਮਹਾਨ ਪਰਉਪਕਾਰ ਦੇ ਕੰਮਾਂ ਲਈ ਧਨ ਦੀ ਲੋੜ ਬੀ ਸੀ, ਪਰ ਸਚ ਦੇ ਪਜਾਰੇ, ਬਦੀ ਤੇ ਝੂਠ ਨਾਲ ਕਦੇ ਵਟਾਂਦਰਾ ਨਾ ਕਰਨ ਵਾਲੇ ਸਤਿਗੁਰੂ ਨੇ ਸਚ ਨੂੰ ਮੁੱਖ ਰੱਖ ਕੇ ਉਸ ਵੇਲੇ ਜੋ ਕੁਰਬਾਨੀ ਕਰਨ ਵਾਲੀ ਛਾਲ ਮਾਰੀ ਉਸ ਦਾ ਅੰਦਾਜ਼ਾ ਅਸੀਂ ਨਹੀਂ ਲਾ ਸਕਦੇ। ਸੋਚੋ, ਦੇਸ਼ ਗੁਲਾਮੀ ਵਿਚ ਹੈ, ਆਮ ਪਰਜਾ ਵਿਚ ਸਾਹਸ ਨਹੀਂ, ਪਾਤਸ਼ਾਹ ਦਾ ਜ਼ੋਰ ਤੇ ਤਾਕਤ ਮਧਜਾਨ ਦੇ ਸੂਰਜ ਵਾਂਗੂੰ ਪ੍ਰਬਲ ਹੈ, ਜ਼ੁਲਮ ਹੋ ਰਿਹਾ ਹੈ, ਰਾਜੇ ਤੇਜ ਹੀਨ, ਬਲ ਹੀਨ ਤੇ ਸਾਹਸ ਹੀਨ ਹੋ ਰਹੇ ਹਨ, ਧਰਮ ਦੇ ਆਗੂ ਲੋਭੀ ਹੋ ਰਹੇ ਹਨ, ਘਰ ਵਿਚ ਮਸੰਦਾਂ ਨੇ ਸੰਗਤਾਂ ਵਿਚ ਜ਼ੁਲਮ ਸ਼ੁਰੂ ਕਰ ਰਖਿਆ ਹੈ ਤੇ ਆਪਣੇ ਕਾਬੂ ਇਸ ਤਰ੍ਹਾਂ ਕੀਤਾ ਹੈ ਕਿ ਗੁਰੂ ਤੇ ਸੰਗਤਾਂ ਦੇ ਵਿਚਕਾਰ ਇਕ ਕੋਟ ਹੋ ਉਸਰੇ ਹਨ। ਪਰ ਸੱਚ ਦੇ ਮਾਲਕ ਨੇ ਸੱਚ ਵਰਤਾਇਆ ਹੈ। ਇਕ ਦਿਨ ਹੁਕਮਨਾਮੇ ਘਲਵਾ ਦਿਤੇ ਕਿ ਵੈਸਾਖੀ ਪਰ ਦੀਵਾਨ ਸਜੇਗਾ ਸਾਰੇ ਮਸੰਦ ਇਕਤ੍ਰ ਕੀਤਾ ਧਨ ਲੈ ਕੇ ਆਉਣ ਤੇ ਸੰਗਤਾਂ ਬੀ ਨਾਲ ਲੈ ਕੇ ਆਉਣ।

ਵੈਸਾਖੀ ਤੋਂ ਪਹਿਲੇ ਹੀ ਸੰਗਤਾਂ ਆ ਜੁੜੀਆਂ। ਮਸੰਦ ਬੀ ਆ ਇਕੱਠੇ ਹੋਏ। ਸਤਿਗੁਰੂ ਦੇ ਹਜ਼ੂਰ ਦਸਵੰਧ ਕਾਰ ਭੇਟ ਸਭ ਮਾਯਾ ਅਰਪਨ ਹੋਈ। ਤਦ ਸਤਿਗੁਰਾਂ ਨੇ ਮਸੰਦਾਂ ਨੂੰ ਅਲਗ ਬੁਲਾ ਕੇ ਆਖਿਆ ਕਿ ਤੁਸੀਂ ਸਾਰੇ ਆਏ, ਮਾਯਾ ਲਿਆਏ, ਪਰ ਮਾਯਾ ਜੋ ਕੱਠੀ ਹੋਈ ਬਹੁਤ ਥੋੜੀ ਹੈ ਤੇ ਹਰ ਸਾਲ ਘਟਦੀ ਜਾ ਰਹੀ ਹੈ, ਇਧਰ ਜਗਤ ਰਖਯਾ ਦੇ ਵਡੇ ਵਡੇ ਕੰਮ ਜਾਰੀ ਹੋ ਰਹੇ ਤੇ ਹੋਣੇ ਹਨ। ਕੀਹ ਕਾਰਣ ਹੈ? ਤਾਂ ਉਨ੍ਹਾਂ ਨੇ ਕਿਹਾ ਕਿ ਹਜ਼ੂਰ ਧਨੀ ਸਿੱਖ ਮਰ ਗਏ ਹਨ, ਗਰੀਬ

ਸਿੱਖਾਂ ਤੋਂ ਜੋ ਕੁਝ ਓਹ ਪ੍ਰੇਮ ਭਾਵਨਾਂ ਨਾਲ ਦੇਂਦੇ ਹਨ, ਹਜ਼ੂਰ ਪਹੁੰਚਾ ਦੇਈਦਾ ਹੈ। ਗੁਰੂ ਜੀ ਮੁਸਕ੍ਰਾਏ ਤੇ ਬੋਲੇ, ਨਾ ਮੇਰੇ ਸਿੱਖਾਂ ਵਿਚ ਖਾਸ ਕੋਈ ਮਰੀ ਪਈ ਹੈ ਕਿ ਹੋਰ ਜੀਉਂਦੇ ਰਹਿਣ ਤੇ ਸਿੱਖ ਮਰਨ, ਨਾ ਇਹ ਕਿ ਸਿੱਖਾਂ ਵਿਚੋਂ ਬੀ ਧਨਵਾਨ ਹੀ ਚੁਣ ਚੁਣ ਕੇ ਮਰੀ ਮਾਰੇ ਤੇ ਗਰੀਬਾਂ ਨੂੰ ਛਡੀ ਜਾਵੇ ਸਿਧੀ ਬਾਤ ਇਹ ਹੈ ਕਿ ਮਾਯਾ ਸਿੱਖਾਂ ਦੇ ਘਰੋਂ ਆ ਕੇ ਰਸਤੇ ਅਟਕੀ ਹੈ, ਉਸ ਨੂੰ ਓਥੋਂ ਚਾਲੇ ਪਾ ਕੇ ਖਜ਼ਾਨੇ ਵਿਚ ਪਹੁੰਚਾ ਦਿਓ।

ਮਸੰਦ ਉਦਾਸ ਹੋ ਕੇ ਉਠ ਆਏ ਤੇ ਅਪਣੇ ਵਿਚੋਂ ਸਭ ਤੋਂ ਵਡੇ ਮਸੰਦ 'ਚੇਤੋ' ਦੇ ਘਰ ਗਏ ਤੇ ਸ਼ਿਕਾਯਤ ਕੀਤੀ ਕਿ ਗੁਰੂ ਜੀ ਨੂੰ ਪਤਾ ਨਹੀਂ ਕੀਹ ਹੋ ਗਿਆ ਹੈ, ਕਠੋਰ ਤਰੀਕੇ ਨਾਲ ਗੱਲਾਂ ਕਰਦੇ ਹਨ, ਸਿਧੀ ਮੂੰਹ ਤੇ ਮਾਰਦੇ ਹਨ, ਸਾਨੂੰ ਚੋਰ ਸਮਝਦੇ ਹਨ, ਅਗੇ ਤਾਂ ਇਹ ਰਵੱਯਾ ਨਹੀਂ ਸੀ ਕਿ ਗੁਰੂ ਸਾਨੂੰ ਤਾੜਨਾ ਕਰੇ। ਸਾਡਾ ਬਨਾਯਾ ਗੁਰੂ ਹੈ, ਇਕੱਲਾ ਕੀ ਕਰ ਸਕਦਾ ਹੈ ਤਾਂ ਚੇਤੋ ਨੇ ਕਿਹਾ ਡਰੋ ਨਾ ਸਭ ਠੀਕ ਹੋ ਜਾਸੀ। ਜਦ ਦੀ ਨੈਣਾਂ ਦੇ ਟਿਲੇ ਤੇ ਦੇਵੀ ਦੀ ਠਾਟਨਾ ਠਟੀ ਹੈ ਤਦ ਤੋਂ ਸੁਭਾਵ ਐਸਾ ਹੋ ਗਿਆ ਹੈ। ਪਰ ਆਸ ਹੈ ਸਭ ਠੀਕ ਹੋ ਜਾਏਗਾ।

ਅਗਲੇ ਦਿਨ ਚੇਤੋ, ਦੁਨੀਆਂ ਦੀ ਚਲਾਕੀ ਤੇ ਰਾਹਕਾਰੀ ਦੀ ਇਕ ਵੰਨਗੀ ਚੇਤੋ, ਏਕਾਂਤ ਗੁਰੂ ਜੀ ਨੂੰ ਜਾ ਮਿਲਿਆ ਤੇ ਸਮਝਾਉਣ ਲਗਾ- ਹੇ ਪਾਤਸ਼ਾਹ, ਆਪ ਮਾਲਕ ਹੋ ਅਸੀਂ ਦਾਸ ਹਾਂ। ਸਭ ਮਸੰਦ ਆਪ ਦੇ ਸੇਵਕ ਹਨ ਪਰ ਸੇਵਕ ਸੇਵਾ ਕਰਦੇ ਸਾਹਿਬ ਤੋਂ ਸਨਮਾਨੇ ਜਾਂਦੇ ਹਨ, ਇਨ੍ਹਾਂ ਦਾ ਦਿਲ ਰੱਖਣਾ ਆਪ ਨੂੰ ਬਣਦਾ ਹੈ। ਆਪ ਹੁਣ ਏਥੇ ਰਹਿੰਦੇ ਹੋ, ਆਪ ਕਿਥੇ ਕਿਥੇ ਜਾ ਸਕਦੇ ਹੋ, ਸਿੱਖੀ ਸੁਖ ਨਾਲ ਦਖਣ ਰਾਮੇਸ਼ਰ ਤਕ ਪੂਰਬ ਅਸਾਮ ਚਿਟਗਾਂਮ ਤਕ, ਪੱਛਮ ਬਲਖ ਬੁਖਾਰੇ ਤਕ, ਉਤਰ ਕਸ਼ਮੀਰ ਤਿੱਬਤ ਤਕ ਹੋਈ। ਸਭ ਥਾਵਾਂ ਦੇ ਦਸਵੰਧ ਮਸੰਦਾਂ ਹੀ ਲਿਆਉਣੇ ਹੋਏ, ਇਨ੍ਹਾਂ ਦੀ ਸੇਵਾ ਕਦਰ ਯੋਗ ਹੈ ਤੇ ਡੇਰੇ ਦੀ ਲੋੜ ਦਾ ਸਾਨੂੰ ਥਹੁ ਹੈ ਜੋ ਪੂਰੀ ਕਰਦੇ ਹਾਂ। ਫਿਰ ਇਹ ਸਭ ਆਪ ਦੇ ਅਨੁਸਾਰੀ ਹਨ, ਆਪ ਦੇ ਬਖਸ਼ੇ ਧਨ ਨਾਲ ਪਲਦੇ ਹਨ, ਤੇ ਹਰ ਤਰ੍ਹਾਂ ਸੇਵਾ ਵਿਚ ਹਾਜ਼ਰ ਹੈਨ, ਇਨ੍ਹਾਂ ਤੇ ਕ੍ਰਿਪਾ ਕਰਹੁ ਤੇ ਪਰਤਾਵੇ ਨਾ ਲਓ। ਗੁਰੂ ਜੀ ਮੁਸਕ੍ਰਾਏ ਤੇ ਬੋਲੇ- ਚੇਤੋ, ਏਹ ਆਖਦੇ ਹਨ ਧਨੀ ਸਿੱਖ ਮਰ ਗਏ ਹਨ, ਕੀਹ ਧਨੀਆਂ ਵਾਸਤੇ ਕੋਈ ਖਾਸ ਬੀਮਾਰੀ ਉਗਮੀ ਹੈ? ਹੈਂ? ਇਕ ਤਾਂ ਇਹ ਧਨ ਚੁਰਾਉਂਦੇ ਹਨ, ਦੂਜੇ ਝੂਠ ਬੋਲਦੇ ਹਨ, ਤੀਜੇ ਸੰਗਤਾਂ ਵਿਚ ਉਪੱਦ੍ਰਵ ਬੀ ਕਈ ਕਰ ਗੁਜ਼ਰਦੇ ਹਨ। ਮੈਨੂੰ ਧਨ ਦਾ ਲਾਲਚ ਨਹੀਂ, ਸੰਗਤਾਂ ਦੇ ਭਲੇ ਲਈ, ਪ੍ਰਜਾ ਦੀ ਕਲਜਾਨ ਤੇ ਸੰਗਤਾਂ ਦੀ ਖੁਸ਼ੀ ਨਾਲ ਦਿਤਾ ਧਨ ਏਥੇ ਸਫਲ ਹੋਣਾ ਹੈ। ਏਹ ਸੰਗਤਾਂ ਦਾ ਧਨ ਮੇਰੀ ਲੋਭ ਪੂਰਨਾ ਨਹੀਂ, ਏਹ ਜ਼ਿੰਮੇਵਾਰੀ ਹੈ ਜੋ ਮੈਂ ਸੰਗਤ ਦੇ ਭਲੇ ਲਈ ਲੈਂਦਾ ਹਾਂ ਤੇ ਇਸ ਨੂੰ ਸਫਲਾਉਂਦਾ ਹਾਂ। ਏਹ ਧਨ ਤਸੀਹੇ ਦੇ ਕੇ ਸਿੱਖਾਂ ਤੋਂ ਲੈਂਦੇ ਹਨ, ਇਹ ਸਿੱਖਾਂ ਦੀ ਪੀੜਾ ਮੈਨੂੰ ਪੀੜ ਹੁੰਦੀ ਹੈ, ਮੈਂ ਸਿੱਖਾਂ ਵਿਚ ਵਰਤਦਾ ਹਾਂ, ਸਿੱਖ ਦੀ ਪੀੜਾ ਮੇਰੀ ਪੀੜਾ ਹੈ। ਮੈਂ ਤਾਂ ਪਰਜਾ ਦੀ ਪੀੜਾ ਦੇ ਦਰਵਾਜ਼ੇ ਬੰਦ ਕਰਨੇ ਹਨ, ਅਪਣੇ ਸਿੱਖਾਂ ਦੀ ਪੀੜਾ ਕਿਵੇਂ ਸਹਾਰਾਂ? ਮੈਂ ਖੁਸ਼ੀ ਦਾ ਆਯਾ ਧਨ ਇਸ ਕਾਰਜ ਤੇ ਖਰਚਣਾ ਹੈ। ਜੇ ਇਹ ਭਲੇ ਹੋ ਜਾਣ ਤਾਂ ਕੰਮ ਸੌਖੇਰਾ ਹੋ ਜਾਏ, ਨਹੀਂ ਤਾਂ ਪਹਿਲਾਂ ਸੋਧ ਘਰ ਦੀ ਕਰਨੀ ਪਵੇਗੀ। ਤਾਂ ਚੇਤੋ ਨੇ ਹਥ ਬੰਨ੍ਹ ਕੇ ਕਿਹਾ, ਮਸੰਦ ਸਾਰੇ ਆਪਦੇ ਅਨੁਕੂਲ ਹਨ, ਕਿਹਾ ਨਹੀਂ ਜਾਂਦਾ ਕੋਈ ਟਾਵਾਂ ਜੇ ਮਾੜਾ ਹੋਇਆ ਤਾਂ ਅਸੀਂ ਆਪ ਮੱਖਣ ਵਿਚੋਂ ਵਾਲ ਵਾਂਗੂੰ ਕੱਢ ਦਿਆਂਗੇ। ਬੇਖਤਰ ਰਹੋ ਤੇ ਇਨ੍ਹਾਂ ਤੇ ਇਤਬਾਰ ਕਰੋ ਤੇ ਕ੍ਰਿਪਾ ਕਰਦੇ ਰਹੋ। ਲੋਕਾਂ ਦੀਆਂ ਗੱਲਾਂ ਤੇ ਇਤਬਾਰ ਨਾ ਕਰੋ। ਮਸੰਦਾਂ ਦੇ ਦੋਖੀ ਐਵੇਂ ਵਧਾ ਵਧਾ ਕੇ ਗੱਲਾਂ ਕਰ ਜਾਂਦੇ ਹਨ। ਜਦ ਤਕ ਮੈਂ ਬੈਠਾ ਹਾਂ, ਇਨ੍ਹਾਂ ਦਾ ਫਿਕਰ ਨਾ ਕਰੋ।

ਗੁਰੂ ਜੀ- ਚੇਤੋ ਮੈਂ ਜਗਤ੍ਰ ਦੀ ਰਖਜਾ ਕਰਨੀ ਹੈ, ਪ੍ਰਜਾ ਦੀ ਪੀੜਾ ਹਰਨੀ ਹੈ। ਮੈਂ ਆਪ ਪੀੜਾ ਝੱਲਣੀ ਹੈ ਪਰ ਦੁਨੀਆਂ ਦੀ ਨਾਸ਼ ਕਰਨੀ ਹੈ, ਇਸ ਗੱਲ ਤੇ ਟੁਰੋ ਤੇ ਟੋਰੋ ਮਸੰਦਾਂ ਨੂੰ ਤਾਂ ਮੇਰੇ ਹੋ, ਨਹੀਂ ਤਾਂ ਮੈਂ ਹੁਣ ਇਕ ਪਾਸੇ ਗੱਲ ਕਰਨੀ ਹੈ।

ਇਸ ਪ੍ਰਕਾਰ ਗੱਲਾਂ ਬਾਤਾਂ ਕਰਦਿਆਂ ਹੋਰ ਪੱਖ ਛਿੜ ਪਿਆ ਤੇ ਗੁਰੂ ਜੀ ਹੋਰ ਕਾਰੇ ਲੱਗ ਗਏ। ਸਮਾਂ ਬੀਤਦਾ ਰਿਹਾ। ਗੁਰੂ ਜੀ ਉਪਚਾਰ ਵੀਚਾਰਦੇ ਰਹੇ। ਇਧਰ ਮਸੰਦ ਮਾਤਾ ਜੀ ਵਡਿਆਂ ਪਾਸ ਆਪਣੇ ਪੱਖ ਦੇ ਵਾਕ ਪੁਚਾਉਂਦੇ ਰਹੇ। ਮਾਤਾ ਜੀ ਨੇ ਇਕ ਦੋ ਵੇਰ ਉਨ੍ਹਾਂ ਦੀ ਸਿਪਾਰਸ਼ ਕੀਤੀ ਪਰ ਗੁਰੂ ਜੀ ਨੇ ਉੱਤਰ ਦੇਣਾ- ਕਿ ਜੇ ਖਰੇ ਹਨ ਤਾਂ ਮੇਰੇ ਹਨ ਜੇ ਖੋਟੇ ਨਿਕਲੇ ਤਾਂ ਮੇਰੇ ਨਹੀਂ ਹੋਣਗੇ।

ਇਕ ਦਿਨ ਸਤਿਗੁਰੂ ਜੀ ਦੀਵਾਨ ਵਿਚ ਸਜੇ ਬੈਠੇ ਸਨ, ਕੀਰਤਨ ਹੋ ਚੁਕਾ ਸੀ, ਸੰਗਤਾਂ ਪੇਸ਼ ਹੋ ਚੁਕੀਆਂ ਸਨ, ਆਪ ਕੁਛ ਵਾਰਤਾਲਾਪ ਕਰ ਰਹੇ ਸੇ ਕਿ ਅਚਾਨਕ ਚੁਪ ਹੋ ਗਏ ਤੇ ਨੈਣ ਬੰਦ ਕਰ ਲੀਤੇ। ਸੰਗਤ ਵਿਚ ਬੀ ਚੁਪ ਹੋ ਗਈ। ਸੰਗਤ ਉਂਞ ਵੀ ਅਦਬ ਵਿਚ ਹੁੰਦੀ ਸੀ ਪਰ ਜੇ ਆਪ ਅਡੋਲ ਹੋ ਜਾਣ ਤਾਂ ਸੰਗਤ ਵਿਚ ਬਿਲਕੁਲ ਚੁਪ ਹੋ ਜਾਂਦੀ ਸੀ ਤੇ ਸਾਰੇ ਧਜਾਨ ਮਗਨ ਹੋ ਜਾਂਦੇ ਸੇ। ਕੁਛ ਚਿਰ ਮਗਰੋਂ ਆਪ ਜੀ ਨੇ ਰਸੀਲੇ ਨੈਣ ਖੁਹਲੇ ਤੇ ਇਧਰ ਉਧਰ ਤੱਕੇ। ਫੇਰ ਚੋਬਦਾਰ ਨੂੰ ਇਸ਼ਾਰਾ ਹੋਇਆ। ਉਹ ਅਦਬ ਨਾਲ ਅੱਗੇ ਵਧਿਆ ਤਾਂ ਆਗਜਾ ਹੋਈ ਕਿ ਬਾਹਰ ਜਾਓ, ਇਕ ਸਿੱਖ ਅਮਕੇ ਥਾਂ ਦੇ ਇਧਰ ਉਧਰ ਇਕ ਬ੍ਰਿਛ ਹੇਠਾਂ ਬੈਠਾ ਹੈ, ਉਸ ਦੇ ਨੈਣਾਂ ਵਿਚ ਪਾਣੀ ਹੈ, ਚਿਹਰੇ ਤੇ ਉਦਾਸੀਨਤਾ ਹੈ, ਕਦੇ ਚੁਪ ਹੁੰਦਾ ਹੈ, ਕਦੇ ਆਪੇ ਗੱਲਾਂ ਕਰਦਾ ਹੈ ਉਸ ਨੂੰ ਜਾ ਕੇ ਪਿਆਰ ਨਾਲ ਨਾਲ ਲੈ ਆ। ਸੀਸ ਨਿਵਾ ਕੇ ਚੋਬਦਾਰ ਚਲਾ ਗਿਆ। ਜਦ: ਠਿਕਾਣੇ ਕੋਲ ਪਹੁੰਚਾ ਤਾਂ ਠੀਕ ਇਕ ਸਿੱਖ ਉਸੀ ਤਰ੍ਹਾਂ ਬੈਠਾ ਸੀ- ਨੈਣ ਬੰਦ ਸਨ ਤੇ ਕੋਈ ਕੋਈ ਕਿਸੇ ਵੇਲੇ ਹੰਝੂ ਕਿਰਦਾ ਸੀ। ਚੋਬਦਾਰ ਮਲਕੜੇ ਬ੍ਰਿਛ ਦੇ ਮੁੱਢ ਉਹਲੇ ਜਾ ਖੜੋਤਾ ਕਿ ਅਖ ਖੁੱਲ੍ਹੇ ਸੂ ਤਾਂ ਅੱਗੇ ਹੋ ਕੇ ਹੁਕਮ ਸੁਣਾਵਾਂ, ਜੁੜੇ ਬੈਠੇ ਨੂੰ ਵਿਘਨ ਨਾ ਪਾਵਾਂ। ਪਲ ਮਗਰੋਂ ਸਿੱਖ ਦੇ ਮਨੋਵਾਦ ਦੀ ਅਵਾਜ਼ ਆਉਣ ਲੱਗ ਪਈ- ਮਨਾਂ ਸੋਚ, ਸਤਿਗੁਰ ਦਾ ਦਰ ਸਭ ਲਈ ਖੁੱਲ੍ਹਾ ਹੈ, ਸਤਿਗੁਰ ਸਿੱਖਾਂ ਨੂੰ ਪੁੱਤਾਂ ਵਾਂਙੂ ਪਿਆਰ ਕਰਦਾ ਹੈ, ਸਤਿਗੁਰ ਸੋਝੀ ਦੇਂਦਾ ਹੈ ਤੇ ਓਸੇ ਰਾਹੇ ਪਾ ਦੇਂਦਾ ਹੈ ਜੋ ਸਿੱਖ ਦਾ ਅੰਦਰ ਪ੍ਰਬੁਧ ਹੋ ਜਾਂਦਾ ਹੈ ਤੇ ਉਸਦੀ ਕਰਨੀ ਤੇ ਕਹਿਣੀ ਇਕ ਹੋ ਜਾਂਦੀ ਹੈ। ਇਹ ਸਤਿਗੁਰ ਕੋਈ ਮਾਯਾ ਦਾ ਪ੍ਰੇਮੀ ਹੈ ਕਿ ਕੋਈ ਸੋਭਾ ਦਾ ਲੋਭੀ ਹੈ ਇਹ ਤਾਂ ਸਿੱਖਾਂ ਤੋਂ ਆਪਾ ਵਾਰਦਾ ਤੇ ਬਲਦੀਆਂ ਬੁਝਾਉਂਦਾ ਹੈ ਆਪਣੇ ਹੱਥਾਂ ਨਾਲ। ਹੋਰ ਅਨੇਕ ਗੁਰੂ ਘਰ ਘਰ ਬੈਠੇ ਹਨ, ਸਭ ਨੂੰ ਛਡ ਕੇ ਏਸ ਦਰ ਡਿੱਗੇ ਸਾਂ ਕਿ ਏਥੇ ਸਚ ਵਰਤਦਾ ਹੈ ਤੇ ਦਾਤ ਹੁੰਦੀ ਹੈ। ਲੈਣ ਦੀ ਇਛਾ ਏਥੇ ਹੈ ਨਹੀਂ, ਇਹ ਤਾਂ 'ਦਾਤਾ ਦਰ' ਹੈ। ਜੇ ਅਸੀਂ ਦੁਨੀਆਂ ਦੀ ਮੈਲ-ਮਾਯਾ-ਏਥੇ ਲਿਆ ਧਰਦੇ ਹਾਂ ਤਾਂ ਉਸ ਨੂੰ ਸਫਲਾ ਦੇਂਦਾ ਹੈ ਭਲੇ ਅਰਥ ਲਾ ਕੇ। ਆਪ ਤਾਂ ਦਾਤਾ--'ਨਿਰਾਹਾਰ ਨਿਰਵੈਰ ਸੁਖਦਾਈ' ਹੈ। ਇਹ ਹੋ ਨਹੀਂ ਸਕਦਾ ਕਿ ਐਸੇ ਦਾਤੇ ਨੇ ਅਪਣਾ ਦਰ ਮੇਰੇ ਲਈ ਬੰਦ ਕੀਤਾ ਹੋਵੇ।...ਚੁਪ... ਮੈਂ ਕਿੰਨੀ ਵੇਰ ਗਿਆ ਚੋਬਦਾਰ ਕਹਿੰਦਾ ਹੈ ਤੇਰੇ ਲਈ ਹੁਕਮ ਨਹੀਂ। ਚੇਤੋ ਨੂੰ ਆਖਿਆ ਉਹ ਅਜ ਕਲ ਕਹਿ ਦੇਂਦਾ ਹੈ। ਆਖਦਾ ਹੈ 'ਤੇਰੀ ਭੇਟ ਸਾਹਿਬਾਂ ਕਬੂਲ ਲਈ ਹੈ ਤੇ ਵਰਦਾਨ ਦਿੱਤੇ ਹਨ'। ਫੇਰ ਦਰਸ਼ਨ ਕਿਉਂ ਨਹੀਂ ਹੁੰਦੇ। ਇਹ ਦਰ ਸੱਚ ਦਾ ਹੈ, ਚੋਬਦਾਰ ਕਿਉਂ ਕੂੜ ਆਖੇ, ਚੋਬਦਾਰ ਸਿੱਖ ਹਨ, ਸੱਚ ਦੇ ਪਜਾਰੇ ਹਨ, ਸੰਗਤਾਂ ਦੇ ਅਨੁਸਾਰੀ ਹਨ, ਚੇਤੋ ਗੁਰੂ ਦਾ ਨਿਕਟ ਵਰਤੀ ਹੈ।.....ਤਾਂਤੇ ਮਨਾਂ। ਤੇਰੇ ਵਿਚ ਹੀ ਕੋਈ ਖੋਟ ਹੈ, ਕੋਈ ਕਸਰ ਹੈ, ਹਾਂ, ਤੈਂ ਵਿਚ ਹੀ ਕੋਈ ਪਾਪ ਹੈ ਤਦੇ 'ਸੱਚ ਦਾ ਪਜਾਰਾ ਗੁਰੂ' ਤੈਨੂੰ ਮੂੰਹ ਨਹੀਂ ਲਾਉਂਦਾ। ਦੇਖੋ ਰਾਹ ਖਹਿੜੇ ਬੀ ਤਾਂਘਦਾ ਰਿਹਾ ਸਾਂ, ਸੁਤੇ ਦਰਸ਼ਨ ਬੀ ਨਹੀਂ ਹੋਏ। ਹੁਣ ਮੈਂ ਕੀਹ ਕਰਾਂ। ਨਿਰਾਸਾ ਦੇ ਕੁਛੜ ਚੜ੍ਹਿਆ ਜਾਨ ਸੁਕਵਾ ਲਵਾਂ?....। ਨਹੀਂ ਨਹੀਂ ਮੈਂ ਗੁਰੂ ਕਾ ਸਿੱਖ ਹਾਂ। ਜੇ ਮਾੜਾ ਹਾਂ ਤਾਂ ਮਾੜਾ ਸਹੀ, ਗੁਰੂ

ਨੂੰ ਲਾਜ ਹੈ। ਮੈਂ ਗੁਰੂ ਕਾ ਹਾਂ ਮਹਾਂਰਾਜ ਦਾ ਵਾਕ ਹੈ-'ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ' ਗੁਰੂ ਅੰਤਰਯਾਮੀ ਹੈ, ਸਿੱਖਾਂ ਦੇ ਸੰਕਲਪ ਵਾਚ ਲੈਂਦਾ ਹੈ। ਹਾਂ ਦੂਜੇ ਦੇ ਖਜਾਲਾਂ ਨੂੰ ਗੁਰੂ ਪੜ੍ਹ ਲੈਂਦਾ ਹੈ ਆਪੇ। ਤਾਂ ਤੇ ਅਰਦਾਸ ਕਰ, ਹੇ ਮਨ! ਅਰਦਾਸ਼। ਅਰਦਾਸ ਬੀ ਬੈਠਾ ਕਿੰਨੇ ਚਿਰ ਤੋਂ ਕਰ ਰਿਹਾ ਹਾਂ, ਵਾਚ ਲਈ ਹੋਸੀ ਗੁਰੂ ਨੇ ਸੁਣ ਲਈ ਹੋਸੀ ਦਾਤੇ ਨੇ, ਮੈਂ ਪਾਪੀ ਹਾਂ ਤਦੇ ਨਹੀਂ ਨਾ ਪਸੀਜਦਾ। ਮੈਂ ਪਾਪੀ ਮੈਂ ਪਾਪੀ...।ਚੁਪ....। ਮਨਾਂ ਨਿਰਾਸ ਨਾ ਹੋ। ਗੁਰੂ ਘਰ ਨਿਰਾਸਾ ਨਹੀਂ ਸਿਖਾਲਦਾ। ਗੁਰੂ ਬਾਬੇ ਨੇ ਰਾਇ ਬੁਲਾਰ ਨੂੰ ਕਿਹਾ ਸੀ, ਜਦੋਂ ਆਪ ਸੁਲਤਾਨਪੁਰ ਜਾਣ ਲਗੇ ਸੇ- ਹੇ ਰਾਇ! ਜਦੋਂ ਤੇਰੀ ਅਪਣੀ ਸਤਜਾ ਕੁਝ ਨਾ ਸਾਰ ਸਕੇ ਦੁਇ ਹਥ ਜੋੜ ਕੇ ਕਰਤਾਰ ਦੀ ਸ਼ਰਨੀ ਪੈ ਜਾਯਾ ਕਰ। ਹੇ ਮਨ ਪਿਆ ਰਹੁ ਸ਼ਰਨ, ਜੋੜੀ ਰੱਖ ਧਯਾਨ, ਕਰੀ ਚਲ ਅਰਦਾਸ, ਆਪੇ ਦਾਤਾ ਬਖਸ਼ੇਗਾ। ਇਹ ਕਹਿ ਕੇ ਸਿੱਖ ਦੁਇ ਹੱਥ ਜੋੜ ਕੇ ਨਮਸਕਾਰ ਵਿਚ ਪੈ ਗਿਆ, ਕੁਛ ਚਿਰ ਬਾਦ ਉਠਿਆ ਤੇ ਇਧਰ ਉਧਰ ਤੱਕਿਆ। ਹੁਣ ਚੋਬਦਾਰ ਨੇ ਅਗੇ ਹੋ ਕੇ ਆਖਿਆ, ਗੁਰੂ ਦੇ ਪਿਜਾਰਿਆ! ਤੈਨੂੰ ਗੁਰੂ ਕਿਆਂ ਨੇ ਯਾਦ ਕੀਤਾ ਹੈ, ਆ ਮੇਰੇ ਨਾਲ। ਸਿੱਖਾਂ! ਗੁਰੂ ਕਾ ਦਰ ਵਾਹਿਗੁਰੂ ਦਾ ਦਰ ਹੈ, ਜਿਥੇ ਸਾਰੇ ਸਿੱਖ ਪਜਾਰੇ ਹਨ- 'ਸਿੱਖਾਂ ਪੁਤ੍ਰਾਂ ਭਾਈਆਂ ਭਾ ਇਕੋ ਜੇਹਾ।' ਆ ਉਦਾਸ ਨਾ ਹੋ। ਭੋਲਿਆ! ਐਸਾ ਦਰ ਕਿਥੇ ਹੈ ਜੋ ਸਿੱਖ ਨੂੰ ਦੁਖਦਾਈ 'ਹਉਮੈਂ ਤੋਂ ਛੁਡਾ ਕੇ ਗੁਰਮੁਖ ਬਣਾ ਦੇਂਦਾ ਹੈ, ਜੋ ਆਪ ਸੁਖੀ ਹੋ ਕੇ ਜਗਤ ਨੂੰ ਸੁਖ ਦੇਂਦਾ ਹੈ। ਸੰਸਾ ਨਾ ਕਰ ਗੁਰੂ ਤੇ, ਉਹ ਦਾਤਾ ਹੈ, ਸੰਸਾ ਨਾ ਕਰ ਅਪਣੇ ਤੇ, ਤੂੰ ਸੱਚ ਤੇ ਤੁਰਨ ਵਾਲਾ ਹੈਂ, ਭੁਲ ਚੁਕ ਗੁਰੂ ਬਖਸ਼ੇਂ। ਗੁਰੂ ਹੁਕਮ ਹਮਦਰਦੀ ਨਾਲ ਭਰੇ ਚੋਬਦਾਰ ਤੋਂ ਸੁਣ ਕੇ ਸਿੱਖ ਦਾ ਮਨ ਮਉਲ ਪਿਆ। ਧੰਨ ਦਾਤਾ, ਧੰਨ ਦਾਤਾ, ਕਰਦਾ ਉਠਿਆ, ਆਖਣ ਲਗਾ, ਗੁਰੂ ਕਿਆ! ਤੇਰੇ ਦਾਨ ਗੁਲਾਬ! ਇਹ ਗੁਰੂ ਕਾ ਘਰ ਹੀ ਹੈ ਕਿ ਜਿਥੋਂ ਦੇ ਚੋਬਦਾਰ ਦਰਦਾਂ ਵਾਲੇ ਹਨ, ਰਾਜਸੀ ਚੋਬਦਾਰ ਹੁੰਦਾ ਤਾਂ ਖਬਰੇ ਕਿਸ ਤਰ੍ਹਾਂ ਕੂੰਦਾ। ਸ਼ਾਬਾਸ਼ ਤੇਰੇ!

ਦੁਇ ਟੁਰ ਪਏ, ਜਦ ਦਰਵਾਜ਼ੇ ਅਗੇ ਆਏ ਤਾਂ ਪਹਿਰੇ ਤੇ ਖੜੇ ਚੋਬਦਾਰ ਨੇ ਆਖਿਆ- ਇਸ ਸਿੱਖ ਦੇ ਅੰਦਰ ਜਾਣ ਦਾ ਹੁਕਮ ਮਨ੍ਹੇ ਹੈ।

ਨਾਲ ਆਯਾ ਚੋਬਦਾਰ- ਕਿਸ ਦਾ ਹੁਕਮ ਹੈ ਮਨਾਹੀ ਦਾ?

ਪਹਿਰੇ ਵਾਲਾ- ਮੈਨੂੰ ਚੇਤੋ ਜੀ ਨੇ ਆਖਿਆ ਹੈ ਕਿ ਇਸ ਦੇ ਅੰਦਰ ਜਾਣੇ ਦੀ ਮਨਾਹੀ ਹੈ, ਆਵੇ ਤਾਂ ਰੋਕ ਦਿਓ।

ਨਾਲ ਆਯਾ ਚੋਬਦਾਰ- ਮੈਂ ਇਸ ਨੂੰ ਚੇਤੋ ਦੇ ਮਾਲਕ ਦੇ ਹੁਕਮ ਨਾਲ ਲੈਣ ਗਿਆ ਸਾਂ ਤੇ ਲੈਕੇ ਆਯਾ ਹਾਂ।

ਪਹਿਲੇ ਚੋਬਦਾਰ ਨੇ ਸੀਸ ਨਿਵਾ ਦਿਤਾ ਤੇ ਰਸਤਾ ਦੇ ਦਿਤਾ। ਹਜ਼ੂਰੀ ਵਿਚ ਹਾਜ਼ਰ ਹੋਕੇ ਸਿੱਖ ਨੇ ਦਰਸ਼ਨ ਕੀਤਾ, ਨਿਹਾਲ ਹੋ ਗਿਆ, ਮੱਥਾ ਟੇਕਿਆ ਤੇ ਚਕੋਰ ਨਜਾਈਂ ਨੈਣ ਚੰਦ-ਦਰਸ਼ਨਾਂ ਵਿਚ ਲਾ ਕੇ ਬਹਿ ਗਿਆ। ਦਿਲ ਨੂੰ ਆਖੇ, ਹੈ ਨਾ ਦਾਤਾ ਗੁਰੂ; ਕਿਵੇਂ ਪੀੜਾ ਪਛਾਨੀ ਸੂ ਤੇ ਕਿਵੇਂ ਮੇਰੇ ਸੰਕਲਪ ਵਾਚ ਲਏ ਸੂ ਤੇ ਆਪੇ ਸੱਦ ਲਿਆ ਸੂ। ਕੌਤਕੀ ਸਤਿਗੁਰੂ ਜੀ ਚੋਜੀ ਸੁਰ ਬਣਾਕੇ ਆਖਣ ਲੱਗੇ, ਸਿੱਖਾਂ! ਮੇਰੇ ਲਈ ਕੀਹ ਲਿਆਇਆ ਹੈਂ?

ਸਿੱਖ ਬੋਲਿਆ-ਤੇਰਾ ਦਿਤਾ ਖਾਂਦੇ ਪੀਂਦੇ ਹਾਂ, ਸਿੱਖ ਕੀਹ ਤੇ ਦੇਣਾ ਕੀਹ, ਤੂੰ ਦਾਤਾ ਜਗ ਮੰਗਤਾ! ਤੇਰੇ ਬਖਸ਼ੇ ਵਿਚੋਂ ਜੋ ਤਿਲ ਫੁਲ ਸਾਰਿਆ ਹਾਜ਼ਰ ਕਰ ਦਿੱਤਾ ਹੈ।

ਗੁਰੂ ਜੀ- ਹਾਜ਼ਰ!-ਕਦੋਂ....?

ਸਿੱਖ ਬੋਲਿਆ-ਜੀ ਚੇਤੋ ਮਸੰਦ ਨੂੰ ਦਿੱਤਾ ਸੀ ਉਹ ਦੱਸਦਾ ਹੈ ਕਿ ਹਜ਼ੂਰੀ ਵਿਚ ਅਰਪਨ ਹੋ ਚੁਕਾ ਹੈ।

ਸਤਿਗੁਰ ਜੀ ਨੇ ਤੋਸ਼ੇਖਾਨੇ ਤੋਂ ਪਤਾ ਮੰਗਾਯਾ ਤਾਂ ਖਜ਼ਾਨਚੀ ਨੇ ਦੱਸਿਆ ਕਿ ਇਤਨੀ ਮਾਯਾ ਕਾਰ ਭੇਟ ਦੀ ਇਸ ਸਿੱਖ ਦੀ ਖਜ਼ਾਨੇ ਜਮਾ ਹੋ ਚੁਕੀ ਹੈ। ਤਦ ਸਿੱਖ ਨੇ ਦੱਸਿਆ ਕਿ ਜੀ ਇਕ ਹੀਰੇ ਕਣੀਆਂ ਦੀ ਜੜਤ ਦਾ ਚੂੜਾ ਸੀ ਗੈਂਡੇ ਦਾ ਬਣਿਆ ਹੋਇਆ, ਜੋ ਦੈਵ ਸੰਜੋਗ ਨਾਲ ਕਾਰੀਗਰ ਲੈ ਆਯਾ ਸੀ, ਸੋ ਮੈਂ ਗੁਰੂ ਹਜ਼ੂਰੀ ਵਿਚ ਹਾਜ਼ਰ ਕਰਨ ਲਈ ਨਾਲ ਲਿਆਯਾ ਸੀ, ਸੋ ਬੀ ਚੇਤੋ ਨੂੰ ਦਿਤਾ ਸੀ, ਪਰ ਖਜ਼ਾਨੇ ਵਿਚ ਇਸ ਦੇ ਦਾਖਲ ਹੋਣ ਦਾ ਜ਼ਿਕਰ ਨਹੀਂ।

ਇਹ ਸੁਣਕੇ ਗੁਰੂ ਜੀ ਮੁਸਕ੍ਰਾਏ ਤੇ ਚੇਤੋ ਨੂੰ ਬੁਲਾ ਭੇਜਿਆ। ਜਦ ਕਈ ਗਿਣਤੀਆਂ ਕਰਦਾ ਚੇਤੋ ਆਇਆ ਤੇ ਹਾਜ਼ਰ ਹੋਇਆ, ਚੂੜੇ ਵਾਲਾ ਸਿੱਖ ਬੈਠਾ ਵੇਖ ਕੇ ਤ੍ਰਬ੍ਹਕਿਆ। ਕਵੀ ਜੀ ਲਿਖਦੇ ਹਨ :-

'ਗੁਰ ਮਾਯਾ ਚੇਤੋ ਬਿਰਮਾਇਓ। ਲੋਭ ਲਹਰ ਮੈ ਗੋਤਾ ਖਾਇਓ।
ਜਿਸਨੇ ਬੜੇ ਬੜੇ ਡਹਕਾਏ। ਕਜਾ ' ਬਪੁਰਾ ਚੇਤੋ ਠਹਿਰਾਏ।'

ਚੇਤੋ ਨੂੰ ਦੇਖਕੇ ਸਿੱਖ ਨੇ ਆਖਿਆ, ਭਾਈ ਚੇਤੋ ਜੀ, ਜੋ ਤਿਲ ਫੁਲ ਮੈਂ ਗੁਰੂ ਚਰਨਾਂ ਵਾਸਤੇ ਲਿਆਇਆ ਸਾਂ ਤੇ ਆਪ ਨੂੰ ਦਿਤਾ ਸੀ ਉਹ ਤਾਂ ਖਜ਼ਾਨੇ ਪਹੁੰਚ ਗਿਆ ਹੈ ਪਰ ਚੂੜਾ ਨਹੀਂ ਪੁੱਜਾ।

ਚੇਤੋ - ਸਿੱਖਾਂ! ਕਿਉਂ ਕੂੜ ਮਾਰਦਾ ਹੈਂ ਤੂੰ ਕਿਸੇ ਹੋਰ ਨੂੰ ਦਿਤਾ ਹੋਣਾ ਹੈ, ਚੇਤੇ ਕਰ ਕਿਸ ਨੂੰ ਦਿੱਤਾ ਹਈ? ਮੇਰੇ ਸਿਰ ਐਵੇਂ ਦੋਸ਼ ਨਾ ਲਾ ਚੂੜੇ ਦਾ ਕੂੜਾ।

ਸਤਿਗੁਰੂ ਜੀ- ਚੇਤੋ! ਮੈਨੂੰ ਚੂੜੇ ਦੀ ਲੋੜ ਨਹੀਂ ਤੈਨੂੰ ਚੰਗਾ ਲੱਗਾ ਹੈ ਤਾਂ ਤੈਨੂੰ ਹੀ ਮਿਲ ਜਾਏਗਾ, ਸਿੱਖ ਦੀ ਐਤਨੀ ਭਾਵਨੀ ਪੂਰਨ ਕਰ ਦੇਹ ਕਿ ਇਕ ਵੇਰੀ ਲਿਆ ਕੇ ਦਿਖਾ ਦੇਹ, ਫੇਰ ਤੈਨੂੰ ਹੀ ਦੇ ਦਿਆਂਗੇ।

ਇਹ ਸੁਣਕੇ ਚੇਤੋ ਗੁੱਸੇ ਵਿਚ ਆ ਗਿਆ, ਪਹਿਲੋਂ ਤਾਂ ਸਿੱਖ ਨੂੰ ਝਿੜਕਿਆ, "ਇਸ ਗੁਰੂ ਮਾਰੇ ਨੇ ਕੂੜ ਮਾਰਿਆ ਹੈ।" ਫੇਰ ਗੁਰੂ ਜੀ ਨੂੰ ਕਹਿਣ ਲਗ ਪਿਆ ਕਿ ਆਪ ਸਾਨੂੰ ਚੋਰ ਸਮਝਦੇ ਹੋ ਤੇ ਇਸ ਕੀਰ ਸਿੱਖ ਨੂੰ ਸਾਧ ਸਮਝਦੇ ਹੋ। ਇਸ ਸਾਕਤ ਨੂੰ ਇਸ ਝੂਠੇ ਨੂੰ ਇਸ ਮੱਤਿਮਾਰੇ ਨੂੰ ਚੰਗਾ ਸਮਝਦੇ ਹੋ ਤੇ ਸਾਨੂੰ ਮਾੜਾ ਜੋ ਸਾਰੀ ਮਾਯਾ ਅਸੀਂ ਲਿਆਉਂਦੇ ਤੇ ਭੇਟਾ ਕਰਦੇ ਹਾਂ, ਸਭ ਕੁਛ ਖਜ਼ਾਨੇ ਅਰਪਦੇ ਹਾਂ। ਦੇਸ਼ ਪ੍ਰਦੇਸ਼ ਸਾਡੀ ਪਤ ਹੈ, ਆਪ ਕਦਰ ਨਹੀਂ ਪਾਉਂਦੇ, ਝੂਠ ਸੱਚ ਦੀ ਪਰਖ ਨਹੀਂ ਕਰਦੇ, ਐਵੇਂ ਕੋਸਣ ਲਗ ਪੈਂਦੇ ਹੋ। ਸਾਰੇ ਕੰਮ ਅਸੀਂ ਸੁਧਾਰਦੇ ਹਾਂ, ਦੇਖੋ! ਬੁਲਾਓ ਖਜ਼ਾਨਚੀ ਨੂੰ ਜੋ ਕੁਛ ਇਸ ਨੇ ਮੈਨੂੰ ਦਿਤਾ ਮੈਂ ਜਮਾਂ ਕਰਵਾ ਦਿੱਤਾ ਹੈ ਖਜ਼ਾਨੇ ਕਿ ਨਹੀਂ? ਚੂੜਾ ਜਾਂ ਦਿਤਾ ਨਹੀਂ ਜਾਂ ਕਿਸੇ ਹੋਰਸ ਨੂੰ ਦੇ ਬੈਠਾ ਹੈ, ਕੰਗਲਾ ਮੱਥੇ ਮੇਰੇ ਮੜ੍ਹਦਾ ਹੈ। ਜਿਥੇ ਮੈਂ ਸਾਰੀ ਮਾਯਾ ਜਮ੍ਹਾਂ ਕਰਵਾਈ ਸੀ ਚੂੜਾ ਮੈਂ ਸਿਰ ਮਾਰਨਾ ਸੀ।" ਤਦ ਗੁਰੂ ਜੀ ਬੋਲੇ--"ਚੇਤੋ! ਦੇਖ ਹੋਸ਼ ਕਰ, ਤੈਨੂੰ ਦੱਸਾਂ ਸੱਚ-ਝੂਠ ਦੇ ਨਿਤਾਰਨ ਦੀ ਜਾਚ ਮੈਨੂੰ ਹੈ ਕਿ ਨਹੀਂ, ਤੁਸਾਡੀ ਦਰੁਸਤ ਕੀਮਤ ਪਾ ਸਕਦਾ ਹਾਂ ਕਿ ਨਹੀਂ, ਇਹ ਕਰਕੇ ਦਿਖਾਵਾਂ? ਨਹੀਂ ਤਾਂ ਸੱਚ ਬੋਲ ਦੇਹ।"

ਚੇਤੋ ਬੋਲਿਆ :- ਆਪ ਜ਼ੋਰਾਵਰੀਆਂ ਕਰਦੇ ਹੋ, ਦੇਵੀ ਕੇਹੀ ਆਈ, ਸਾਡੇ ਭਾ ਦਾ....।

ਤਦ ਸਤਿਗੁਰੂ ਨੇ ਪੰਜ ਸਿੱਖ ਸ਼ਸਤ੍ਰਧਾਰੀ ਬੁਲਾਏ, ਹੁਕਮ ਦਿਤਾ ਜਾਓ ਚੇਤੋ ਦੇ ਘਰ! ਧੁਰ ਉਪਰਲੇ ਚੁਬਾਰੇ ਤੇ ਚੜ੍ਹ ਜਾਓ, ਉਸ ਵਿਚ ਤਾਕੀ ਹੈ, ਜੰਦਰਾ ਤੋੜ ਦਿਓ ਤੇ ਉਸ ਵਿਚ ਇਕ ਜੜਾਊ ਚੂੜਾ ਹੈ ਕੱਢ ਲਿਆਓ। ਸਿੱਖ ਟੁਰ ਗਏ ਪਰ ਚੇਤੋ ਨਿਮੋਝਾਣ ਹੋ ਗਿਆ, ਹੁਣ ਕੁਛ ਅਹੁੜਦੀ ਨਹੀਂ। ਮੰਦੇ ਕੰਮਾਂ ਦਾ ਅੰਤ ਇਹੋ ਹੁੰਦਾ ਹੈ ਕਿ ਓਹ ਅੰਤ ਆਦਮੀ ਨੂੰ ਕਿਸੇ ਨੁੱਕਰੇ ਫਸਾ ਦੇਂਦੇ ਹਨ, ਜਿਥੋਂ ਨਿਕਲਨਾ ਨਹੀਂ ਹੋ ਸਕਦਾ। ਥੋੜੇ ਚਿਰ ਮਗਰੋਂ ਸਿੱਖ ਆ

ਗਏ ਤੇ ਚੂੜਾ ਪੇਸ਼ ਕੀਤਾ। ਗੁਰੂ ਜੀ ਨੇ ਸਿੱਖ ਨੂੰ ਦਿਖਾਕੇ ਪੁਛਿਆ : ਇਹੋ ਹੈ? ਉਸ ਕਿਹਾ: ਜੀ ਹਾਂ ਇਹੋ ਹੈ। ਸਿੱਖ ਵਲ ਤਾਂ ਆਪ ਨੇ ਮਿਹਰ ਤੇ ਪਜਾਰ ਨਜ਼ਰ ਨਾਲ ਡਿੱਠਾ, ਪਰ ਚੇਤੋ ਵਲ ਝਿੜਕਵੇਂ ਨੈਣਾਂ ਨਾਲ ਤੱਕੇ ਤੇ ਬੋਲੇ :- ਚੇਤੋ! ਨਾਲੇ ਚੋਰ ਨਾਲ ਚਤੁਰ। ਹੁਣ ਦੱਸ, ਮੇਰਾ ਸਿੱਖ ਝੂਠਾ ਹੈ ਕਿ ਤੂੰ? ਮੇਰਾ ਸਿੱਖ ਸਾਕਤ ਹੈ ਕਿ ਤੂੰ? ਮਤ ਮੇਰੇ ਸਿੱਖ ਦੀ ਮਾਰੀ ਗਈ ਕਿ ਤੇਰੀ? ਕਦਰ ਮੈਂ ਨਹੀਂ ਪਾਈ ਤੁਸਾਡੀ ਕਿ ਤੁਸਾਂ ਨਹੀਂ ਸਿਞਾਤਾ ਮੈਨੂੰ ਤੇ ਮੇਰੇ ਉਸ ਮਹਾਨ ਕੰਮ ਨੂੰ ਜਿਸ ਲਈ ਮੈਂ ਜਨਮ ਧਾਰ ਕੇ ਜਗਤ ਆਯਾ ਹਾਂ[੧]।

ਇਸ ਪ੍ਰਕਾਰ ਮਸੰਦਾਂ ਦੇ ਪਰਤਾਵੇ ਕਰਕੇ ਮਸੰਦ ਤਯਾਗ ਦਿੱਤੇ ਤੇ ਸਿੱਖੀ ਨੂੰ ਸਿੱਧਾ ਅਪਣੇ ਨਾਲ ਟੋਰਨੇ ਦਾ ਵੀਚਾਰ ਵੀਚਾਰਿਆ[੨]।

## (ਛੇਵਾਂ ਪਰਤਾਵਾ-ਸਿੱਖੀ)

ਸਾਧ ਸੰਗਤ ਜੀ! ਇਸ ਪ੍ਰਕਾਰ ਦੀਆਂ ਸਾਖੀਆਂ ਸੁਣਾਕੇ ਤਾਤਪਰਜ ਆਪ ਨੂੰ ਇਹ ਦੱਸਣ ਦਾ ਹੈ ਕਿ ਗੁਰੂ ਜੀ ਨੇ ਜੋ ਮਹਾਨ ਕੰਮ ਕਰਨ ਲਈ ਵੀਚਾਰਿਆ ਸੀ, ਉਸ ਲਈ ਪਰਤਾਵੇ ਲੈ ਰਹੇ ਹਨ ਕਿ ਕਿਸ ਪਾਸਿਓਂ ਮਦਦ ਮਿਲੇਗੀ ਤੇ ਕਿਸ ਪਾਸਿਓਂ ਮੁਖਾਲਫਤ ਹੋਵੇਗੀ। ਇਹ ਸਭ ਤੋਂ ਮੁਖੀ ਮਸੰਦ ਸੀ, ਇਹਦਾ ਪਾਜ ਖੁਲ੍ਹ ਗਿਆ। ਹੋਰ ਬੀ ਦੇਖੇ, ਅੰਤ ਵਿਚ ਆਪ ਇਸ ਸਿੱਟੇ ਤੇ ਪਹੁੰਚੇ ਕਿ ਇਨ੍ਹਾਂ ਵਿਚ ਲੋਭ ਲਹਰ ਘਰ ਕਰ ਗਈ ਹੈ, ਮਾਯਾ ਦਾ ਪ੍ਰੇਮ ਇਨ੍ਹਾਂ ਦੀ ਸਿੱਖੀ ਨੂੰ ਉੱਲੀ ਲਾ ਗਿਆ ਹੈ, ਏਹ ਹੁਣ ਕੰਮ ਨਹੀਂ ਆ ਸਕਦੇ ਚਾਹੋ ਵਿਚ ਕੋਈ ਕੋਈ ਖਰਾ ਬੀ ਹੈ, ਪਰ ਉਹ ਬਹੁਤ ਥੋੜਾ ਹੈ। ਮਸੰਦਾਂ ਨੂੰ ਪਰਤਾ ਕੇ ਸਤਿਗੁਰ ਨੇ ਪਰਦਾ ਨਹੀਂ ਪਾਯਾ। ਜਿਸ ਤਰ੍ਹਾਂ ਕੇਸ਼ੋਦਾਸ ਆਦਿ ਦੇ ਪਰਤਾਵੇ ਤੇ ਸੱਚੇ ਵਾਕ ਕਹੇ, ਜਿਸ ਤਰ੍ਹਾਂ ਜੋਗੀ ਸੰਨਯਾਸੀ ਪਰਖ ਕੇ ਵਾਕ ਫੁਰਮਾਏ ਓਸੇ ਤਰ੍ਹਾਂ ਮਸੰਦਾਂ ਨੂੰ ਪਰਖ ਕੇ ਏਹ ਵਾਕ ਉਚਾਰੇ :- ਜੋ ਕਰ ਕੋਊ ਮਸੰਦਨ ਸੌਂ ਕਹੈਂ : "ਸਰਬ ਦਰੱਬ ਲੈ ਮੋਹਿ ਅਬੈਦੈ। ਜੌ ਕਰ ਸੇਵ ਮਸੰਦਨ ਕੀ ਕਹਿਂ - "ਆਨ ਪ੍ਰਸਾਦਿ ਸਭੈ ਮੁਹਿ ਦੀਜੈ। ਜੋ ਕੁਛ ਮਾਲ ਤਵਾਲਯ ਸੋ ਅਬ ਹੀ ਉਠ ਭੇਟ ਹਮਾਰੀ ਹੀ ਕੀਜੈ। ਮੇਰੋ ਹੀ ਧਯਾਨ ਧਰੋ ਨਿਸ ਬਾਸਰ ਭੂਲ ਕੈ ਔਰ ਕੋ ਨਾਮ ਨ ਲੀਜੈ। ਦੀਨੇ ਕੋ ਨਾਮ ਸੁਨੇ ਭਜ ਰਾਤਹਿ ਲੀਨੇ ਬਿਨਾ ਨਹਿ ਨੈਕ ਪ੍ਰਸੀਜੈ।"

ਮਸੰਦਾਂ ਦੀਆਂ ਪਰਖਣਾਂ ਤੋਂ ਨਿਰਾਸ ਹੋ ਕੇ ਗੁਰੂ ਜੀ ਨੇ ਇਨ੍ਹਾਂ ਤੋਂ ਸਾਰੀ ਆਸ ਚੁਕਾ ਦਿਤੀ ਤੇ ਇਨ੍ਹਾਂ ਨੂੰ ਪੰਥ ਵਿਚੋਂ ਕੱਢ ਦੇਣ ਦੀ ਠਾਣ ਲਈ, ਚਾਹੋ ਇਹ ਕਾਰਜ ਮਹਾਨ ਕਠਨ ਸੀ। ਹੁਣ ਬਾਕੀ ਸੰਗਤ ਸੀ ਜਿਸ ਤੇ ਸਤਿਗੁਰ ਦੀ ਟੇਕ ਸੀ। ਆਪ ਨੂੰ ਪਤਾ ਸੀ ਗੁਰੂ ਸਾਹਿਬਾਂ ਦੀਆਂ ਘਾਲਨਾਂ ਨਾਲ ਸਿੱਖੀ ਵਿਚ ਨਾਮ ਹੈ, ਬਾਣੀ ਦਾ ਪ੍ਰੇਮ ਹੈ, ਸਿੱਖੀ ਵਿਚ ਵਾਹਿਗੁਰੂ ਦਾ ਸਿਦਕ ਭਰੋਸਾ ਹੈ ਸਿੱਖੀ

---

੧. ਤਵਾ ਖਾ: ਵਿਚ ਲਿਖਿਆ ਹੈ ਕਿ ਜਦ ਚੇਤੋ ਨੂੰ ਦੰਡ ਦੀ ਆਗਿਆ ਹੋਈ ਤਾਂ ਉਸਦੀ ਵਹੁਟੀ ਨੇ ਮਾਤਾ ਜੀ ਦੇ ਚਰਨ ਫੜ ਲਏ। ਭਾਵੇਂ ਮਾਤਾ ਜੀ ਨੇ ਉਸਦੀ ਇਸਤ੍ਰੀ ਤੇ ਦਇਆ ਕਰਕੇ ਚੇਤੋ ਨੂੰ ਗੁਰੂ ਜੀ ਤੋਂ ਛੁਡਵਾ ਦਿਤਾ ਪਰ ਤਾੜਨਾ ਸਭ ਮਸੰਦਾਂ ਨੂੰ ਹੋਈ।

੨. ਮਸੰਦਾਂ ਦੇ ਪਰਤਾਵੇ ਹੋਏ, ਉਨ੍ਹਾਂ ਦੇ ਦੰਡਾਂ ਬਾਬਤ ਕਈ ਕਰੜੇ ਮਾਜਰੇ ਜ਼ਬਾਨੀ ਟੁਰ ਪਏ ਤੇ ਲਿਖੇ ਗਏ, ਪਰ ਸਭ ਤੋਂ ਪੁਰਾਤਨ ਗ੍ਰੰਥ ਵਿਚ ਕੇਵਲ ਇਸ ਪ੍ਰਕਾਰ ਲਿਖਿਆ ਹੈ-

ਤਜ ਮਸੰਦ ਪ੍ਰਭ ਏਕ ਜਪ ਯਹਿ ਬਿਬੇਕ ਤਹਾਂ ਕੀਨ।<br>'ਸਤਿਗੁਰ' ਸੌਂ 'ਸੇਵਕ' ਮਿਲੇ ਨੀਰ ਮਧ ਜਯੋਂ ਮੀਨ॥ (ਗੁਰ ਸੋਭਾ)

ਵਿਚ ਸੱਚ ਹੈ, ਸੱਚ ਦਾ ਵਰਤਾਉ ਹੈ, ਪਰਸਪਰ ਪ੍ਰੇਮ ਹੈ, ਕੁਰਬਾਨੀ ਦਾ ਮਾਦਾ ਹੈ, ਪਰ ਆਪ ਚਾਹੁੰਦੇ ਸੀ ਕਿ ਜੋ ਜਾਚ ਛੇਵੇਂ ਸਤਿਗੁਰਾਂ ਨੇ ਸਿਖਾਈ ਸੀ ਕਿ "ਮਰੀ ਦਾ ਕੀਕੂੰ ਹੈ" ਉਹ ਜਾਚ ਹੁਣ ਨਿਰੀ ਆਪਣੀ ਸੈਨਾ ਵਿਚ ਹੀ ਨਾ ਰਹੇ, ਸਾਰੇ ਪੰਥ ਵਿਚ ਪਰਵਿਰਤ ਹੋ ਜਾਵੇ। ਪਰ ਇਥੇ ਬੀ ਆਪਦੇ ਮਹਾਨ ਆਤਮਾ ਨੇ ਪਰਤਾਵਾ ਕਰਨਾ ਜ਼ਰੂਰੀ ਜਾਤਾ। ਜੈਸਾ ਕਿ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :- "ਪੁਨ ਸੋਧਨ ਸੰਗਤਿ ਗੁਰ ਚਾਹਤਿ। ਪਰਖਨਿ ਸਿੱਖੀ ਬੀਚ ਉਮਾਹਿਤ। ਖੋਜਨ ਕਰਕੇ ਪੰਥ ਚਲਾਵਨ। ਅਜਬ ਖਾਲਸਾ ਕਰੌਂ ਉਪਾਵਨ। ਰਿਦੈ ਮਨੋਰਥ ਕੋ ਧਰ ਐਸੇ। ਚਿਤਵਤਿ ਸ੍ਰੀ ਸਤਿਗੁਰ ਬਿਧਿ ਤੈਸੇ। ਇਸ ਮਨੋਰਥ ਸਿੱਧੀ ਲਈ ਆਪ ਜੀ ਨੇ ਪਰਵਾਨੇ ਜਾਰੀ ਕਰਵਾਏ ਕਿ ਵੈਸਾਖੀ ਪਰ ਸੰਗਤਾਂ ਸਭ ਦੇਸ਼ ਦੇਸ਼ਾਂਤ੍ਰਾਂ ਤੋਂ ਆਉਣ। ਸੰ: ੧੭੫੬ ਬਿ: ਸੀ।

ਸੋ ਐਸਾ ਹੀ ਹੋਇਆ। ਇਕ ਦਿਨ ਇਕ ਭਾਰੀ ਦੀਵਾਨ ਸਜ ਗਿਆ, ਵਿਚ ਸ੍ਰੀ ਗੁਰੂ ਜੀ ਤਖਤ ਤੇ ਬਿਰਾਜ ਰਹੇ ਹਨ। ਸੰਗਤ ਨਾਲ ਜਦ ਸਾਰਾ ਦੀਵਾਨ ਭਰ ਗਿਆ ਤਾਂ ਆਪ ਨੇ ਹਥ ਵਿਚ ਫੜਿਆ ਤੀਰ ਭੱਥੇ ਪਾਯਾ ਤੇ ਤਲਵਾਰ ਖਿਚ ਲਈ ਤੇ ਬੋਲੇ- ਸਾਧ ਸੰਗਤ ਜੀ! ਮੇਰੀ ਪਜਾਰੀ ਸੰਗਤ ਜੀ! ਕੋਈ ਮੇਰਾ ਐਸਾ ਅਤਿ ਪ੍ਰੇਮੀ ਸਿੱਖ ਹੈ ਜੋ ਅਪਨਾ ਸੀਸ ਭੇਟਾ ਦੇ ਸਕੇ। ਕੋਈ ਐਸਾ ਕੰਮ ਹੈ ਕਿ ਉਸ ਲਈ 'ਸੀਸ ਭੇਟ' ਦੀ ਲੋੜ ਹੈ। ਇਹ ਕਹਿ ਕੇ ਸੂਤੀ ਤਲਵਾਰ ਤੇ ਨਜ਼ਰ ਟਿਕਾ ਲਈ ਤੇ ਸੰਗਤ ਵਿਚ ਹਲਚਲੀ ਮਚ ਗਈ। ਇਕ ਦੂਜੇ ਦੇ ਮੂੰਹ ਵਲ ਤੱਕਣ, ਸੋਚਣ, ਵਿਚਾਰਣ, ਉਮਲਣ, ਫੇਰ ਸੋਚੀਂ ਪੈ ਜਾਣ। ਗੁਰੂ ਜੀ ਵਲ ਤੱਕਣ ਤਾਂ ਤੱਕਿਆ ਨਾ ਜਾਵੇ, ਐਸਾ ਕੋਈ ਤੇਜ ਦਮਕ ਰਿਹਾ ਦਿੱਸੇ। ਆਪ ਫੇਰ ਦੂਜੀ ਵਾਰ ਗਰਜ ਕੇ ਬੋਲੇ - ਹੈ ਕੋਈ ਸਿੱਖ! ਦੇਹ ਦਾ ਪਜਾਰ ਤਜਾਗ ਕੇ ਜੋ ਆਪਣੇ ਪ੍ਰਾਣਾਂ ਦਾ ਦਾਨ ਦੇ ਦੇਵੇ। ਜੋ ਧੀਰਜਵਾਨ ਹੋ ਕੇ ਸੀਸ ਅਰਪੈ। ਕੁਛ ਚਿਰ ਫੇਰ ਚੁਪ ਰਹੇ ਪਰ ਫੇਰ ਗਰਜੇ ਤੇ ਬੋਲੇ : ਹੈ ਕੋਈ ਪਜਾਰਾ ਪ੍ਰੇਮੀ ਸਿੱਖ? ਬੀਜ ਹੈ ਸਿੱਖੀ ਦਾ ਕਿ ਨਾਂ? ਤੀਜੀ ਵਾਰ ਇਕ ਸੀਸ ਦਾਨ ਮੰਗ ਰਿਹਾ ਹਾਂ, ਕੋਈ ਦੇਵੇਗਾ ਪਜਾਰਾ?

ਸੰਗਤਾਂ ਵਿਚ ਚੁਪ ਤੇ ਸਤੰਭ ਅਵਸਥਾ ਛਾ ਰਹੀ ਸੀ; ਅਕਲ ਕੰਮ ਨਹੀਂ ਸੀ ਕਰਦੀ। 'ਨਾਂਹ' ਕੀਤੀ ਨਹੀਂ ਸੀ ਜਾਂਦੀ, ਸਿੱਖੀ ਰਹੁ ਰੀਤਿ ਦੇ ਉਲਟ ਸੀ, 'ਹਾਂ' ਕੀਤੀ ਨਹੀਂ ਸੀ ਜਾਂਦੀ, ਪ੍ਰਾਣ ਅਤ੍ਰਿ ਪਜਾਰੇ ਹਨ। 'ਦੇਵੀ ਪੁੱਠੀ ਪੈ ਗਈ ਹੈ' ਇਹ ਖਜਾਲ ਮਸੰਦਾਂ ਸਿੱਖੀ ਵਿਚ ਬਹੁਤ ਪਰਵਿਰਤ ਕਰ ਰਖਿਆ ਸੀ। ਸੋਚਦੇ ਸਨ ਸਿਰ ਲੈਕੇ ਕੀਹ ਕਰਨਗੇ; ਦੇਵੀ ਹੀ ਪੁੱਠੀ ਪਈ ਹੈ ਜੋ ਐਸਾ ਕਰਦੇ ਹਨ। ਫੇਰ ਸੋਚ ਫੁਰੀ: ਗੁਰੂ ਪੂਰਾ ਹੈ, ਦਾਨਾ ਹੈ, ਦਾਤਾ ਹੈ, ਪ੍ਰੇਮ ਹੈ, ਭੁੱਲ ਕਦੇ ਨਹੀਂ ਕਰ ਸਕਦਾ। ਐਸੀ ਦੁਚਿਤਾਈ ਅਖੀਰ ਸਤੰਭ ਕਰ ਦੇਂਦੀ ਸੀ ਕਿ ਇੰਨੇ ਵਿਚ ਲਾਹੌਰ ਦਾ ਇਕ ਖਤ੍ਰੀ ਸਿੱਖ, ਜੋ ਗੁਰੂ ਘਰ ਦੀ ਅਨੁਭਵੀ ਵਿਦਜਾ ਦੇ ਸਿਵਾ ਵੇਦਾਂਤ ਤੇ ਜੋਗ ਮਤ ਦਾ ਗਜ਼ਾਤਾ ਸੀ, ਉਠਿਆਂ ਇਹ ਸੋਚਦਾ ਕਿ ਸਰੀਰ ਤਾਂ ਰਹਿਣਾ ਨਹੀਂ, ਆਤਮਾ ਮਰਨਾ ਨਹੀਂ ਸਰੀਰ ਵਰਗੀ ਨਾਸ਼ਵਾਨ ਸ਼ੈ ਗਜਾਨ ਭਗਤੀ ਦਾ ਦਾਤਾ ਗੁਰੂ ਮੰਗਦਾ ਹੈ, ਐਸਾ ਸਮਾਂ ਫੇਰ ਕਦ ਲੱਭਣਾ ਹੈ, ਸਫਲਾ ਕਰ ਜਨਮ, ਇਹ ਮਿੱਟੀ ਦੀ ਹਾਂਡੀ ਨੂੰ ਫੋੜ ਦੇਹ ਦਾਤੇ ਦੇ ਚਰਨਾਂ ਵਿਚ। ਇਉਂ ਅਮਰ ਭਾਵਨਾਂ ਵਿਚ ਆ ਕੇ ਸਿੱਖ ਸਿਰ ਨੁਛਾਵਰ ਕਰਨ ਲਈ ਅਗੇ ਹੋਇਆ ਤੇ ਹਾਜ਼ਰ ਹੋ ਕੇ ਹਥ ਜੋੜ ਕੇ ਬੋਲਿਆ - 'ਲੀਜਹਿ ਸਤਿਗੁਰ ਮੇਰੇ ਸਿਰ ਕੋਂ'। 'ਲਿਆ ਬਈ ਸਿੱਖਾਂ ਦੇਹ ਸਿਰ' ਕਹਿ ਕੇ ਉਠੇ, ਪਲੰਘ ਤੋਂ ਹੇਠਾਂ ਆਏ, ਬਾਂਹ ਫੜ ਲਈ ਇਕ ਹਥ ਨਾਲ, ਦੂਜੇ ਵਿਚ ਚਮਕ ਰਹੀ ਚੰਦ੍ਰਹਾਸ, ਲੈ ਗਏ ਤੰਬੂ ਵਿਚ ਜੋ ਲਗ ਰਿਹਾ ਸੀ ਕੁਛ ਦੂਰ। ਜਾ ਕੇ ਬਿਠਾ ਦਿਤਾ ਇਕ ਪਾਸੇ। ਖੜਗ ਸੂਤ ਲਈ ਤੇ ਲਹੂ ਭਿੰਨੀ ਤਲਵਾਰ ਚਮਕਾਉਂਦੇ ਫੇਰ ਆ ਗਏ ਦੀਵਾਨ ਵਿਚ।

ਸਿੱਖਾਂ ਨੇ ਲਹੂ ਭਰੀ ਤਲਵਾਰ ਹੁਣ ਤੱਕ ਲਈ ਤੇ ਸਿੱਖ ਮਾਰਿਆ ਗਿਆ ਜਾਣ ਗਏ। ਹੁਣ ਪਹਿਲੀਆਂ ਸੋਚਾਂ ਉਤੇ ਡਰ ਵਧੇਰੇ ਛਾ ਗਿਆ, ਸੰਸੇ ਦੇ ਬਦਲਾਂ ਵਾਲੇ ਅਕਾਸ਼ ਤੇ ਭੈ ਦੀਆਂ ਹੋਰ ਕਾਲੀਆਂ ਘਟਾਂ ਛਾ ਗਈਆਂ। ਆਪ ਫੇਰ ਆ ਖੜੋਤੇ, ਫੇਰ ਲਲਕਾਰੇ, ਤੇ ਹੁਣ ਸੁਰ ਵਧੇਰੇ ਗਰਜਵੀਂ ਸੀ, ਤ੍ਰੈ ਵੇਰ ਫੇਰ ਉਸੀ ਤਰ੍ਹਾਂ ਸੀਸ ਦੀ ਮੰਗ ਪਾਈ : ਤਦ ਇਕ ਹੋਰ ਸਿੱਖ ਨਿਤਰਿਆ। ਹਸਤਨਾਪੁਰ ਦਾ ਵਾਸੀ ਇਕ ਜਟ ਸਿੱਖ- ਇਹ ਸੋਚਦਾ 'ਮਨਾ! ਜਦ ਸਭ ਕੁਛ ਗੁਰੂ ਅਰਪਤ ਕਰ ਚੁਕਾ ਹੈਂ ਤਾਂ ਸਿਰ ਤੇਰਾ ਹੈ? ਇਹ ਤਾਂ ਅਗੇ ਹੀ ਭੇਟਾ ਹੋ ਚੁਕਾ ਹੈ ਇਸ ਵਿਚ ਕਿਉਂ ਸੰਦੇਹ, ਅਗੇ ਵਧਿਆ। ਸਿਰ ਨਿਹੁੜਾਕੇ : – ਲਓ ਪਾਤਸ਼ਾਹ ਸੀਸ ਹਾਜਰ ਹੈ। ਇਸ ਨੂੰ ਬੀ ਅੰਦਰ ਲੈ ਗਏ। ਪਹਿਲੇ ਸਿੱਖ ਦਇਆ ਰਾਮ ਦੇ ਪਾਸ ਧਰਮ ਦਾਸ ਨੂੰ ਬਿਠਾ ਦਿਤਾ ਤੇ ਲਹੂ ਰੰਗੀ ਭਗਵਤੀ ਚਮਕਾਉਂਦੇ ਫੇਰ ਬਾਹਰ ਆ ਖੜੇ ਹੋਏ ਤੇ ਤੀਸਰੀ ਵੇਰ ਸਿਰ ਦੀ ਮੰਗ ਕੀਤੀ। ਸੰਗਤਾਂ ਵਿਚੋਂ ਹੁਣ ਕੁਛ ਮਸੰਦ ਸਹਿਜੇ ਸਹਿਜੇ ਤਿਲਕ ਗਏ ਸਨ ਤੇ ਮਾਤਾ ਜੀ ਪਾਸ ਜਾ ਫਰਯਾਦੀ ਹੋਏ ਕਿ ਮਾਤਾ! ਦੇਵੀ ਪੁਠੀ ਪੈ ਗਈ ਹੈ, ਗੁਰੂ ਕੇ ਬਾਵਲੇ ਹੋ ਗਏ ਹਨ, ਇਨ੍ਹਾਂ ਨੂੰ ਘਰ ਵਿਚ ਬੰਦ ਕਰ ਕੇ ਪਹਿਰੇ ਹੇਠ ਰਖੋ ਤੇ ਗਦੀ ਪਰ ਪੋਤਰੇ ਨੂੰ ਬਿਠਾਓ ਤਾਂ ਗੁਰੂ ਘਰ ਦੀ ਕਾਰ ਚੱਲੇਗੀ। ਮਾਤਾ ਜੀ ਨੇ ਸੁਣ ਕੇ ਇਕ ਦਾਸ ਨੂੰ ਠੀਕ ਖਬਰ ਲਿਆਉਣ ਲਈ ਘੱਲਿਆ। ਉਧਰ ਸ਼ਹਿਰ ਵਿਚ ਰੌਲਾ ਪੈ ਗਿਆ ਕਿ ਗੁਰੂ ਕਿਆਂ ਨੂੰ ਕੁਛ ਹੋ ਗਿਆ ਹੈ, ਅਪਣੇ ਸਿੱਖਾਂ ਦੇ ਸਿਰ ਵੱਢੀ ਜਾਂਦੇ ਹਨ। ਸਤਿਗੁਰੂ ਅਪਣਾ ਕੰਮ ਉਸੇ ਅਹਿੱਲ ਰੰਗ ਵਿਚ ਕਰਦੇ ਰਹੇ। ਤੀਜੀ ਵੇਰ ਫੇਰ ਆ ਕੇ ਲਲਕਾਰੇ 'ਇਕ ਸੀਸ! ਕੋਈ ਸਿੱਖ ਸੀਸ ਭੇਟਾ ਕਰੇ।' ਤ੍ਰੈ ਵਾਰ ਦੀ ਪੁਕਾਰ ਮਗਰੋਂ ਮੁਹਕਮ ਨਾਮ ਦਾ ਜਾਤ ਦਾ ਨਾਮਾਬੰਸੀ, ਦ੍ਵਾਰਕਾ ਦਾ ਵਾਸੀ ਇਕ ਸਿੱਖ ਉਠਿਆ ਤੇ ਆ ਸਿਰ ਨਿਹੁੜਾ ਕੇ ਸੀਸ ਪੇਸ਼ ਕੀਤਾ। 'ਪਾਤਸ਼ਾਹ ਲਓ ਸੀਸ, ਤੇ ਛਿਮਾ ਕਰੋ ਜੇ ਐਤਨੀ ਦੇਰ ਲਾ ਕੇ ਤੇਰਾ ਦਿਤਾ ਤੈਨੂੰ ਅਰਪਨ ਕਰਨ ਆਯਾ ਹਾਂ।' ਬਾਹ ਪਕੜ ਕੇ ਇਸ ਨੂੰ ਬੀ ਅੰਦਰ ਲੈ ਗਏ। ਪਹਿਲੇ ਦੋਂਹ ਦੇ ਪਾਸ ਠੀਕ ਤਰ੍ਹਾਂ ਬਿਠਾ ਕੇ ਲਾਲ ਬਾਣੇ ਨਾਲ ਚਮਕਦੀ ਭਵਾਨੀ ਲਹਿਰਾਉਂਦੇ ਬਾਹਰ ਆਏ। ਫੇਰ ਇਕ ਹੋਰ ਸੀਸ ਦੀ ਮੰਗ ਪਾਈ। ਹੁਣ ਸਾਹਿਬ ਰਾਮ ਨਾਮ ਦਾ ਸੈਣ ਜਾਤੀ ਵਾਲਾ (ਨਾਈ) ਸਿੱਖ ਸ਼ਹਿਰ ਬਿਦਰ ਦਾ ਵਾਸੀ ਹਾਜ਼ਰ ਹੋਇਆ :-'ਲਓ ਹਜ਼ੂਰ ਇਹ ਸੀਸ ਹਾਜ਼ਰ ਹੈ। ਜੇ ਆਪ ਦੇ ਕੰਮ ਆਵੇ ਤਾਂ ਮੈਂ ਰੱਖਕੇ ਕੀਹ ਕਰਨਾ ਹੈ।' ਹੁਣ ਇਸ ਨੂੰ ਬਾਹੋਂ ਫੜ ਕੇ ਅੰਦਰ ਲੈ ਗਏ ਤੇ ਪਹਿਲਿਆਂ ਤਿੰਨਾਂ ਦੇ ਪਾਸ ਬਿਠਾ ਕੇ ਲਹੂ ਚੋਂਦੀ ਖੜਗ ਚਮਕਾਉਂਦੇ ਬਾਹਰ ਆਏ ਤੇ ਫੇਰ ਸੀਸ ਦੀ ਮੰਗ ਪਾਈ। ਜਦ ਚਾਰ ਸਿੱਖ ਮਾਰੇ ਗਏ ਸੰਗਤ ਨੇ ਲਖ ਲਏ ਤਾ ਮਰੋਣੀ ਛਾ ਗਈ। ਦੂਰ ਦੂਰ ਵਾਲਿਆਂ ਵਿਚੋਂ ਦਬੇ ਪੈਰੀ ਖਿਸਕੰਤ ਸ਼ੁਰੂ ਹੋ ਗਈ। ਕਈ ਸਤੰਭ ਹੋਏ ਬੈਠੇ ਰਹੇ, ਕਈ ਲਾਜ ਦੇ ਮਾਰੇ ਨਾ ਉਠੇ, ਪਰ ਬਹੁਤੇ ਦੁਚਿਤਾਈ ਵਿਚ ਸਜੇ ਰਹੇ। ਕਦੇ ਚਿਤ ਕਹੇ ਗੁਰੂ ਸਰਵੱਗ ਹੈ, ਅਭੁੱਲ ਹੈ, ਉਠੋ ਕਰੋ ਸੀਸ ਭੇਟਾ, ਕਿਸੇ ਰੋਗ ਨਾਲ ਮਰਨਾ ਹੀ ਹੈ ਨਾ, ਇਹ ਤਾਂ ਤਤ ਫਟ ਸ਼ਸਤ੍ਰ ਦੀ ਮੌਤ ਹੈ। ਕਦੇ ਚਿਤ ਕਹੇ, ਗੁਰੂ ਜੀ ਕਾਲੀ ਦੇ ਪ੍ਰਭਾਵ ਹੇਠ ਹਨ, ਆਪੇ ਵਿਚ ਨਹੀਂ ਹਨ, ਇਸ ਵੇਲੇ ਕੁਰਬਾਨੀ ਦੇਣ ਦਾ ਕੀ ਲਾਭ? ਪਰ ਫਿਰ ਬੀ ਇਕ ਸਿੱਖ ਹਿੰਮਤ ਨਾਮ ਦਾ ਹਿੰਮਤੀਆ ਉਠ ਬੈਠਾ। ਇਹ ਜਗਨ ਨਾਥ ਦਾ ਵਾਸੀ ਸੀ, ਜਾਤ ਦਾ ਝੀਵਰ ਸੀ, ਆ ਗਿਆ ਤੇ ਸੀਸ ਨਿਵਾ ਕੇ ਬੋਲਿਆ : 'ਲਓ ਮਹਾਰਾਜ ਇਹ ਹਾਜ਼ਰ ਹੈ'। ਬਾਂਹੋ ਫੜਕੇ ਉਸ ਨੂੰ ਬੀ ਤੰਬੂ ਵਿਚ ਲੈ ਗਏ।

ਸੰਗਤ ਨੇ ਸਮਝ ਲਿਆ ਕਿ ਗਿਆ ਇਹ ਬੀ। ਅੰਦਰ ਹੁਣ ਕੀ ਵਰਤਿਆ, ਸੀਸ ਭੇਟਾ ਮੰਗਣ ਵਾਲੇ ਨੇ ਪੰਜਾਂ ਨੂੰ ਗਲਵਾਜ਼ੀ ਪਾ ਪਾ ਪਜਾਰਿਆ ਤੇ ਏਹ ਵਾਕ ਉਚਾਰੇ--ਤੁਸੀਂ ਆਪੇ ਤੋਂ

ਮਰ ਗਏ ਹੋ, ਹੁਣ 'ਮਮ ਸਰੂਪ ਤੁਮ ਅਬ ਭਏ, ਹਉਂ ਭਾ ਤੁਮਹਿ ਸਰੂਪ। ਬ੍ਰਹਮ ਗਜਾਨ ਦ੍ਰਿਢ ਰਿਦੈ ਹ੍ਵੈ ਪਦ ਅਤਿ ਲੀਨ ਅਨੂਪ।' ਇਹ ਵਰ ਬਖਸ਼ਕੇ ਬਾਹਰ ਨਿਕਲੇ। ਲਹੂ ਭਰੀ ਤਲਵਾਰ ਮਿਆਨ ਵਿਚ ਹੈ, ਪੰਜੇ ਜੀਉਂਦੇ ਜਾਗਦੇ ਸਹੀ ਸਲਾਮਤ ਤਾਰਿਆ ਦੇ ਪਰਵਾਰ ਵਾਂਙੂ ਗੁਰੂ ਚੰਦ ਨੂੰ ਆਪਣੇ ਵਿਚ ਪਰਵਾਰਿਤ ਕਰੀ ਆ ਰਹੇ ਹਨ। ਸੰਗਤ ਦੇ ਅਚਰਜ ਦਾ ਕੋਈ ਅੰਤ ਨਾ ਰਿਹਾ। ਮਰੇ ਹੋਏ ਜੀਉਂਦੇ ਹਨ। ਕੀ ਜਾਣੀਏ ਮਾਰ ਮਾਰ ਕੇ ਗੁਰੂ ਜੀ ਨੇ ਅਪਣੀ ਦੈਵੀ ਸ਼ਕਤੀ ਨਾਲ ਫੇਰ ਜਿਵਾ ਆਂਦੇ ਹਨ। ਖਬਰੇ ਕੋਈ ਹੋਰ ਕੌਤਕ ਹੋਵੇ। ਗੁਰੂ ਕੀ ਗਤਿ ਗੁਰੂ ਜਾਣੇ, ਪਰ ਮਸੰਦ ਗਲਤ ਕਹਿੰਦੇ ਹਨ ਕਿ ਦੇਵੀ ਪੁੱਠੀ ਪਈ ਹੈ। ਗੁਰੂ ਤਾਂ ਗੁਰੂ ਹੀ ਹੈ, ਬਉਰਾਂਨਿਆਂ ਨਹੀਂ ਹੈ। ਸੰਗਤ ਦੀ ਇਸ ਹੈਰਾਨੀ ਵਿਚ ਸਤਿਗੁਰੂ ਉਚੀ ਗਗਨ ਗੰਭੀਰ ਦੀ ਸੁਰ ਵਿਚ ਬੋਲੇ- ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਰਖਨਾ ਵਿਚ ਸਿੱਖੀ ਦੀ ਆਨ ਗੁਰੂ ਅੰਗਦ ਦੇਵ ਜੀ ਨੇ ਰਖੀ ਸੀ, ਅਜ ਦੀ ਪਰਖਨਾ ਵਿਚ ਸਿੱਖੀ ਦੀ ਆਨ ਇਨ੍ਹਾਂ ਪੰਜਾਂ ਨੇ ਰਖੀ ਹੈ। ਇਨ੍ਹਾਂ ਪੰਜਾਂ ਦੇ ਸਮੁਦਾਇ ਨੂੰ ਹੁਣ ਮੇਰੇ ਤੁੱਲ ਸਮਝੋ, ਮੇਰੇ ਤੇ ਇਨ੍ਹਾਂ ਵਿਚ ਕੋਈ ਭੇਦ ਨਹੀਂ ਜਾਣੋ। ਹੁਣ ਸਿੱਖ ਸੰਗਤ ਸਮਝੀ 'ਕਿ ਓਹ ਹੋ! ਇਹ ਤਾਂ ਕਸੌਟੀ ਸੀ, ਅਸੀਂ ਕਿਉਂ ਕੱਸੇ ਨਿਕਲੇ।' ਫੇਰ ਸ਼ੁਕਰ ਕਰਨ ਕਿ ਸਾਡੇ ਵਿਚੋਂ ਪੰਜ ਨਿਤਰੇ, ਸਿੱਖੀ ਦੀ ਲਾਜ ਰਹਿ ਆਈ। ਜੇ ਇਹ ਬੀ ਨਾ ਨਿਤਰਦੇ ਤਾਂ ਖਬਰੇ ਗੁਰੂ ਜੀ ਅਜ ਮਸੰਦਾਂ ਵਾਂਙੂ ਸਿੱਖੀ ਤੋਂ ਬੀ ਉਦਾਸ ਹੋ ਜਾਂਦੇ। ਧੰਨ ਏਹ ਪੰਜ ਆਪਾ ਵਾਰੂ ਸਿੱਖ, ਜਿਨ੍ਹਾਂ ਸਾਰੀ ਸਿੱਖੀ ਦੀ ਰੱਖ ਦਿਖਾਈ। ਸਾਰੇ ਉਨ੍ਹਾਂ ਪੰਜਾਂ ਨੂੰ ਸਤਿਕਾਰ ਨਾਲ ਸੀਸ ਨਿਵਾਉਣ। ਕੁਛ ਸਮਾਂ ਇਸ ਤਰ੍ਹਾਂ ਸਾਹਿਬ ਗੁਰੂ ਜੀ ਤੇ ਪੰਜਾਂ ਪਿਆਰਿਆਂ ਨੂੰ ਦਰਸ਼ਨ ਦੇਂਦੇ ਲੰਘਿਆ।

ਹੁਣ ਉਸ ਭੀੜ ਵਿਚੋਂ ਇਕ ਹੋਰ ਸਿੱਖ ਅੱਗੇ ਵਧਿਆ ਝਿਜਕਦਾ ਤੇ ਚਰਨਾਂ ਤੇ ਢਹਿ ਪਿਆ--''ਪਾਤਸ਼ਾਹ! ਬਖਸ਼, ਤ੍ਰੈ ਪੀੜੀਆਂ ਤੋਂ ਸਿੱਖ ਹਾਂ, ਜੀਅਦਾਨ ਪਾਇਆ ਹੈ, ਹਾਂ ਮੈਂ ਤਾਂ ਤੱਕਦਾ ਤੱਕਦਾ ਰਹਿ ਗਿਆ ਕਿ ਆਵੇਗੀ ਵਾਰੀ ਪਰ ਮੇਰੀ ਵਾਰੀ ਨਹੀਂ ਆਈ! ਹੁਣ ਲੈ ਲੈ ਇਹ ਸੀਸ ਨਿਕਾਰਾ। ਖੁੰਝੇ ਸਮੇਂ ਮਗਰੋਂ ਹੀ ਲੈ ਲੈ। ਫਿਰ ਇਕ ਹੋਰ ਨੇ ਅਗੇ ਹੋ ਕੇ ਕਿਹਾ, ਕਈ ਵੇਰ ਅੱਗੇ ਵਧਿਆ, ਕਈ ਵਾਰ ਅਝਕਿਆ, ਬਖਸ਼ ਦਾਤੇ! ਮੈਂ ਕੱਸਾ ਹਾਂ ਪਰ ਤੇਰੀ ਪ੍ਰੀਤ ਤਾਰ ਅੰਦਰ ਹੈ। ਜੇ ਨਾਂਹ ਨਿੱਤਰਨ ਕਰਕੇ ਤ੍ਰਾਹ ਦਿਓਗੇ ਤਾਂ ਮੈਂ ਰੋ ਰੋ ਕੇ ਮਰ ਜਾਸਾਂ, ਕਿਉਂਕਿ ਤੈਂ ਬਿਨਾਂ ਮੇਰਾ ਆਸਰਾ ਹੋਰ ਕੋਈ ਨਹੀਂ। ਤੀਸਰਾ ਇਕ ਹੋਰ ਢਹਿ ਪਿਆ ਤੇ ਰੋ ਕੇ ਬੋਲਿਆ-ਪਾਤਸ਼ਾਹ! ਪੰਜ ਸੀਸ ਤਾਂ ਖੁਸ਼ੀ ਨਾਲ ਭੇਟ ਹੋਏ ਮੇਰਾ ਸੀਸ ਇਸ ਦੰਡ ਵਿਚ ਕੱਟ ਦੇਹ ਕਿ ਮੈਂ ਅਪਣੇ ਦਾਤਾ ਦੀ ਮੰਗ ਪਰ ਪਹਿਲੋਂ ਅੱਗੇ ਕਿਉਂ ਨਹੀਂ ਹੋਇਆ, ਮੈਂ 'ਦੇਹ' ਨੂੰ 'ਹੁਕਮ' ਨਾਲੋਂ ਵੱਧ ਕਿਉਂ ਪਿਆਰ ਕੀਤਾ? ਹੁਣ ਇਹ ਸੀਸ ਲੈ ਲਓ। ਇਸ ਤਰ੍ਹਾਂ ਪੰਜ ਹੋ ਗਏ। ਜਦ ਸਤਿਗੁਰੂ ਜੀ ਨੇ ਡਿੱਠਾ ਕਿ ਅਨੇਕਾਂ ਤੇ ਅਨਗਿਣਤ ਹੋਰ ਹਨ ਜੋ ਰੋ ਰਹੇ ਹਨ ਤੇ ਪਿਆਰ ਵਿਚ ਪੱਛੋਤਾ ਰਹੇ ਹਨ, ਤਦ ਬੋਲੇ-''ਤੁਸੀਂ ਸਾਰੇ ਮੇਰੇ ਹੋ, ਮੈਂ ਤੁਸਾਡਾ ਹਾਂ, ਤੁਸੀਂ ਬੇਮੁਖ ਨਹੀਂ ਹੋ, ਬੇਮੁੱਖ ਨੱਸ ਗਏ, ਕੋਈ ਦੋ ਕੋਹ, ਕੋਈ ਚਾਰ ਕੋਹ ਨਿਕਲ ਗਿਆ ਹੈ, ਭੱਜੇ ਜਾਂਦੇ ਹਨ ਤੇ ਮੁੜ ਮੁੜ ਪਿੱਛੇ ਤੱਕਦੇ ਹਨ ਕਿ ਮਤਾਂ ਕੋਈ ਸਵਾਰ ਉਹਨਾਂ ਨੂੰ ਫੜਨ ਨਾ ਆ ਰਿਹਾ ਹੋਵੇ। ਤੁਸੀਂ ਸਨਮੁਖ ਹੋ ਜੋ ਪਿਆਰ ਵਿਚ ਉੱਮਲਦੇ ਬੀ ਰਹੇ ਹੋ, ਡਰਦੇ ਬੀ ਰਹੇ ਹੋ, ਹੀਆ ਉਛਲਦਾ ਬੀ ਰਿਹਾ ਹੈ ਫੇਰ ਫਿਕਰ ਮੇਰਾ ਬੀ ਕਰਦੇ ਰਹੇ ਹੋ, ਪਰ ਹਿੱਲੇ ਨਹੀਂ, ਸਨਮੁਖ ਬੈਠੇ ਰਹੇ ਹੋ ਤੇ ਗਏ ਨਹੀਂ ਤੈਂ ਲੜ ਛੁਡਾਇਆ, ਅਪਣੀ ਭੁੱਲ ਸਮਝਦੇ ਹੋ, ਦੁਆਰੇ ਹੀ ਢੱਠੇ ਪਏ ਹੋ ਤੇ ਸੀਸ ਅਰਪ ਰਹੇ ਹੋ। ਹਾਂ ਤੁਸੀਂ ਸਨਮੁਖ ਹੋ, ਜਿਨ੍ਹਾਂ ਦੀ ਨਜ਼ਰ

ਲੋਕਾਂ ਦੇ ਖਿਆਲ ਵਿਚ ਮੇਰੇ ਕਮਲੇ ਹੋ ਜਾਣ ਤੇ ਬੀ ਹੋਰ ਪਾਸੇ ਨਹੀਂ ਗਈ, ਮੇਰੇ ਤੇ ਹੀ ਟਿਕੀ ਰਹੀ ਹੈ। ਏਹ ਜੋ ਮੇਰੇ ਨਾਲ ਹਨ 'ਪਿਆਰੇ ਪੰਜ' ਏਹ ਗੁਰਮੁਖ ਹਨ, ਤੁਸੀਂ ਸਾਰੇ ਸਨਮੁਖ ਹੋ। ਜੋ ਹੁੱਜਤਾਂ ਪੜ੍ਹਦੇ ਰਹੇ ਹਨ, ਸੋ ਮਨਮੁਖ ਹਨ। ਜੋ ਭੱਜ ਗਏ ਹਨ, ਸੋ ਬੇਮੁਖ ਹਨ। ਸਿੱਖੀ ਧੰਨ ਹੈ, ਜਿਸ ਵਿਚੋਂ ਗੁਰਮੁਖ ਤੇ ਸਨਮੁਖ ਨਿੱਤਰੇ ਹਨ, ਇਹ ਪੰਥ ਜੀਉਂਦਾ ਹੈ ਜਿਸ ਦੀ ਜਾਨ ਇਹ ਪੰਜ ਪਿਆਰੇ ਹਨ। ਮੈਂ ਦਿਲ-ਸ਼ਾਂਦ ਹਾਂ ਕਿ ਪੰਜ ਗੁਰਮੁਖ ਤੇ ਤੁਸੀਂ ਸਾਰੇ ਸਨਮੁਖ ਨਿੱਤਰੇ ਹੋ ਤੇ ਹੋਰ ਆਸਵੰਦ ਹਜਾਰਾਂ ਖੜੇ ਦਿੱਸਦੇ ਹਨ। ਮੈਨੂੰ ਸੱਜਣੋਂ! ਜਿੰਦਾਂ ਦੀ ਲੋੜ ਨਹੀਂ, ਤੁਹਾਡੇ ਵਿਚੋਂ 'ਤੁਸਾਂ' ਨੂੰ ਕੱਢ ਕੇ ਮੈਂ ਇਕ ਰੱਬੀ ਸੂਰਤ ਆਂਦੀ ਹੈ, ਉਹ ਤੁਸਾਂ ਵਿਚ ਵਾੜਨੀ ਹੈ, ਤੁਸਾਨੂੰ ਮਾਨੋ ਮਾਰਨਾ ਹੈ ਤੇ ਤੁਸਾਂ ਵਿਚ ਕੁਛ ਹੋਰ ਜਿਵਾਲਣਾ ਹੈ"।

ਕੁਝ ਚਿਰ ਹੋਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚੰਦ ਸਮਾਨ ਚਮਕਦੇ ਦਮਕਦੇ ਖੜੇ ਰਹੇ, ਪੰਜੇ ਦੁਆਲੇ ਚਮਕਦੇ ਸਿਤਾਰਿਆਂ ਵਾਂਙੂ ਪਰਵਾਰ ਪਾਈ ਦਰਸ਼ਨ ਦੇਂਦੇ ਰਹੇ। ਫੇਰ ਗੁਰੂ ਜੀ ਤੇ ਪੰਜੇ ਗੁਰੂ ਜੀ ਦੇ ਨਾਲ ਚਲੇ ਗਏ ਤੇ ਸੰਗਤ ਆਪੋ ਆਪਣੇ ਟਿਕਾਣੇ ਜਾ ਟਿਕੀ।

(ਅੰਮ੍ਰਿਤ)

ਲਓ ਖਾਲਸਾ ਜੀ, ਹੁਣ ਕਰੋ ਹੋਰ ਅਦਭੁਤ ਦਰਸ਼ਨ- ਜਿੱਥੇ ਕੱਲ ਸਿੱਖੀ ਪਰਖੀ ਸੀ, ਜਿੱਥੇ ਤਲਵਾਰ ਸੀਸ ਮੰਗ ਰਹੀ ਸੀ, ਜਿੱਥੇ ਕੰਬ ਰਹੇ ਸਨ ਮਸੰਦ ਤੇ ਸਤੰਭ ਹੋਈ ਬੈਠੀ ਸੀ ਸੰਗਤ, ਅਜ ਓਥੇ ਸਿੰਘਾਸਨ ਲਗ ਰਿਹਾ ਹੈ, ਸੰਗਤ ਜੁੜੀ ਬੈਠੀ ਹੈ, ਚੁਫੇਰੇ ਸਨੱਧ ਬੱਧ ਸੂਰਮੇ ਸ਼ਸਤ੍ਰਧਾਰੀ ਖੜੇ ਹਨ, ਯਾਰਾਂ ਸੌ ਦਾ ਕੜਾਹ ਪ੍ਰਸ਼ਾਦ ਸਜ ਰਿਹਾ ਹੈ* ਲੱਠੇ ਦੀਆਂ ਚਾਦਰਾਂ ਉਤੇ, ਸਿੰਘਾਸਨ ਤੇ ਬਿਰਾਜ ਰਹੇ ਹਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸ੍ਵੇਤ ਬਸਤ੍ਰਾਂ ਵਿਚ, ਅਗੇ ਧਰਿਆ ਹੈ ਚਮਕਦਾ ਲੋਹੇ ਦਾ ਬਾਟਾ, ਵਿਚ ਪਿਆ ਹੈ ਜਲ, ਜਿਸ ਵਿਚ ਰੱਖਿਆ ਹੈ ਦੁਧਾਰਾ ਖੰਡਾ। ਸਾਹਮਣੇ ਖੜੇ ਹਨ ਕੱਲ ਵਾਲੇ ਪੰਜੇ ਸੀਸ ਭੇਟ ਕਰਨ ਵਾਲੇ ਦੂਲੇ, ਸਫੈਦ ਬਸਤ੍ਰ ਧਾਰੇ ਹੋਏ, ਤੇੜ ਕਛਹਿਰਾ, ਗਲ ਅੰਗਾ, ਸੀਸ ਸਿਧੀ ਚਿੱਟੀ ਦਸਤਾਰ, ਕਮਰਕਸਾ ਸਜਿਆ ਗਾਤ੍ਰੇ ਲਗੀ ਹੈ ਸ੍ਰੀ ਸਾਹਿਬ, ਹਥ ਜੋੜੇ ਖੜੇ ਹਨ। ਸੰਗਤ ਬਿਸਮਯ ਭਾਵ ਵਿਚ ਹੈ, ਅਜ ਤੌਖਲਾ, ਡਰ ਨਹੀਂ ਪਿਆ, ਪਰ ਬਿਸਮਯ ਹੈ ਕਿ ਦੇਖੀਏ ਹੋਰ ਕੀਹ ਰੰਗ ਖਿਲਦਾ ਹੈ ਅੱਜ। ਇੰਨੇ ਨੂੰ ਸਾਹਿਬਾਂ ਨੇ ਅਵਾਜ਼ ਦਿੱਤੀ ਨਿੱਤਰੇ ਹੋਏ ਤੇ ਤਲਵਾਰ ਨਾਲ ਨਿਤਾਰੇ ਹੋਏ ਪੰਜਾਂ ਨੂੰ ਕਿ ਭਾਈ ਵਾਹਿਗੁਰੂ ਗੁਰਮੰਤ੍ਰ ਹੈ ਗੁਰੂ ਬਾਬੇ ਦਾ, ਇਕ ਚਿਤ ਹੋ ਜਪੋ 'ਵਾਹਿਗੁਰੂ'। ਪੰਜੇ ਤਾਂ ਇਸ ਕਾਰੇ ਲੱਗ ਗਏ, ਆਪ ਸਾਹਿਬਾਂ ਦਾ ਬਲੀਂ ਤੇ ਦਾਤਾ ਹੱਥ ਗਿਆ ਖੰਡੇ ਉਤੇ ਜੋ ਫਿਰਨ ਲੱਗ ਗਿਆ ਜਲ ਵਿਚ ਤੇ ਆਪ ਕਰਨ ਲਗ ਗਏ ਪਾਠ ਬਾਣੀਆਂ ਦਾ। ਆ ਗਏ ਸ੍ਰੀ ਪਰਮ ਪਵਿਤ੍ਰ ਯੋਗੀਰਾਜ ਮਾਤਾ ਜੀਤੋ ਜੀ, ਉਸ ਬਾਟੇ ਵਿਚ, ਜਿਸ ਵਿਚ ਤੇਜ਼ ਪ੍ਰਵੇਸ਼ ਕਰ ਰਿਹਾ ਹੈ ਗੁਰੂ ਦਾ, ਪਤਾਸੇ ਜਾ ਪਾਏ ਇਸ ਦੇਵੀ ਨੇ। ਹੁਣ ਬੀਰ ਰਸ ਤੇ ਸ਼ਾਂਤਿ ਰਸ ਇਕੱਠੇ ਕਰਕੇ ਪ੍ਰਵੇਸ਼ ਕਰਨ ਲੱਗੇ ਹਨ ਪੰਥ ਵਿਚ। ਬਾਣੀਆਂ ਪੜ੍ਹ ਕੇ ਆਪ ਖੜੇ ਹੋ ਗਏ। 'ਕਲ ਦੇ ਤਲਵਾਰ ਦੀ ਧਾਰ ਅੱਗੇ ਮਰਨੇ ਲਈ ਨਿਵੇਂ ਆਪਾ ਵਾਰੂਆਂ ਦੇ ਸਨਮੁਖ ਖੜੋਕੇ ਇਕ ਤੋਂ ਮੂਲ ਮੰਤ੍ਰ ਦਾ ਪਾਠ ਕਰਵਾਯਾ ਪੰਜ ਵੇਰ। ਪਹਿਲਾਂ ਉਹ ਜੋ ਬਾਟੇ ਵਿਚ ਤਯਾਰ ਹੋਇਆ ਸੀ, ਮਰਿਆਂ ਨੂੰ ਅਮਰ ਕਰਨੇ ਵਾਲਾ ਅੰਮ੍ਰਿਤ, ਸਤਿਗੁਰ ਨੇ ਬਾਟੇ ਵਿਚੋਂ ਲਿਆ, ਛੱਟੇ ਮਾਰੇ ਪੰਜ ਵੇਰ ਨੈਣਾਂ ਵਿਚ ਤੇ ਗੱਜ

*ਤ੍ਰ: ਖਾ:।

ਕੇ ਬੁਲਵਾਇਆ ਨਵਾਂ ਬੋਲਾ ਜੋ ਅਜ ਹੀ ਪਹਿਲੀ ਵੇਰ ਸਤਿਗੁਰ ਦੇ ਮੁਖਾਰਬਿੰਦ ਤੋਂ ਰੂਪ ਧਾਰੀ ਹੋਇਆ- ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ। ਪੰਜ ਵੇਰ ਅੰਮ੍ਰਿਤ ਦੇ ਚੁਲੇ ਛਕਾਏ ਫੇਰ ਨੇਤ੍ਰਾਂ ਪਰ ਪੰਜ ਛਟੇ ਲਾਏ, ਇਸੇ ਤਰ੍ਹਾਂ ਪੰਜ ਵੇਰ ਫੇਰ ਕੇਸਾਂ ਵਿਚ ਦਸਮ ਦੁਆਰ ਦੇ ਟਿਕਾਣੇ ਪਾ ਕੇ ਇਸੇ ਅੰਮ੍ਰਿਤ ਦੇ ਚੁਲੇ ਦੇ ਦੇ ਕੇ ਫੇਰ ਇਹੋ ਜੈਕਾਰਾ ਗਜਵਾਯਾ*। ਐਉਂ ਪੰਜਾਂ ਨੂੰ ਅੰਮ੍ਰਿਤ ਛਕਾਯਾ। ਫੇਰ ਹੁਕਮ ਦਿਤਾ, ਅਕਾਲ ਪੁਰਖ ਵਾਹਿਗੁਰੂ ਦਾ ਅੰਮ੍ਰਿਤ ਤੁਸਾਂ ਛਕਿਆ ਹੈ, ਉਸ ਦੇ ਨਾਮ ਦੀ ਦਾਤ ਦਾਨ ਹੋਈ ਹੈ, ਨਾਮ ਜਪਣਾ ਸਿਮਰਨਾ ਹੈ-ਵਾਹਿਗੁਰੂ। ਵਾਹਿਗੁਰੂ ਦਾ ਸਰੂਪ ਤੁਸਾਂ ਮੂਲ ਮੰਤ੍ਰ ਵਿਚ ਸੁਣਿਆ ਹੈ, ਸਮਝਿਆ ਹੈ, ਇਸ ਰੂਪ ਵਾਲਾ ਨਾਮੀ ਹੈ ਵਾਹਿਗੁਰੂ ਜਿਸ ਉਤੇ ਸਿਦਕ ਰਹੇ ਕਾਯਮ ਤੁਸਾਂ ਦਾ ਸਦਾ। ਤੁਸਾਂ ਨੂੰ ਖਾਲਸਾ ਸਾਜਿਆ ਹੈ ਉਸ ਵਾਹਿਗੁਰੂ ਦਾ ਤੁਸੀਂ ਹੁਣ ਖਾਲਸਾ ਹੋ, ਤੁਸੀਂ ਵਾਹਿਗੁਰੂ ਦੇ ਹੋ, ਫਤੇ ਸਦਾ ਵਾਹਿਗੁਰੂ ਦੀ ਹੈ; ਜੋ ਉਸਦਾ ਹੈ ਤੁਸਾਡਾ ਹੈ, ਇਉਂ ਤੁਹਾਡੀ ਫਤੇ ਹੈ। ਓਸ ਵਾਹਿਗੁਰੂ ਦੀ ਸਿਫਤ ਸਲਾਹ, ਗੁਣ ਕੀਰਤੀ, ਵਡਿਆਈ ਵੀਚਾਰ ਵਿਚਾਰ ਕੇ ਉਸ ਨਾਲ ਮਿਲੇ ਰਹੋ-ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ। ਇਹ ਗਲ ਬਾਣੀ ਨਾਲ ਹੋਣੀ ਹੈ ਸੋ ਬਾਣੀ ਨਿਤਨੇਮ ਪੜ੍ਹਨੀ ਹੈ, ਗੁਰਬਾਣੀ ਤੋਂ ਅਵੇਸਲੇ ਨਹੀਂ ਹੋਣਾ। ਬਾਣੀ ਪੜ੍ਹਨੀ, ਕੀਰਤਨ ਸੁਣਨਾ, ਕਰਨਾ, ਬਾਣੀ ਵੀਚਾਰਨੀ, ਅਮਲ ਕਰਨਾ, ਨਿਤਨੇਮ ਨਹੀਂ ਘੁਸਾਉਣਾ। ਨਾਮ ਬਾਣੀ ਦੀ ਟੇਕ ਧਾਰ ਕੇ ਰਹਿਤ ਧਾਰੋ। ਦਾਤੇ ਨੇ ਫਿਰ ਰਹਿਤ ਦਾ ਉਪਦੇਸ਼ ਦਿੱਤਾ। ਫੇਰ ਤਾਕੀਦ ਕੀਤੀ ਕਿ ਕੇਸਾਧਾਰੀ ਰਹਿਣਾ ਹੈ। ਇਸ ਤੋਂ ਉਸ ਸਥਾਨ ਦਾ ਨਾਮ ਕੇਸ ਗੜ੍ਹ ਹੋਇਆ ਜਿਥੇ ਕਿ ਅੱਜ ਦਾਤੇ ਕੇਸਾਧਾਰੀ ਪੰਥ ਰਚਿਆ। ਫਿਰ ਮਸੰਦਾਂ, ਮੀਣਿਆਂ, ਧੀਰ ਮੱਲੀਆਂ ਆਦਿ ਨਾਲ ਵਰਤਣੋਂ ਵਰਜਿਆ, ਆਪਸ ਦਾ ਪ੍ਰੇਮ ਉਪਦੇਸਿਆ। ਅਜ ਤੋਂ ਵਾਸੀ ਅਨੰਦ ਪੁਰ, ਪਿਤਾ ਗੁਰੂ ਗੋਬਿੰਦ ਸਿੰਘ ਜੀ ਤੇ ਨਾਮ ਸਿੰਘ ਰੱਖਣ ਦਾ ਹੁਕਮ ਕੀਤਾ। ਸਿੰਘ ਸਿੰਘ ਦਾ ਭਰਾ। ਫੇਰ ਪੰਥ ਸੇਵਾ ਵਿਚ ਆਪਾ ਵਾਰਨ ਦਾ ਉਪਦੇਸ਼ ਦਿੱਤਾ:- ਤੁਸੀਂ ਪੰਜੇ ਇਕ ਪੰਥ ਹੋਏ ਹੋ, ਤੁਸਾਂ ਪੰਜਾਂ ਦੇ ਸਮੂੰਹ ਵਿਚ ਮੈਂ ਆਪਣੀ ਜੋਤਿ ਧਰੀ ਹੈ।

ਹੁਣ ਸੰਤਾਂ ਨੇ ਇਕ ਕਾਗਜ਼ ਫੜਿਆ ਤੇ ਪੜ੍ਹਿਆ। ਸੁਣੋ ਖਾਲਸਾ ਜੀ ਓਹ ਵਾਕ ਜੋ ਇਸ ਸਮੇਂ ਲਈ ਲਿਖੇ ਹੋਏ ਹਨ - "ਕਰ ਅਰਦਾਸ ਰਹਤ ਕੀ ਭਲੇ। ਪੰਚਾਂਮ੍ਰਿਤ ਅਚਿ ਪਾਂਚਉਂ ਮਿਲੇ। ਜਾਤ ਪਾਤ ਕੇ ਭੇਦ ਨ ਕੋਈ। ਚਾਰ ਬਰਨ ਅਚਵਹਿੰ ਹੋਈ। ਮਤਿ ਊਚੀ ਰਾਖਹੁ ਮਨ ਨੀਵਾਂ। ਸਿਮਰਹੁ ਵਾਹਿਗੁਰੁ ਸੁਖ ਸੀਵਾਂ। ਗੋਰ ਮੜ੍ਹੀ ਅਰ ਪੰਥ ਅਨੇਕਾ।ਆਨ ਨ ਮਾਨਹਿ ਰਾਖ ਵਿਵੇਕਾ।" ਕਵੀ ਸੰਤੋਖ ਸਿੰਘ ਜੀ ਖਾਲਸੇ ਦੇ ਜਨਮ ਪਰ ਲਿਖਦੇ ਹਨ- "ਵਾਹਿਗੁਰੂ ਜੀ ਕਾ ਭਯੋ ਖਾਲਿਸਾ ਸੁ ਨੀਕਾ ਅਤਿ ਵਾਹਿਗੁਰੂ ਜੀ ਕੀ ਮਿਲ ਫਤੇ ਸੋ ਬੁਲਾਈ ਹੈ। ਪੀਰ ਪਾਤਸ਼ਾਹ ਕਰਾਮਾਤੀ ਜੇ ਅਪਰ ਪੰਥ, ਹਿੰਦੂ ਕਿ ਤੁਰਕ ਹੂੰ ਕੀ ਕਾਨ ਕੋ ਮਿਟਾਈ ਹੈ। ਤੀਸਰਾ ਮਜ਼ਬ ਜਗ ਦੇਖਿ ਕੇ ਅਜਬ ਮਹਾਂ, ਬੈਰੀ ਕੇ ਗਜਬ ਪਰਜੋ ਛੀਨੈ ਠਕੁਰਾਈ ਹੈ। ਧਰਮ ਸਥਾਪਬੇ ਕੋ ਪਾਪਨ ਕੇ ਖਾਪਬੇ ਕੋ ਗੁਰੂ ਜਾਪਬੇ ਕੋ ਨਈ ਰੀਤਿਜੋਂ ਚਲਾਈ ਹੈ।"

(ਸੱਤਵਾਂ ਪਰਤਾਵਾ-ਗੁਰੂ)

ਖਾਲਸਾ ਰਚਿਆ ਗਿਆ ਸੀ। ਇਹ ਸੀ ਆਦਰਸ਼ ਜੋ ਸਤਿਗੁਰੂ ਨੇ ਆਪਣੇ ਅਰਸ਼ੀ ਦਿਮਾਗ਼ ਵਿਚੋਂ, ਉਸ ਸੁਰਤ ਵਿਚੋਂ, ਜੋ ਸਦਾ ਵਾਹਿਗੁਰੂ ਵਿਚ ਖੁਭੀ ਰਹਿੰਦੀ ਸੀ, ਕੱਢਿਆ

*ਅੰਮ੍ਰਿਤ ਦੀ ਵਿਧੀ ਤੇ ਰਹਿਤ ਮਰਿਯਾਦਾ ਦੇ ਸਾਰੇ ਵਿਸਥਾਰ ਲਈ ਦੇਖੋ 'ਗੁਰਮਤ ਪ੍ਰਕਾਸ਼, ਸੰਸਕਾਰ ਭਾਗ' ਜੋ ਪੁਸਤਕ ਚੀ: ਖਾ: ਤੋਂ ਮਿਲਦੀ ਹੈ।

ਤੇ ਮੂਰਤੀਮਾਨ ਕਰ ਦਿੱਤਾ। ਛੇ ਪਰਤਾਵੇ ਹੋ ਚੁਕੇ ਸੇ। ਹੁਣ ਇਕ ਪਰਤਾਵਾ ਬਾਕੀ ਸੀ, ਉਹ ਸੀ ਗੁਰੂ ਦੀ ਆਪਣੀ ਪ੍ਰੀਖਜਾ। ਗੁਰੂ ਪੂਰਨ ਹੈਸੀ, ਪੂਰਨ ਹੈ, ਪੂਰਨ ਰਹੇਗਾ। ਸਾਡੀ ਪਰੀਭਾਖਾ ਵਿਚ ਗੁਰੂ ਉਸਤਾਦ ਮਾਤ੍ਰ ਦਾ ਨਾਮ ਨਹੀਂ, ਪਰ 'ਵਾਹਿਗੁਰੂ ਜਜੋਤਿ' ਦਾ, ਜੋ ਪੂਰਨ ਪੁਰਖ ਦਸਾਂ ਸਤਿਗੁਰਾਂ ਵਿਚ ਟਿਕੀ ਉਸ ਦਾ ਨਾਮ ਹੈ ਗੁਰੂ। "ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ" ਅਭੁਲ ਨੂੰ ਕੌਣ ਪਰਖੇ, ਪੂਰੇ ਨੂੰ ਪਰਖਣਾ ਕਿਸ ਦਾ ਬਲ ਤੇ ਲੋੜ ਕਾਹਦੀ। ਪਰ ਕੌਤਕੀ ਦਾਤਾ ਗੁਰੂ ਨਾਨਕ ਵਲ ਤੱਕ ਰਿਹਾ ਹੈ, ਜਦੋਂ ਸਿੱਖੀ ਪਰਖੀ ਤੇ ਸ੍ਰੀ ਪਾਵਨ ਲਹਿਣਾ ਜੀ ਪੂਰੇ ਉਤਰੇ ਤਾਂ ਗੁਰੂ ਨਾਨਕ ਨੇ ਆਪ ਨੂੰ ਪਰਖਿਆ ਆਪੇ ਆਪਣੇ ਅਲੱਖ ਤ੍ਰੀਕੇ ਨਾਲ, ਤੇ ਸਾਨੂੰ ਕਿਵੇਂ ਦਿੱਸਿਆ ਜਦੋਂ 'ਸਿੱਖ ਲਹਿਣਾ' ਜੀ ਨੂੰ ਅਪਣੀ ਜੋਤਿ ਦੇ ਕੇ ਗੁਰੂ ਬਣਾ ਲਿਆ ਹੈ। ਪੂਰੇ ਉਤਰੇ ਨੂੰ ਗੁਰਤਾ ਦੇ ਦੇਣੀ ਇਹ ਸੀ ਪੂਰੇ ਗੁਰੂ ਦਾ ਸਾਡੇ ਨੈਣਾਂ ਵਿਚ ਪੂਰਾ ਉਤਰਨਾ। ਅੱਜ ਪੂਰਿਆਂ ਉਤਰਿਆਂ ਨੂੰ ਦਸਮੇ ਜਾਮੇ ਨੇ ਅੰਮ੍ਰਿਤ ਛਕਾ ਕੇ ਅਪਣੇ ਤੁੱਲ ਬਣਾ ਲਿਆ ਹੈ। ਤੁੱਲਤਾ ਬਖਸ਼ਣੀ ਗੁਰੂ ਦਾ ਆਪੇ ਆਪ ਕੀਤੇ ਅਪਣੇ ਪਰਤਾਵੇ ਦੀ ਪੂਰਣਤਾ ਹੈ। ਪਰ ਅਜ ਏਥੇ ਹੀ ਬੱਸ ਨਹੀਂ ਕਰ ਰਿਹਾ। ਔਹ ਦੇਖੋ ਸਿੰਘਾਸਨ ਤੋਂ ਛਾਲ ਮਾਰ ਕੇ ਥੱਲੇ ਆ ਖਲੋਤਾ ਹੈ ਤੇ ਪੰਜਾਂ ਨੂੰ ਆਖਦਾ ਹੈ, ਤੁਸੀਂ 'ਪੰਜ' ਮੇਰਾ ਰੂਪ ਹੋ, ਹੁਣ ਮੇਰੇ ਵਾਂਞੂ ਅੰਮ੍ਰਿਤ ਤਜਾਰ ਕਰੋ ਤੇ ਮੈਨੂੰ ਛਕਾਓ। ਗੁਰੂ ਨੇ ਸਿੱਖੀ ਪਰਖੀ, ਸਿੱਖੀ ਪੂਰੀ ਨਿਕਲੀ ਤਦ ਗੁਰੂ ਦੀ ਪੂਰਣਤਾ ਦੇਖੋ ਕਿ ਸਿੱਖੀ ਵਿਚ, ਸਿੱਖੀ ਨੂੰ ਤੁੱਲਤਾ ਦੇਣ ਵਿਚ ਦਰੇਗ਼ ਨਹੀਂ ਕੀਤਾ, ਇਥੋਂ ਤਾਈਂ ਕਿ ਹੁਣ ਪੂਰੀ ਸਿੱਖੀ ਅਗੇ ਦਾਤਾ ਆਪ ਖੜੋ ਗਿਆ ਹੈ, ਆਪਾ ਸਾਰਾ ਵਾਰ ਰਿਹਾ ਹੈ ਸਿੱਖੀ ਉਤੇ। ਹੈ ਨਾ, 'ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀਂ' ਇਹ ਵਾਕ ਸੁਣ ਕੇ ਸੰਗਤ ਵਿਚ ਫੇਰ ਅਚਰਜ ਛਾ ਗਿਆ ਹੈ, ਸੰਭ੍ਰਮ ਹੁੰਦੇ ਹਨ ਕਿ ਹੈਂ! ਗੁਰੂ ਸਿੱਖਾਂ ਅਗੇ ਖੜੋ ਗਿਆ ਹੈ, ਕਹਿੰਦਾ ਹੈ-ਮੈਨੂੰ ਅੰਮ੍ਰਿਤ ਛਕਾਓ! ਸਿੱਖ ਗੁਰੂ ਹੋ ਗਏ, ਗੁਰੂ ਸਿੱਖ ਹੋ ਗਿਆ ਹੈ ? ਪਰ ਅੱਜ ਸੰਸਾ ਪਰਾਂ ਵਾਲਾ ਹੈ ਉਡਦਾ ਆਉਂਦਾ ਤੇ ਉਡਦਾ ਚਲਾ ਜਾਂਦਾ ਤੇ ਵੀਚਾਰ ਫੁਰਦੀ ਹੈ ਕਿ ਕੋਈ ਕੌਤਕ ਹੈ ਸਾਡੀ ਸਮਝੋਂ ਪਰੇ, ਕਲ ਵਾਂਞੂ ਅਸੀਂ ਭੁਲ ਨਾ ਕਰੀਏ ਤੇ ਡਰੀਏ ਨਾ। ਏਧਰ ਪੰਜ ਪਜਾਰੇ ਹੈਰਾਨ ਹਨ, ਅਸਮੰਜਸ ਵਿਚ ਹਨ ਕਿ ਸੇਵਕ ਹੋਕੇ ਸਾਹਿਬ ਨੂੰ ਅਸੀਂ ਅੰਮ੍ਰਿਤ ਛਕਾਈਏ? ਪੰਜਾਂ ਦਾ ਭਗਤੀ ਭਾਵ ਤੇ ਅਤੁੱਟ ਪ੍ਰੇਮ ਇਸ ਗਲ ਨੂੰ ਆਪਣੇ ਪਜਾਰੇ ਦੀ ਬੇ ਅਦਬੀ ਸਮਝਦਾ ਹੈ। ਦੇਖੋ ਕਵੀ ਜੀ ਕਿਵੇਂ ਇਸ ਦਾ ਰੂਪ ਦੱਸਦੇ ਹਨ - ਅਦਭੁਤ ਬਾਣੀ ਸੁਨਿ ਕਾਨ ਮੈ ਹਰਾਨੀ ਹੋਇ ਸਿੰਘਨ ਬਖਾਨੀ 'ਕਹਾਂ ਕਹੋ ਆਪ ਬੈਨ ਕੋ? ਜਾਤਿ ਕੇ ਕਮੀਨ, ਦੀਨ, ਰੰਕ ਹੈਂ ਅਧੀਨ, ਹੀਨ, ਕਾਮ ਕ੍ਰੋਧ ਪੀਨ ਮਨ ਛੀਨ ਹੈ ਨਾ ਚੈਨ ਕੋ। ਬਿਸ਼ਈ ਮਲੀਨ ਜੀਵ ਸਭਿ ਤੇ ਸਦੀਵ ਨੀਵ ਜੰਤੁ ਸੁ ਗਰੀਬ ਹਮ, ਭਲੋ ਗੁਣ ਹੈ ਨ ਕੋ। ਏਹ ਬਲ ਭਯੋ ਤੁਮ ਹਾਥ ਦਯੋ ਸੀਸ ਧਰ, ਨਯੋ ਰੰਗ ਥਿਯੋ ਮਯੋ ਕਿਯੋ ਸੁਖ ਐਨ ਕੋ।' ਦੇਖੋ ਇਸ ਦੇ ਉਤਰ ਵਿਚ ਸ੍ਰੀ ਦਸਮੇਸ਼ ਪਿਤਾ ਜੀ ਕੀ ਫੁਰਮਾਉਂਦੇ ਹਨ - 'ਜੋਤੀ ਰੂਪ ਏਕੰਕਾਰ ਸਭਿ ਕੇ ਅਧਾਰ ਨਿਤ ਆਪ ਨਿਰਾਧਾਰ ਜਾਕੋ ਜਾਨਤ ਅਸ਼ੇਸ਼ ਹੈਂ। ਭਗਤਿ ਅਧੀਨ ਕਾਲ ਛੀਨ ਮਹੀਆਨ ਮਹਾਂ ਤਾਕੋ ਸੁਤ ਜਾਨੋ ਮੋਹਿ ਸਭਿ ਤੇ ਵਿਸ਼ੇਸ਼ ਹੈ। ਸਿਖਨ ਅਧੀਨ ਤਿਵ ਮੋਕਉ ਚੀਨ ਲੇਹੁ ਚਿਤ, ਪੰਥ ਕੇ ਰਚਨ ਕੋ ਹੁਕਮ ਜਗਤੇਸ਼ ਹੈ।' ਅਰਥਾਤ ਜਿਵੇਂ ਪਰਮੇਸੁਰ ਨਿਰਾਧਾਰ ਤੇ ਸ੍ਵਯੰ (ਅਪਣੇ) ਆਧਾਰ ਤੇ ਹੈ ਪਰ ਉਹ ਆਖਦਾ ਹੈ ਕਿ ਮੈਂ ਭਗਤਾਂ ਦੇ ਅਧੀਨ ਹਾਂ[੧] ਤਿਵੇਂ ਮੈਂ ਉਸਦਾ ਪੁਤ ਸਿੱਖਾਂ ਦੇ ਅਧੀਨ ਹਾਂ।

---

੧. ਵਾਹਿਗੁਰੂ ਜੀ ਦਾ ਵਾਕ-'ਮੈਂ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ'॥

ਇਹ ਖਾਲਸਾ ਖੰਡੇ ਦਾ ਅੰਮ੍ਰਿਤ ਛਕ ਕੇ ਜਵਾਨ ਤੇ ਬਲਵਾਨ ਹੋ ਗਿਆ, ਸੈਨਾਪਤੀ ਜੀ ਲਿਖਦੇ ਹਨ- ਦੇ ਖਾਂਡੇ ਕੀ ਪਾਹੁਲ ਤੇਜ਼ ਬਢਾਇਆ। ਜ਼ੋਰਾਵਰ ਕਰ ਸਿੰਘ ਹੁਕਮ ਵਰਤਾਇਆ। ਸੈਨਾਪਤ ਜੀ ਦੱਸਦੇ ਹਨ ਕਿ ਖਾਲਸੇ ਨੂੰ ਮੂਰਤੀਮਾਨ ਕਰਕੇ ਗੁਰੂ ਜੀ ਨੇ ਰਹਿਤ ਐਉਂ ਦੱਸੀ :- ਕੀਏ ਜਦ ਬਚਨ ਸਤਿਗੁਰੂ ਕਾਰਨ ਕਰਨ 'ਸਰਬ ਸੰਗਤ ਆਦਿ ਅੰਤ ਮੇਰਾ ਖਾਲਸਾ। ਮਨੇਗਾ ਹੁਕਮ ਸੋ ਤੋ ਹੋਵੇਗਾ ਸਿੱਖ ਸਹੀ, ਨ ਮਾਨੇਗਾ ਹੁਕਮ ਸੋ ਤੋ ਹੋਵੇਗਾ ਬਿਹਾਲਸਾ। ਪਾਂਚ ਕੀ ਕੁਸੰਗਤ ਤਜਿ ਸੰਗਤ ਸੋ ਪ੍ਰੀਤ ਕਰੇ ਦਯਾ ਔਰ ਧਰਮ ਧਾਰ ਤਜਾਗੇ ਸਭ ਲਾਲਸਾ। ਹੁੱਕਾ ਨਹੀਂ ਪੀਵੇ, ਸੀਸ ਦਾੜ੍ਹੀ ਨਾ ਮੁੰਡਾਵੈ, ਸੋ ਤੋ ਵਾਹਿਗੁਰੂ ਵਾਹਿਗੁਰੂ ਗੁਰੂ ਜੀ ਕਾ ਖਾਲਸਾ। ਪੁਨਾ : ਖਾਲਸਾ ਖਾਸ ਕਹਾਵੈ ਸੋਈ, ਜਾ ਕੇ ਹਿਰਦੇ ਭਰਮ ਨਾ ਹੋਈ। ਭ੍ਰਮ ਭੇਖ ਤੇ ਰਹੈ ਨਿਆਰਾ। ਸੋ ਖਾਲਸ ਸਤਿਗੁਰੂ ਹਮਾਰਾ।

ਫੇਰ ਆਪ ਦੱਸਦੇ ਹਨ ਕਿ ਖਾਲਸਾ ਦੇ ਆਦਰਸ਼ ਵਿਚ ਪਰਮੇਸ਼ਰ ਜੀ ਦਾ ਭਜਨ ਇਕ ਮੁੱਖ ਅਸੂਲ ਸਾਹਿਬ ਜੀ ਨੇ ਦ੍ਰਿੜ੍ਹ ਕੀਤਾ ਸੀ- ਜਿਨ ਜਿਨ ਉਪਜਤਿ ਨਾਮ ਧੁਨਿ ਤਿਨ ਜਨ ਨਿਰਮਲ ਰੀਤਿ। ਭਜ ਗੋਬਿੰਦ ਭਏ ਖਾਲਸਾ ਜਿਨ ਅੰਤਰਿ ਪਰਤੀਤ। ਪੁਨਾ- ਜਹਿ ਦੂਤਨ ਕੋ ਤ੍ਰਾਸ ਪਰਤ ਜਮ ਜਾਲਸਾ। ਸਾਚਾ ਨਾਮ ਪੁਨੀਤ ਓਟ ਭਈ ਢਾਲਸਾ। ਬਿਨਸੇ ਸਗਲ ਕਲੇਸ਼ ਗਯੇ ਜੰਜਾਲਸਾ। ਚੂਕਿਓ ਆਵਨ ਜਾਨ ਮਿਟੀ ਸਭ ਲਾਲਸਾ। ਖਾਲਸ ਜਪ ਗੋਬਿੰਦ ਭਯੋ ਹੈ ਖਾਲਸਾ।

ਖਾਲਸੇ ਦੀ ਕਮਾਈ ਜੋ ਸਤਿਗੁਰੂ ਜੀ ਨੇ ਦੱਸੀ, ਸੈਨਾਪਤ ਜੀ ਨੇ ਐਉਂ ਲਿਖੀ ਹੈ--

ਬਚਨ ਕੀਓ ਕਰਨਹਾਰ, ਸੰਤਨ ਕੀਓ ਬਿਚਾਰ, ਸੁਪਨੋ ਸੰਸਾਰ ਜਾਨ ਕਾਹੇ ਲਪਟਾਈਐ।<br>
ਬਿਖਿਅਨ ਸੋਂ ਤਜ ਸਨੇਹ, ਸਤਿਗੁਰ ਕੀ ਸਿੱਖ ਲੇਹਿ, ਬਿਨਸੈ ਛਿਨ ਮਾਂਹਿ ਦੇਹਿ ਜਮਪੁਰਿ ਨ ਜਾਈਐ।<br>
ਸੀਸ ਨ ਮੁਡਾਵੈ ਮੀਤ, ਹੁੱਕਾ ਤਜਿ ਭਲੀ ਰੀਤਿ, ਮਨ ਮੈਂ ਕਰਿ ਪ੍ਰੇਮ ਪ੍ਰੀਤ, ਸੰਗਤ ਮੇਂ ਜਾਈਐ।<br>
ਜੀਵਨ ਦਿਨ ਚਾਰ ਸਮਝ ਦੇਖ, ਬੂਝਿ, ਮਨ ਵਿਚਾਰ, ਵਾਹਿਗੁਰੂ ਗੁਰੂ ਜੀ ਕਾ ਖਾਲਸਾ ਕਮਾਈਐ।

(ਗੁ:ਸ਼ੋਭਾ)

ਇਹ ਕਹਿਕੇ ਸੰਤ ਚੁਪ ਹੋ ਗਏ। ਥੋੜੀ ਦੇਰ ਬਾਦ ਬੋਲੇ : ਖਾਲਸਾ ਜੀ! ਆਪ ਜੀ ਅਗੇ ਏਸ ਸਰੀਰ ਨੇ ਕਲਗੀਆਂ ਵਾਲੇ ਦੇ ਸੱਤ ਪਰਤਾਵੇ ਕਰਕੇ ਖਾਲਸਾ ਸਾਜਣਾ ਤੇ ਖਾਲਸੇ ਦਾ ਆਦਰਸ਼ ਧਰਿਆ ਹੈ, ਅਪਣੀ ਬੋਲੀ ਵਿਚ ਨਹੀਂ, ਕਿਸੇ ਮਗਰੋਂ ਹੋਏ ਗੁਣੀ ਦੇ ਅਖਰਾਂ ਵਿਚ ਨਹੀਂ, ਪਰ ਅਖੀਂ ਦੇਖਣ ਵਾਲੇ ਦਰਬਾਰ ਵਿਚ ਰਹਿਣ ਵਾਲੇ ਪਰਮ ਵਿਦਵਾਨ ਤੇ ਚੋਟੀ ਦੇ ਕਵੀ ਦਾ ਲੇਖ ਲਿਖਿਆ ਹੋਇਆ ਤੇ ਸ੍ਰੀ ਕਲਗੀਧਰ ਜੀ ਦਾ ਅਪਣਾ ਉਚਾਰਨ ਕੀਤਾ ਹੋਇਆ ਵਾਕ। ਇਸ ਲਈ ਕਿ ਸਾਡੇ ਸਾਰਿਆਂ ਦੀਆਂ ਅੱਖਾਂ ਅਗੇ ਸਦਾ ਤਾਜ਼ਾ ਰਹੇ ਖਾਲਸਾ ਦਾ ਆਦਰਸ਼। ਜਿਵੇਂ ਸਾਰਾ ਦਿਨ ਪਾਂਧੇ ਤੇ ਹੋਰ ਹੋਰ ਕੁਛ ਪੜ੍ਹਦੇ ਬੱਚੇ ਲੌਢੇ ਪਹਿਰ ਪਹਾੜਿਆਂ ਦੀ ਮੁਹਾਰਨੀ ਦੁਹਰਾਉਂਦੇ ਹਨ ਤਾਂ ਜੋ ਤਾਜ਼ਾ ਰਹੇ ਹਿਸਾਬ ਦਾ ਏਹ ਗੁਰ। ਤਿਵੇਂ ਜੇ ਅਸੀਂ ਉਪਰਲੇ ਵਾਕਾਂ ਨੂੰ ਅੱਖਾਂ ਅਗੇ ਰਖਾਂਗੇ ਤਾਂ ਤਾਜ਼ਾ ਰਹੇਗਾ ਆਦਰਸ਼ ਸਦਾ ਸਾਡੇ ਨੈਣਾਂ ਅੱਗੇ।

ੴ

# ੬. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਾਲੀਮ*

ਲਛਮਣ ਝੂਲਾ। ਵੈਰਾਗ। ਮਾਇਆ ਦੀ ਪ੍ਰਬਲਤਾ ਤੋਂ ਬਚਾਉ। ਪੱਕ ਵੈਰਾਗ ਹੋਏ ਬਿਨਾ ਅਤੀਤ ਹੋਣਾ ਨਹੀਂ ਸਉਜਦਾ। 'ਆਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ, ਪੜ੍ਹਕੇ ਮਗਨ ਰਹਿਣ ਵਾਲੇ ਸਿਖ ਦੀ ਕਥਾ। ਮਥੋ ਮੁਰਾਰੀ, ਭਾਈ ਗੁਰਮੁਖ ਸਿੰਘ ਮਹੰਤ, ਭਾਈ ਖੇਮ ਚੰਦ ਸ਼ਾਹਜੀਵਦੇ ਵਾਲੇ। ਭਾਈ ਦਰਬਾਰੀ, ਭਾਈ ਮੂਲ ਚੰਦ ਸੇਵਾ ਪੰਥੀ। ਅਨੰਦ ਸਿੰਘ ਦਾ ਵੈਰਾਗ। ਸਿਖੀ ਜੀਵਨ ਪ੍ਰੇਮ, ਭਗਤੀ ਉਪਕਾਰ ਦਾ, ਗ੍ਰਿਹਸਤ ਉਦਾਸ: ਕੁਰਬਾਨੀ ਦਾ। ਅਕਾਲੀ (ਕਨਿੰਘਮ ਦੀ ਸਾਖੀ)। ਸੰਤ ਸਵਾਇਆ ਸਿੰਘ।

ਕੁਛ ਦਿਨ ਮੋਤੀ ਚੂਰ ਦੇ ਡਾਕ ਬੰਗਲੇ ਸੰਤਾਂ ਦਾ ਨਿਵਾਸ ਰਿਹਾ ਤੇ ਸੁਹਣੀ ਵਾਰਤਾਲਾਪ ਹੁੰਦੀ ਰਹੀ ਕਿ ਇਕ ਦਿਨ ਜੰਗਲਾਤ ਦੇ ਅਫਸਰ ਮਿਸਟਰ "ਰੀਗੋ" ਫੇਰ ਆ ਗਏ। ਇਨ੍ਹਾਂ ਨੇ ਆਖਿਆ ਕਿ ਚਲੋ ਕੁਛ ਦਿਨ ਲਛਮਣ ਝੂਲੇ ਦੇ ਡਾਕ ਬੰਗਲੇ ਚੱਲ ਰਹੀਏ ਤੇ ਗੰਗਾ ਦੇ ਵਗਦੇ ਨੀਲੇ ਨੀਲੇ ਪਰਵਾਹ ਦਾ ਦਰਸ਼ਨ ਵੇਖੀਏ ਜੋ ਨਜ਼ਾਰਾ ਬੀ ਮਨਮੋਹਣਾ ਹੈ ਤੇ ਸਾਈਂ ਦੀ ਕੁਦਰਤ ਦੀ ਵਿਸ਼ਾਲਤਾ ਦੀ ਇਕ ਦੀਦਾਰ ਹੈ। ਮੈਂ ਵੀ ਕੁਛ ਦਿਨਾਂ ਦੀ ਛੁੱਟੀ ਆਂਦੀ ਹੈ ਤੇ ਓਥੇ ਏਕਾਂਤ ਦੇ ਨਾਲ ਆਪ ਸਾਹਿਬਾਂ ਦੇ ਬਚਨ ਬਿਲਾਸ ਦਾ ਸਤਿਸੰਗ ਪ੍ਰਾਪਤ ਹੋਵੇਗਾ।

ਗਲ ਕੀ ਇਸ ਤਰ੍ਹਾਂ ਦੀ ਸਰਸਰੀ ਵੀਚਾਰ ਮਗਰੋਂ ਮੋਟਰ ਤੇ ਚੜ੍ਹ ਕੇ ਟੁਰ ਪਏ ਤੇ ਰਿਖੀਕੇਸ਼ ਹੁੰਦੇ ਹੋਏ ਲਛਮਣ ਝੂਲੇ ਪਹੁੰਚ ਪਏ। ਮੋਟਰ ਦਾ ਟਿਕਾਣਾ ਤਾਂ ਉਰਾਰ ਕੀਤਾ ਤੇ ਆਪ ਉਸ ਪੁਲ ਉਪਰੋਂ ਜਿਸ ਨੂੰ 'ਝੂਲਾ' ਆਖਦੇ ਹਨ, ਗੰਗਾ ਦੇ ਸਹਿਜੇ ਸਹਿਜੇ ਵਗਦੇ ਪਰ ਅਡੋਲ ਦਿਸਦੇ ਪੇਹਨ ਤੋਂ ਪਾਰ ਹੋ ਗਏ। ਕਦੇ ਏਥੇ ਰੱਸਿਆਂ ਦਾ ਪੁਲ ਹੁੰਦਾ ਸੀ, ਜੋ ਉਤੋਂ ਤੁਰਕੇ ਲੰਘਦਿਆਂ ਬਹੁਤ ਝੂਲਦਾ ਸੀ, ਜਿਸ ਕਰਕੇ ਝੂਲਾ ਆਖਦੇ ਹਨ। ਹੁਣ ਲੋਹੇ ਦਾ ਪੁਲ ਹੈ, ਪਰ ਚੌੜਾ ਤੋਟਾ ਹੈ ਤੇ ਦੁਵੱਲੀ ਥੰਮ੍ਹਿਆ ਨਾਲ ਕੱਸਿਆ ਹੈ। ਵਿਚਾਲੇ ਕੋਈ ਕੋਠੀ, ਥੰਮ੍ਹਾ, ਆਸਰਾ ਨਹੀਂ ਹੈ। ਲਛਮਣ ਨਾਉਂ, ਲੋਕੀ ਦੱਸਦੇ ਹਨ ਕਿ ਤਾਂ ਪਿਆ ਹੈ ਜੋ ਕਦੇ ਏਥੇ ਸ੍ਰੀ ਰਾਮ ਚੰਦਰ ਜੀ ਦੇ ਛੋਟੇ ਭਰਾਤਾ ਲਛਮਨ ਜੀ ਆਕੇ ਰਹੇ ਸਨ, ਉਨ੍ਹਾਂ ਨੂੰ ਸਰੀਰ ਦੇ ਸਨੇ ਸਨੇ ਖੈ ਹੁੰਦੇ ਜਾਣ ਦੀ ਖੇਚਲ ਹੋ ਗਈ ਸੀ ਤੇ ਵੇਦਾਂ ਨੇ ਇਹ ਨਿਰਮਲ ਪੌਣ ਤੇ ਸ੍ਵਛ ਜਲ ਦਾ ਕਿਨਾਰਾ ਰਾਜ਼ੀ ਹੋ ਜਾਣ ਲਈ ਚੁਣਕੇ ਰਹਿਣ ਲਈ ਦੱਸਿਆ ਸੀ ਤੇ ਆਪ ਜੀ ਏਥੇ ਰਹੇ ਸਨ। ਯਾ ਇਉਂ ਹੋਵੇ ਕਿ ਝੂਲੇ ਦੀ ਸ਼ਕਲ ਦਾ ਪੁਲ ਪਹਿਲੇ ਪਹਿਲੇ ਏਥੇ ਬਣਾਉਣ ਦੀ ਵਿਉਂਤ ਸ੍ਰੀ ਲਛਮਣ ਜੀ ਨੇ ਹੀ ਵਿਉਂਤੀ ਹੋਵੇ, ਇਸ ਕਰਕੇ ਉਨ੍ਹਾਂ ਦੇ ਨਾਮ ਤੇ ਇਹ ਥਾਂ ਹੁਣ ਤਾਂਈਂ ਵਜਦਾ ਹੈ। ਲਛਮਣ ਝੂਲੇ ਤੋਂ ਪਾਰ ਥੋੜੀ ਵਿੱਥ ਤੇ ਪਹਾੜ ਹੈ ਜਿਸ ਦੀ ਵੱਖੀ ਵਿਚ ਅਜਬ ਨਜ਼ਾਰੇ ਦੇ ਦਰਸ਼ਨ ਕਰਾਉਣ ਵਾਲਾ ਡਾਕ ਬੰਗਲਾ ਹੈ। ਕੁਛ ਚੜ੍ਹਾਈ ਚੜ੍ਹਕੇ ਇਸ ਦੇ ਬਰਾਂਡੇ ਵਿਚੋਂ ਨਦੀ ਦਾ ਝਾਕਾ ਤੇ ਦੁਆਲੇ ਦਾ ਨਜ਼ਾਰਾ ਇਕ ਵੇਰ ਤਾਂ ਸਹਜ ਸੁਆਂ ਦੇ ਅਰੂਪ ਰੂਪ ਨੂੰ ਰੂਪਵਾਨ

---

*ਇਹ ਲੇਖ ਗੁਰਪੁਰਬ ਪੋਹ ਸੁਦੀ ਸਪਤਮੀ ਸੰ: ਗੁ: ਨਾ: ਸਾ: ੪੭੭ ਜਨਵਰੀ ੧੯੪੬ ਨੂੰ ਖਾ: ਟੈ: ਸੁਸਾਇਟੀ ਦੁਆਰਾ ਪ੍ਰਚਾਰਤ ਹੋਯਾ ਸੀ।

ਹੈ ਕਿ ਵੈਰਾਗ ਪੱਕਾ ਹੋਏ ਬਿਨਾਂ ਅਤੀਤ ਹੋਣਾ ਸਉਜਦਾ ਨਹੀਂ। ਇਹੋ ਆਪ ਨੇ ਅਗਲੇ ਦਿਨ ਜੋ ਇਕ ਸਿੱਖ ਸੰਤ ਅਰ ਉਨ੍ਹਾਂ ਤੋਂ ਸਿੱਖਜਾ ਲੈਕੇ ਬਣੇ ਘਰ ਬਾਰ ਤਿਆਗ ਕੇ ਉਨ੍ਹਾਂ ਦੇ ਮਗਰ ਲੱਗੇ ਜਗਜਾਸੂ ਦੀ ਵਾਰਤਾ ਸੁਣਾਈ ਸੀ, ਕਣਕ ਵਾਲੀ, ਉਹ ਸੀ ਪ੍ਰਪੱਕ ਵੈਰਾਗ ਦੀ*।

ਸੰਤ-ਉਹੋ ਹੀ ਜੀਓ ਜੀ! ਜੇ ਜੀਵ ਵੈਰਾਗ ਕਰੇ ਤਾਂ ਆਤਮਾ ਸੁਖੀ, ਜੇ ਰਾਗ ਕਰੇ ਤਾਂ ਮਾਇਆ ਸੁਖੀ। ਪਰ ਵੈਰਾਗ ਤੀਬਰ ਹੋਵੇ ਤਾਂ ਪਕਦਾ ਹੈ ਜੇ ਸਤਿਸੰਗ ਨੂੰ ਪ੍ਰਾਪਤ ਹੋਵੇ। ਮੈਂ ਆਪ ਜੀ ਨੂੰ ਇਕ ਹੋ ਬੀਤੀ ਵਾਰਤਾ ਸੁਣਾਉਂਦਾ ਹਾਂ। ਸਾਡੇ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਇਕ ਅਨਪੜ੍ਹ, ਮੂਲੋਂ ਸਿੱਧਾ ਸਾਦਾ ਲਗਦਾ ਸਿੱਖ ਆਇਆ। ਅਰਜ਼ ਕੀਤੀਓਸੁ: ਪਾਤਸ਼ਾਹ! ਜਗਤ ਨੇ ਤਾਂ ਰਹਿਣਾ ਨਹੀਂ ਪਿਆ ਦਿੱਸਦਾ ਹੈ, ਤੇ ਮੈਂ ਸਤਿਸੰਗ ਵਿਚ ਸੁਣਿਆਂ ਹੈ ਕਿ 'ਮੈਂ' ਨੇ ਮਰਨਾ ਨਹੀਂ, ਪਰ ਮੈਂ ਸੁਖੀ ਨਹੀਂ ਹਾਂ। ਦੁਖੀ ਰਹਾਂ ਤਾਂ 'ਨਾ ਮਰਕੇ' ਮੈਂ ਕੀ ਲੈਣਾ ਹੈ?

ਪਾਤਸ਼ਾਹ! ਜੇ 'ਮੈਂ' 'ਮਰਨਹਾਰ' ਨਹੀਂ ਤੇ ਦੁਖੀ ਹਾਂ ਤਾਂ 'ਦੁਖੀ ਅਮਰਨਹਾਰ' ਹੋਣੋਂ ਮੈਨੂੰ ਭੈ ਲਗਦਾ ਹੈ। ਮੇਰਾ ਇਹ ਭੈ ਦੂਰ ਕਰੋ। ਜੇ ਮੈਂ ਮਰਕੇ ਬੀ ਨਹੀਂ ਮਰਨਾ ਤਾਂ ਸੁਖੀ ਹੋਕੇ ਮਰਾਂ ਜੋ ਸੁਖੀ ਜੀਵਾਂ।

ਗੁਰੂ ਜੀ ਬੋਲੇ:-ਸਿੱਖਾਂ ਤੂੰ ਤਾਂ ਗਜਾਨੀਆਂ ਵਾਂਕੂ ਕੂੰਦਾ ਹੈਂ, ਕੁਛ ਪੜ੍ਹਿਆ ਹੈਂ?

ਸਿੱਖ ਨੇ ਕਿਹਾ:-ਜੀ ਨਹੀਂ, ਮੈਨੂੰ ਤਾਂ ਅੱਖਰ ਬੋਧ ਬੀ ਨਹੀਂ।

ਗੁਰੂ ਜੀ ਲਖ ਗਏ ਕਿ ਇਸ ਨੂੰ ਸਤਿਸੰਗ ਵਿਚ ਵੈਰਾਗ ਪ੍ਰਾਪਤ ਹੋ ਗਿਆ ਹੈ। ਸਾਡੇ ਇਤਿਹਾਸ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਉਸ ਨੂੰ ਆਖਿਆ:-

ਗੁਰੂ ਕਹਜੋ ਤੂੰ ਧੰਨ ਮਹਾਨਾ॥ ਭਯੋ ਵਿਰਾਗ ਜਗਤ ਦੁਖ ਮਾਨਾ॥ (ਸੂ: ਪ੍ਰ:)

ਫੇਰ ਗੁਰੂ ਜੀ ਨੇ ਇਕ ਗ੍ਰੰਥੀ ਨੂੰ ਬੁਲਾਕੇ ਆਗਜਾ ਕੀਤੀ ਕਿ ਇਸ ਸਿੱਖ ਨੂੰ ਗੁਰਮੁਖੀ ਅਖਰ ਪੜ੍ਹਾਓ, ਫੇਰ ਬਾਣੀ ਪੜਨੀ ਸਿਖਾਓ, ਫੇਰ ਸਾਡੇ ਪਾਸ ਲੈ ਆਓ। ਕੁਛ ਸਮੇਂ ਬਾਦ ਗੁਰੂ ਜੀ ਨੇ ਗ੍ਰੰਥੀ ਨੂੰ ਬੁਲਾਕੇ ਪੁੱਛਿਆ ਕਿ ਭਾਈ ਜੋ ਅਨਪੜ੍ਹ ਪਰ ਵੈਰਾਗੀ ਸਿੱਖ ਤੇਰੇ ਸਪੁਰਦ ਕੀਤਾ ਸੀ, ਕਿਥੇ ਹੈ? ਗ੍ਰੰਥੀ ਨੇ ਕਿਹਾ : ਸਚੇ ਪਾਤਸ਼ਾਹ ਓਹ ਗੁਰਮੁਖੀ ਪੜ੍ਹ ਗਿਆ ਸੀ। ਫਿਰ ਉਸ ਨੂੰ ਮੈਂ ਗੁਰਬਾਣੀ ਦੀ ਪੋਥੀ 'ਆਨੰਦ' ਸਾਹਿਬ ਦੀ ਲਾ ਦਿਤੀ ਸੀ। ਪਹਿਲੀ ਤੁਕ ਆਈ "ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ।' ਇਹ ਤੁਕ ਪੜ੍ਹਕੇ ਉਸਨੇ ਮੁੜ ਪੜ੍ਹੀ, ਮੁੜ ਪੜ੍ਹੀ, ਫੇਰ ਚੁਪ ਕਰ ਗਿਆ। ਮੈਂ ਕਿਹਾ ਅਗੇ ਪੜ੍ਹ। ਉਸ ਨੇ ਫੇਰ ਇਹੋ ਤੁਕ ਪੜ੍ਹੀ। ਜਿੰਨੀ ਵੇਰ ਮੈਂ ਕਿਹਾ ਅਗੇ ਪੜ੍ਹ, ਅਗੋਂ ਉਹ ਇਹੋ ਤੁਕ ਪੜ੍ਹੇ, ਫੇਰ ਅਖਾਂ ਮੀਟ ਲਵੇ ਤੇ ਚਿਹਰਾ ਕੁਛ ਸੁਹਣੀ ਭਾ ਵਿਚ ਆ ਜਾਵੇ। ਇੰਝ ਹੀ ਉਹ ਮੇਰੇ ਪਾਸੋਂ ਉਠ ਗਿਆ, ਮੁੜ ਨਹੀਂ ਆਇਆ। ਤਾਂ ਸਤਿਗੁਰਾਂ ਨੇ ਇਕ ਸਿੱਖ ਨੂੰ ਆਗਿਆ ਕੀਤੀ ਕਿ ਜਾਓ ਉਸ ਨੂੰ ਟੋਲਕੇ ਲਿਆਓ। ਸਿੱਖ ਉਸ ਨੂੰ ਟੋਲਕੇ ਲੈ ਆਇਆ ਤਾਂ ਗੁਰੂ ਸਾਹਿਬ ਜੀ ਨੇ ਪੁੱਛਿਆ : ਸੁਣਾ ਬਈ ਸਿੱਖਾਂ! ਤੈਨੂੰ ਪੜ੍ਹਨੇ ਪਾਇਆ ਸੀ, ਕੀ ਕੁਛ ਪੜ੍ਹਿਆ ਹੈਂ? ਸਿੱਖ ਨੇ ਮਤਵਾਲੇ ਨੈਣ ਖੋਹਲੇ ਤੇ ਅਰਦਾਸ ਕੀਤੀ: ਦਾਤਾ ਮੇਰੇ! ਮੇਰੇ ਗੁਰੂ! ਮੇਰੇ ਆਪਣੇ ਗੁਰੂ! ਮੈਂ ਪੜ੍ਹਿਆ ਹੈ, ਮੈ ਤੈਨੂੰ ਪਾ ਲਿਆ ਹੈ, ਅਨੰਦ ਹੋ ਗਿਆ ਹਾਂ। ਆਨੰਦ ਭਇਆ ਮੇਰੀ ਮਾਏ ਸਤਿਗੁਰੂ ਮੈਂ ਪਾਇਆ।

ਗੁਰੂ ਜੀ-ਕਿਵੇਂ ਬਈ, ਕੁਛ ਸਮਝਾ ਤਾਂ ਸਹੀ।

ਸਿੱਖ-ਜਾਣੀ ਜਾਣ ਹੋ ਜੀਓ! ਜਗਤ ਮੇਰਾ ਨਹੀਂ, ਇਹ ਮੈਂ ਸਮਝਕੇ ਘਰ ਛੱਡਿਆ ਸੀ

*ਦੇਖੋ ਸੰਤ ਬਿਮਲਾ ਸਿੰਘ ਭਾਗ ਪਹਿਲੇ ਦਾ ਪੰਨਾ ੨੪੮-੨੪੯ ਲੇਖ 'ਗੁਰੂ ਨਾਨਕ ਦੇਵ ਜੀ ਦੀ ਤਾਲੀਮ'।

ਤੇ ਮੂਰਤੀਮਾਨ ਕਰ ਦਿੱਤਾ। ਛੇ ਪਰਤਾਵੇ ਹੋ ਚੁਕੇ ਸੇ। ਹੁਣ ਇਕ ਪਰਤਾਵਾ ਬਾਕੀ ਸੀ, ਉਹ ਸੀ ਗੁਰੂ ਦੀ ਆਪਣੀ ਪ੍ਰੀਖਜਾ। ਗੁਰੂ ਪੂਰਨ ਹੈਸੀ, ਪੂਰਨ ਹੈ, ਪੂਰਨ ਰਹੇਗਾ। ਸਾਡੀ ਪਰੀਭਾਖਾ ਵਿਚ ਗੁਰੂ ਉਸਤਾਦ ਮਾਤ੍ਰ ਦਾ ਨਾਮ ਨਹੀਂ, ਪਰ 'ਵਾਹਿਗੁਰੂ ਜਜੋਤਿ' ਦਾ, ਜੋ ਪੂਰਨ ਪੁਰਖ ਦਸਾਂ ਸਤਿਗੁਰਾਂ ਵਿਚ ਟਿਕੀ ਉਸ ਦਾ ਨਾਮ ਹੈ ਗੁਰੂ। "ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ" ਅਭੁਲ ਨੂੰ ਕੌਣ ਪਰਖੇ, ਪੂਰੇ ਨੂੰ ਪਰਖਣਾ ਕਿਸ ਦਾ ਬਲ ਤੇ ਲੋੜ ਕਾਹਦੀ। ਪਰ ਕੌਤਕੀ ਦਾਤਾ ਗੁਰੂ ਨਾਨਕ ਵਲ ਤੱਕ ਰਿਹਾ ਹੈ, ਜਦੋਂ ਸਿੱਖੀ ਪਰਖੀ ਤੇ ਸ੍ਰੀ ਪਾਵਨ ਲਹਿਣਾ ਜੀ ਪੂਰੇ ਉਤਰੇ ਤਾਂ ਗੁਰੂ ਨਾਨਕ ਨੇ ਆਪ ਨੂੰ ਪਰਖਿਆ ਆਪੇ ਆਪਣੇ ਅਲੱਖ ਤ੍ਰੀਕੇ ਨਾਲ, ਤੇ ਸਾਨੂੰ ਕਿਵੇਂ ਦਿੱਸਿਆ ਜਦੋਂ 'ਸਿੱਖ ਲਹਿਣਾ' ਜੀ ਨੂੰ ਅਪਣੀ ਜੋਤਿ ਦੇ ਕੇ ਗੁਰੂ ਬਣਾ ਲਿਆ ਹੈ। ਪੂਰੇ ਉਤਰੇ ਨੂੰ ਗੁਰਤਾ ਦੇ ਦੇਣੀ ਇਹ ਸੀ ਪੂਰੇ ਗੁਰੂ ਦਾ ਸਾਡੇ ਨੈਣਾਂ ਵਿਚ ਪੂਰਾ ਉਤਰਨਾ। ਅੱਜ ਪੂਰਿਆਂ ਉਤਰਿਆਂ ਨੂੰ ਦਸਮੇ ਜਾਮੇ ਨੇ ਅੰਮ੍ਰਿਤ ਛਕਾ ਕੇ ਅਪਣੇ ਤੁੱਲ ਬਣਾ ਲਿਆ ਹੈ। ਤੁੱਲਤਾ ਬਖਸ਼ਣੀ ਗੁਰੂ ਦਾ ਆਪੇ ਆਪ ਕੀਤੇ ਅਪਣੇ ਪਰਤਾਵੇ ਦੀ ਪੂਰਣਤਾ ਹੈ। ਪਰ ਅਜ ਏਥੇ ਹੀ ਬੱਸ ਨਹੀਂ ਕਰ ਰਿਹਾ। ਔਹ ਦੇਖੋ ਸਿੰਘਾਸਨ ਤੋਂ ਛਾਲ ਮਾਰ ਕੇ ਥੱਲੇ ਆ ਖਲੋਤਾ ਹੈ ਤੇ ਪੰਜਾਂ ਨੂੰ ਆਖਦਾ ਹੈ, ਤੁਸੀਂ 'ਪੰਜ' ਮੇਰਾ ਰੂਪ ਹੋ, ਹੁਣ ਮੇਰੇ ਵਾਂਙੂ ਅੰਮ੍ਰਿਤ ਤਜਾਰ ਕਰੋ ਤੇ ਮੈਨੂੰ ਛਕਾਓ। ਗੁਰੂ ਨੇ ਸਿੱਖੀ ਪਰਖੀ, ਸਿੱਖੀ ਪੂਰੀ ਨਿਕਲੀ ਤਦ ਗੁਰੂ ਦੀ ਪੂਰਣਤਾ ਦੇਖੋ ਕਿ ਸਿੱਖੀ ਵਿਚ, ਸਿੱਖੀ ਨੂੰ ਤੁੱਲਤਾ ਦੇਣ ਵਿਚ ਦਰੇਗ਼ ਨਹੀਂ ਕੀਤਾ, ਇਥੋਂ ਤਾਈਂ ਕਿ ਹੁਣ ਪੂਰੀ ਸਿੱਖੀ ਅਗੇ ਦਾਤਾ ਆਪ ਖੜੋ ਗਿਆ ਹੈ, ਆਪਾ ਸਾਰਾ ਵਾਰ ਰਿਹਾ ਹੈ ਸਿੱਖੀ ਉਤੇ। ਹੈ ਨਾ, 'ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀਂ' ਇਹ ਵਾਕ ਸੁਣ ਕੇ ਸੰਗਤ ਵਿਚ ਫੇਰ ਅਚਰਜ ਛਾ ਗਿਆ ਹੈ, ਸੰਭ੍ਰਮ ਹੁੰਦੇ ਹਨ ਕਿ ਹੈਂ! ਗੁਰੂ ਸਿੱਖਾਂ ਅਗੇ ਖੜੋ ਗਿਆ ਹੈ, ਕਹਿੰਦਾ ਹੈ-ਮੈਨੂੰ ਅੰਮ੍ਰਿਤ ਛਕਾਓ! ਸਿੱਖ ਗੁਰੂ ਹੋ ਗਏ, ਗੁਰੂ ਸਿੱਖ ਹੋ ਗਿਆ ਹੈ ? ਪਰ ਅੱਜ ਸੰਸਾ ਪਰਾਂ ਵਾਲਾ ਹੈ ਉਡਦਾ ਆਉਂਦਾ ਤੇ ਉਡਦਾ ਚਲਾ ਜਾਂਦਾ ਤੇ ਵੀਚਾਰ ਫੁਰਦੀ ਹੈ ਕਿ ਕੋਈ ਕੌਤਕ ਹੈ ਸਾਡੀ ਸਮਝੋਂ ਪਰੇ, ਕਲ ਵਾਂਙੂ ਅਸੀਂ ਭੁਲ ਨਾ ਕਰੀਏ ਤੇ ਡਰੀਏ ਨਾ। ਏਧਰ ਪੰਜ ਪਜਾਰੇ ਹੈਰਾਨ ਹਨ, ਅਸਮੰਜਸ ਵਿਚ ਹਨ ਕਿ ਸੇਵਕ ਹੋਕੇ ਸਾਹਿਬ ਨੂੰ ਅਸੀਂ ਅੰਮ੍ਰਿਤ ਛਕਾਈਏ? ਪੰਜਾਂ ਦਾ ਭਗਤੀ ਭਾਵ ਤੇ ਅਤੁੱਟ ਪ੍ਰੇਮ ਇਸ ਗਲ ਨੂੰ ਆਪਣੇ ਪਜਾਰੇ ਦੀ ਬੇ ਅਦਬੀ ਸਮਝਦਾ ਹੈ। ਦੇਖੋ ਕਵੀ ਜੀ ਕਿਵੇਂ ਇਸ ਦਾ ਰੂਪ ਦੱਸਦੇ ਹਨ - ਅਦਭੁਤ ਬਾਣੀ ਸੁਨਿ ਕਾਨ ਮੈ ਹਰਾਨੀ ਹੋਇ ਸਿੰਘਨ ਬਖਾਨੀ 'ਕਹਾਂ ਕਹੋ ਆਪ ਬੈਨ ਕੋ? ਜਾਤਿ ਕੇ ਕਮੀਨ, ਦੀਨ, ਰੰਕ ਹੈਂ ਅਧੀਨ, ਹੀਨ, ਕਾਮ ਕ੍ਰੋਧ ਪੀਨ ਮਨ ਛੀਨ ਹੈ ਨਾ ਚੈਨ ਕੋ। ਬਿਸ਼ਈ ਮਲੀਨ ਜੀਵ ਸਭਿ ਤੇ ਸਦੀਵ ਨੀਵ ਜੰਤੁ ਸੁ ਗਰੀਬ ਹਮ, ਭਲੋ ਗੁਣ ਹੈ ਨ ਕੋ। ਏਹ ਬਲ ਭਯੋ ਤੁਮ ਹਾਥ ਦਯੋ ਸੀਸ ਧਰ, ਨਯੋ ਰੰਗ ਥਿਯੋ ਮਯੋ ਕਿਯੋ ਸੁਖ ਐਨ ਕੋ।' ਦੇਖੋ ਇਸ ਦੇ ਉਤਰ ਵਿਚ ਸ੍ਰੀ ਦਸਮੇਸ਼ ਪਿਤਾ ਜੀ ਕੀ ਫੁਰਮਾਉਂਦੇ ਹਨ - 'ਜੋਤੀ ਰੂਪ ਏਕੰਕਾਰ ਸਭਿ ਕੇ ਅਧਾਰ ਨਿਤ ਆਪ ਨਿਰਾਧਾਰ ਜਾਕੋ ਜਾਨਤ ਅਸ਼ੇਸ਼ ਹੈਂ। ਭਗਤਿ ਅਧੀਨ ਕਾਲ ਛੀਨ ਮਹੀਆਨ ਮਹਾਂ ਤਾਕੋ ਸੁਤ ਜਾਨੋ ਮੋਹਿ ਸਭਿ ਤੇ ਵਿਸ਼ੇਸ਼ ਹੈ। ਸਿਖਨ ਅਧੀਨ ਤਿਵ ਮੋਕਉ ਚੀਨ ਲੇਹੁ ਚਿਤ, ਪੰਥ ਕੇ ਰਚਨ ਕੋ ਹੁਕਮ ਜਗਤੇਸ਼ ਹੈ।' ਅਰਥਾਤ ਜਿਵੇਂ ਪਰਮੇਸੁਰ ਨਿਰਾਧਾਰ ਤੇ ਸ੍ਵਯੰ (ਅਪਣੇ) ਆਧਾਰ ਤੇ ਹੈ ਪਰ ਉਹ ਆਖਦਾ ਹੈ ਕਿ ਮੈਂ ਭਗਤਾਂ ਦੇ ਅਧੀਨ ਹਾਂ[੧] ਤਿਵੇਂ ਮੈਂ ਉਸਦਾ ਪੁਤ ਸਿੱਖਾਂ ਦੇ ਅਧੀਨ ਹਾਂ।

---

੧. ਵਾਹਿਗੁਰੂ ਜੀ ਦਾ ਵਾਕ-'ਮੈਂ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ'॥

ਪੰਜਾਂ ਨੇ ਹੁਣ ਵੀਚਾਰਿਆ ਕਿ ਚਾਹੋ ਸਾਡਾ ਗੁਰੂ ਨੂੰ ਅੰਮ੍ਰਿਤ ਛਕਾਉਣਾ ਬੇਅਦਬੀ ਹੈ ਸਾਡੇ ਅਦਬ ਤੇ ਭਗਤੀ ਭਾਵ ਤੇ ਨੁਕਤੇ ਤੋਂ, ਪਰ ਗੁਰੂ ਕਾ ਹੁਕਮ ਸਿਰ ਧਰਨਾ ਬੀ ਸਾਡਾ ਧਰਮ ਹੈ। ਅਸੀਂ ਸੀਸ ਭੇਟ ਕਰ ਚੁਕੇ ਹਾਂ, ਅਸੀਂ ਮਰ ਚੁਕੇ ਹਾਂ, ਹੁਣ ਜੋ ਕੁਛ ਹੈ ਗੁਰੂ ਕਾ ਹੈ, ਇਨ੍ਹਾਂ ਸਰੀਰਾਂ ਨਾਲ, ਜੋ ਸਾਡੇ ਨਹੀਂ, ਗੁਰੂ ਜੋ ਚਾਹੇ ਸੋ ਕਰੇ, ਏਹ ਉਸਦੇ ਹਨ, ਇਸ ਕਰਕੇ ਹੁਣ ਜੋ ਕੁਛ ਕਰਨਾ ਹੈ; ਕਾਠ ਦੀ ਪੁਤਲੀ ਦੇ ਖੇਲਾਵਨਹਾਰ ਦੇ ਹਥ ਵਿਚ ਕੌਤਕ ਮਾਤ੍ਰ ਹੈ। ਇਉਂ ਅਪ੍ਣੇ ਪੂਰਨ ਪ੍ਰੇਮ, ਪੂਰਨ ਆਪਾ ਵਾਰ ਭਾਵ ਤੇ ਭਗਤੀ ਦੀ ਅਵਧੀ ਦੇ ਆਸ਼ੇ ਨਾਲ ਉਠੇ ਤੇ ਪੂਰੇ ਨੂੰ ਪੂਰਾ ਕਰਨ ਵਾਸਤੇ ਪੂਰੇ ਦਾ ਹੁਕਮ ਬਜਾ ਲਿਆਂਦਾ। ਨਦੀਆਂ ਸਾਗਰ ਨੂੰ ਵਧਾ ਘਟਾ ਨਹੀਂ ਸਕਦੀਆਂ, ਉਹ ਹੈ ਪੂਰਨ ਪਰ ਨਦੀਆਂ ਉਸੇ ਵਿਚ ਪੈਂਦੀਆਂ ਹਨ, ਤਿਵੇਂ ਸਿੱਖ ਨਦੀਆਂ ਨੇ ਗੁਰੂ ਵਿਚ ਹੁਕਮ ਅਨੁਸਾਰ ਆਪਾਵਾਰਨ ਵਾਂਙੂ ਹੀ ਹੁਕਮ ਮੰਨ ਕੇ ਗੁਰੂ ਨੂੰ ਅੰਮ੍ਰਿਤ ਛਕਾਇਆ। ਕਿਸੇ ਪ੍ਰੇਮੀ ਨੇ ਪ੍ਰੇਮ ਹੁਲਾਸ ਵਿਚ ਜੈਕਾਰਾ ਗਜਾਇਆ - 'ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।' ਇਹ ਵਾਕ ਅਜ ਤਕ ਸਦੀਆਂ ਟਪ ਕੇ ਵੀ ਖਾਲਸੇ ਦੀ ਯਾਦ ਵਿਚ ਹੈ। ਖਾਲਸਾ ਜੀ! ਮੈਂ ਏਥੇ ਇਕ ਬੇਨਤੀ ਕਰਨੀ ਹੈ। ਗੁਰੂ ਜੀ ਦਾ ਏਹ ਕੌਤਕ ਉਨ੍ਹਾਂ ਦੀ ਬਜ਼ੁਰਗੀ ਤੇ ਆਪਾ ਵਾਰ ਕੁਰਬਾਨੀ ਹੈ ਜੋ ਉਨ੍ਹਾਂ ਨੇ ਆਪਣੇ ਪੰਥ ਲਈ, ਦੁਖੀ ਪ੍ਰਜਾ ਲਈ ਤੇ ਸ੍ਰਿਸ਼ਟੀ ਮਾਤ੍ਰ ਲਈ ਕੀਤੀ। ਇਸ ਦਾ ਇਹ ਭਾਵ ਨਹੀਂ ਕਿ ਅਸੀਂ ਗੁਸਤਾਖ ਹੋ ਕੇ ਬਰੱਬਰੀ ਤੇ ਬੇਅਦਬੀ ਦੇ ਭਾਵ ਵਿਚ ਆ ਕੇ ਗੁਰੂ ਤੁੱਲਤਾ ਦਾ ਮਾਣ ਧਾਰੀਏ। ਗੁਰੂ ਅੰਮ੍ਰਿਤ ਛਕ ਕੇ ਫੇਰ ਤਖਤ ਤੇ ਜਾ ਬਿਰਾਜੇ, ਖਾਲਸਾ ਸਦਾ ਅਦਬ ਵਿਚ ਰਿਹਾ, ਅੱਜ ਤਾਂਈ ਗੁਰੂ ਤੇ ਸਚਾ ਪਿਤਾ ਤੇ ਸਚਾ ਪਾਤਸ਼ਾਹ ਆਖੀਦਾ ਹੈ, ਖਾਲਸਾ ਸਦਾ ਮੱਥਾ ਟੇਕਦਾ ਤੇ ਸਿਦਕ ਸ਼੍ਰਧਾ ਭਗਤੀ ਵਿਚ ਰਿਹਾ ਤਿਵੇਂ ਅਸਾਂ ਰਹਿਣਾ ਹੈ।

ਜਦੋਂ ਦਾਤਾ ਆਪ ਅੰਮ੍ਰਿਤ ਛਕ ਕੇ ਜਾ ਸਿੰਘਾਸਣ ਬੈਠਾ ਤਾਂ ਸੰਗਤ ਵਿਚ ਆਪ ਦਾ ਇਕ ਐਲਾਨ ਸੁਣਾਯਾ ਗਿਆ[1]। ਹੁਣ ਕੁਛ ਤਾਂ ਡਰੇ, ਕੁਛ ਮਨਮੁਖਤਾ ਵਿਚ ਦ੍ਰਿੜ ਰਹੇ ਪਰ ਬਹੁਤ ਨਿਤਰੇ ਤੇ ਖਾਲਸਾ ਸਜਣ ਲਈ ਤਿਆਰ ਹੋਏ। ਪਹਿਲੇ ਕੱਲ ਵਾਲੇ ਸਨਮੁਖ ਸਿੱਖ ਅਗੇ ਹੋਏ। ਫਿਰ ਸੰਤਾਂ ਨੇ ਅਪਣੇ ਲਿਖੇ ਕਾਗਤ ਚਾਏ ਤੇ ਐਉਂ ਪੜ੍ਹ ਸੁਣਾਇਆ-ਦੋਹਰਾ। ਬਹੁਰ ਪੰਚ ਸਿੰਘ ਖਰੇ ਕਰਿ ਅੰਮ੍ਰਿਤ ਦਿਜੋ ਛਕਾਇ। ਸੰਗਾਜਾ ਮੁਕਤੇ ਜਿਨ ਕਹੇ ਭਏ ਸਿੰਘ ਹਰਖਾਇ। ਚੌਪਈ। ਦੇਵਾ ਸਿੰਘ ਰਾਮ ਸਿੰਘ ਧੀਰ। ਟਹਿਲ ਸਿੰਘ ਈਸ਼ਰ ਸਿੰਘ ਬੀਰ। ਫਤੇ ਸਿੰਘ ਪੰਚਹੁੰ ਇਹ ਭਏ। ਮੁਕਤੇ ਨਾਮ ਗੁਰੂ ਕਹਿ ਦਏ। ਅਪਰ ਅਨੇਕ ਖਰੇ ਪੁਨ ਹੋਇ। ਅੰਮ੍ਰਿਤ ਖੰਡੇ ਕਾ ਲੈ ਸੋਇ। ਅਪਨੀ ਵਾਸੀ ਨਾਮ ਬਤਾਵੈਂ। ਗੁਰ ਤੇ ਸੀਖਹਿੰ ਰਹਿਤ ਦ੍ਰਿੜਾਵੈਂ। ਬਹੁਰ ਇਕਾਦਸ਼ ਹ੍ਵੈ ਸਿੱਖ ਖਰੇ। ਅੰਮ੍ਰਿਤ ਲੀਨ ਬੀਰ ਰਸ ਭਰੇ। ਬਖਸ਼ ਸਿੰਘ ਬਖਸ਼ੀਸ਼ ਸਿੰਘ ਪੁਨ। ਸਿੰਘ ਕਲਾਲ ਜਾਤਿ ਰਹਿਤੈ ਸੁਨਿ। ਭੈਰੋਵਾਲ ਗ੍ਰਾਮ ਕੇ ਸੋਇ। ਰਹੇ ਹਜ਼ੂਰ ਸਦਾ ਈ ਦੋਇ। ਸੁਰ ਸਿੰਘ ਕਾ ਸਿੱਧੂ ਭਯੋ। ਨਾਮ ਦਯਾਲ ਸਿੰਘ ਕਹਿ ਦਯੋ। ਖਤ੍ਰੀ ਸਿੱਖ ਗੁਲਾਬ ਸਿੰਘ ਜਾਨੋ। ਗੋਤਮ ਰਿਖਿ ਜੀ ਕੀਨ ਬਖਾਨੋ। ਬੇਗ ਸਿੰਘ ਅੰਬਰੀਕ ਸਿੰਘ ਦੁਇ। ਜੰਬਰ ਮਘਯਾਨੇ ਵਾਸੀ ਸੁਇ। ਭੰਡਾਰਾ ਸਿੰਘ ਸਿੰਘ ਹਜਾਰਾ। ਦਰਬਾਰਾ ਸਿੰਘ ਤ੍ਰਿਤੀ ਉਚਾਰਾ। ਸੀਰੰਦ ਕੇ ਵਾਸੀ ਸਿੱਖ ਬਨੀਏ। ਅੰਮ੍ਰਿਤ ਲੀਨ ਰਹਿਤ ਸਭ ਮਨੀਏ। ਭਯੋ ਖਰੋ ਘਨ ਸਿੰਘ ਸੁ ਨਾਮੂ। ਬਰਨ ਸਿੰਘ ਫਾਜ਼ਲ ਤਿਹ ਗ੍ਰਾਮੂ। ਆਲਮ ਸਿੰਘ ਨਚਨਾ ਗੁਰ ਕਹੈਂ। ਸਜਾਲ ਕੋਟ ਕੀ ਵਾਸੀ ਅਹੈ। ਜਾਤ ਹੁਤੀ ਰਾਜਪੂਤ ਤਿਸੀ ਕੀ। ਸੀਖ ਰਹਤ ਲੇ ਪਾਹੁਲ ਨੀਕੀ। ਪੁਰ ਮੁਲਤਾਨ ਅਲੀਪੁਰ ਨੇਰੇ। ਮਾਈ ਦਾਸ ਰਜਪੂਤ ਬਸੇਰੇ। ਤਿਸਕੇ ਮਨੀ ਰਾਮ ਸੁਤ ਹੋਯੋ। ਆਇ ਤਹਾਂ ਗੁਰ ਦਰਸ਼ਨ ਜੋਯੋ। ਪੰਚ ਪੁੱਤ੍ਰ ਲੈ ਅਪਨੇ ਸਾਥ। ਸ਼ਰਨੀ ਪਰਜੋ ਰਹਜੋ ਗੁਰ

੧. ਦੇਖੋ ਸੰਪਾਦਿਤ ਸੂ:ਪ੍ਰਕਾਸ਼ ਸਫਾ ੪੯੬੬।

ਨਾਥ। ਸੋ ਪੰਚਹੁ ਭ੍ਰਾਤਾ ਕਰਿ ਖਰੇ। ਸਿੰਘ ਨਾਮ ਤਿਨ ਕੇ ਗੁਰ ਧਰੇ। ਬਡੋ ਬਚਿੱਤ੍ਰ ਸਿੰਘ ਭਟ ਭਯੋ। ਉਦੈ ਸਿੰਘ ਦੂਸਰ ਬਿਦਤਯੋ। ਅਨਕ ਸਿੰਘ ਅਰੁ ਅਜਬ ਸਿੰਘ ਪੁਨ। ਪੰਚਮ ਭਯੋ ਅਜਾਇਬ ਸਿੰਘ ਗੁਨਿ। ਅੰਮ੍ਰਿਤ ਖੰਡੇ ਕੋ ਤਿਨ ਦੀਨਾ। ਮਨਹੁ ਪੰਚ ਪਾਂਡਵ ਬਲ ਪੀਨਾ। ਰਣ ਮਹਿ ਕਰੇ ਕਰਮ ਜਿਨ ਭੀਖਨ। ਰਿਪੁ ਮਾਰੇ ਜਿਨ ਸ਼ਸਤ੍ਰਨ ਤੀਖਨ। ਇਨ ਤੇ ਆਦਿਕ ਭਏ ਹਜ਼ਾਰੇ। ਅੰਮ੍ਰਿਤ ਲੇਤ ਰਹਿਤ ਕੋ ਧਾਰੇ।

(ਆਦਰਸ਼ ਖਾਲਸਾ)

ਹੁਣ ਖਾਲਸਾ ਮੁਕੰਮਲ ਸਜ ਗਿਆ ਹੈ*। ਖਾਲਸਾ ਇਕ ਅਮੁੱਕ ਅਰਥਾਂ ਵਾਲਾ ਆਦਰਸ਼ ਹੈ। ਉਚਾ ਸੁਚਾ ਗੁਰਮੁਖ ਸਿੱਖ ਦਾ ਜੋ ਵਾਹਿਗੁਰੂ ਨਾਲ ਹਜ਼ੂਰੀ ਵਾਸ ਰਖਦਾ ਪਵਿਤ੍ਰਤਾ, ਧਰਮ, ਨੇਕੀ, ਉਪਕਾਰ ਤੇ ਇਖਲਾਕ ਦੀ ਮੂਰਤੀ ਹੈ। ਹਰੇਕ ਅੰਮ੍ਰਿਤਧਾਰੀ ਸਿੱਖ ਜੋ ਰਹਤ ਵਾਨ ਤੇ ਭਜਨਵਾਨ ਤੇ ਇਖ਼ਲਾਕਵਾਨ ਹੈ ਖਾਲਸਾ ਹੈ। ਪਰ ਖਾਲਸਾ ਪੰਥ ਬੀ ਹੈ। ਸਾਰੇ ਪੰਥ ਨੂੰ ਬੀ ਖਾਲਸਾ ਕਹੀਦਾ ਹੈ। ਖਾਲਸਾ ਗੁਰੂ ਹੈ, ਦੇਖੋ ਅਜ ਗੁਰੂ ਅੰਮ੍ਰਿਤ ਧਾਰਨ ਕਰਕੇ ਖਾਲਸਾ ਹੈ। ''ਗੁਰੂ ਸਿੱਖ" ਸਮੁਚਾ ਪੰਥ ਹੈ, ਇਹ ਸਮੁੱਚਾ ਖਾਲਸਾ ਹੈ ਖਾਲਸਾ ਆਦਰਸ਼ਕ ਇਨਸਾਨ ਹੈ ਜਿਸ ਦਾ ਕੰਮ ਹੈ ਹਰੇਕ ਨੂੰ ਖਾਲਸਾ ਬਨਾਉਣਾ। ਖਾਲਸਾ ਇਕ ਸਫੁਰਨ ਮੰਤ੍ਰ ਹੈ, ਇਕ ਸਤਜਾ ਹੈ, ਜਿਸ ਵਿਚ ਆਪਾ ਵਾਰ ਕੁਰਬਾਨੀ ਦਾ ਜ੍ਵਾਲਾ ਭਰਿਆ ਪਰਬਤ ਹਰ ਵੇਲੇ ਦਮਕਦਾ ਰਹਿੰਦਾ ਹੈ। ਖਾਲਸਾ ਕਹਿਣੇ ਨਾਲ ਹਰ ਖਾਲਸੇ ਵਿਚ ਸਾਰੇ ਖਾਲਸਾ ਲਈ ਪਜਾਰ ਤੇ ਸਦਕੇ ਹੋਣ ਦੀ ਝਰਨਾਟ ਛਿੜਦੀ ਸੀ, ਹੈ ਤੇ ਛਿੜਦੀ ਰਹਿਣੀ ਚਾਹੀਏ।

ਸੁਣੋ ਖਾਲਸਾ ਜੀ! ਕਲਗੀਆਂ ਵਾਲੇ ਪਾਤਸ਼ਾਹ ਨੇ ਖਾਲਸਾ ਦਾ ਆਦਰਸ਼ ਆਪ ਇਉਂ ਲਿਖਿਆ ਹੈ -

ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾਂ ਮਨ ਨੈਕ ਨ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ।
ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ।
ਪੂਰਨ ਜੋਤਿ ਜਗੈ ਘਟ ਮਹਿ ਤਬ ਖਾਲਸ ਤਾਹਿ ਨਖਾਲਸ ਜਾਨੈ॥

(੩੩ ਸ੍ਵੈਯੇ)

ਜਦੋਂ ਇਹ ਖਾਲਸਾ ਮੂਰਤੀਮਾਨ ਹੋ ਗਿਆ ਤਾਂ ਕਵੀ ਸੈਨਾਪਤ ਜੀ ਆਨੰਦਪੁਰ ਸਨ, ਆਪ ਨੇ ਖਾਲਸਾ ਦੇ ਪ੍ਰਗਟ ਹੋ ਪੈਣ ਬਾਬਤ ਅਖੀਂ ਦੇਖ ਕੇ ਇਉਂ ਲਿਖਿਆ ਹੈ :-

ਨਿਰਮਲ ਕਰ ਸੰਸਾਰ ਜਗਤ ਮੈਂ ਬਚਨ ਸੁਨਾਏ।
ਕੀਓ ਖਾਲਸਾ ਪ੍ਰਗਟ ਸੁਨਤਿ ਦੁਰਜਨ ਡਰਪਾਏ।
ਸੁਨਿ ਜਨ ਕਰਤ ਬਿਚਾਰ ਚਾਰ ਅਚਰਜ ਸੁਨਿ ਬਾਈ।
ਗੁਪਤ ਬਾਤ ਭਈ ਪ੍ਰਗਟਿ ਅੰਤ ਗੁਰਦੇਵ ਬਤਾਈ।

(ਗੁਰ ਸ਼ੋਭਾ)

ਇਹ ਖਾਲਸਾ ਸਤਿਗੁਰ ਜੀ ਨੇ ਖੰਡੇ ਦਾ ਅੰਮ੍ਰਿਤ ਦੇ ਕੇ ਮੂਰਤੀਮਾਨ ਕੀਤਾ। ਇਸ ਪਰ ਸ੍ਰੀ ਸੈਨਾਪਤ ਜੀ ਆਪਣੀ ਅਖੀਂ ਦੇਖੀ ਹੋਈ ਸਾਖ ਐਉਂ ਭਰਦੇ ਹਨ :- ਖੰਡੇ ਕੀ ਪਾਹੁਲ ਦਈ ਕਰਨਹਾਰ ਪ੍ਰਭੁ ਸੋਇ॥ ਕੀਓ ਦਸੋ ਦਿਸ਼ ਖਾਲਸਾ ਤਾਂ ਬਿਨ ਅਵਰ ਨ ਕੋਇ।

---

*ਇਸ ਦਿਨ ਔਰੰਗਜ਼ੇਬ ਦੇ ਅਖਬਾਰ ਨੇ ਜੋ ਖਬਰ ਔਰੰਗਜ਼ੇਬ ਨੂੰ ਭੇਜੀ ਉਸ ਨੇ ਲਿਖਿਆ ਕਿ ੨੦੦੦੦ ਨੇ ਉਸ ਦਿਨ ਗੁਰੂ ਕੀ ਆਗਜਾ ਪ੍ਰਵਾਨ ਕਰ ਲਈ, ਅਰਥਾਤ ਅੰਮ੍ਰਿਤ ਛਕਿਆ। ਦੇਖੋ ਸੰਪਾਦਿਤ ਗੁਰ ਪ੍ਰਤਾਪ ਸੂਰਜ ਗ੍ਰੰਥ ਸਫਾ ੪੯੯੬।

ਇਹ ਖਾਲਸਾ ਖੰਡੇ ਦਾ ਅੰਮ੍ਰਿਤ ਛਕ ਕੇ ਜਵਾਨ ਤੇ ਬਲਵਾਨ ਹੋ ਗਿਆ, ਸੈਨਾਪਤੀ ਜੀ ਲਿਖਦੇ ਹਨ- ਦੇ ਖਾਂਡੇ ਕੀ ਪਾਹੁਲ ਤੇਜ਼ ਬਢਾਇਆ। ਜ਼ੋਰਾਵਰ ਕਰ ਸਿੰਘ ਹੁਕਮ ਵਰਤਾਇਆ। ਸੈਨਾਪਤ ਜੀ ਦੱਸਦੇ ਹਨ ਕਿ ਖਾਲਸੇ ਨੂੰ ਮੂਰਤੀਮਾਨ ਕਰਕੇ ਗੁਰੂ ਜੀ ਨੇ ਰਹਿਤ ਐਉਂ ਦੱਸੀ :- ਕੀਏ ਜਦ ਬਚਨ ਸਤਿਗੁਰੂ ਕਾਰਨ ਕਰਨ 'ਸਰਬ ਸੰਗਤ ਆਦਿ ਅੰਤ ਮੇਰਾ ਖਾਲਸਾ। ਮਨੇਗਾ ਹੁਕਮ ਸੋ ਤੋ ਹੋਵੇਗਾ ਸਿੱਖ ਸਹੀ, ਨ ਮਾਨੇਗਾ ਹੁਕਮ ਸੋ ਤੋ ਹੋਵੇਗਾ ਬਿਹਾਲਸਾ। ਪਾਂਚ ਕੀ ਕੁਸੰਗਤ ਤਜਿ ਸੰਗਤ ਸੋ ਪ੍ਰੀਤ ਕਰੇ ਦਯਾ ਔਰ ਧਰਮ ਧਾਰ ਤਜਾਗੇ ਸਭ ਲਾਲਸਾ। ਹੁੱਕਾ ਨਹੀਂ ਪੀਵੇ, ਸੀਸ ਦਾੜ੍ਹੀ ਨਾ ਮੁੰਡਾਵੈ, ਸੋ ਤੋ ਵਾਹਿਗੁਰੂ ਵਾਹਿਗੁਰੂ ਗੁਰੂ ਜੀ ਕਾ ਖਾਲਸਾ। ਪੁਨਾ : ਖਾਲਸਾ ਖਾਸ ਕਹਾਵੈ ਸੋਈ, ਜਾ ਕੇ ਹਿਰਦੇ ਭਰਮ ਨਾ ਹੋਈ। ਭ੍ਰਮ ਭੇਖ ਤੇ ਰਹੈ ਨਿਆਰਾ। ਸੋ ਖਾਲਸ ਸਤਿਗੁਰੂ ਹਮਾਰਾ।

ਫੇਰ ਆਪ ਦੱਸਦੇ ਹਨ ਕਿ ਖਾਲਸਾ ਦੇ ਆਦਰਸ਼ ਵਿਚ ਪਰਮੇਸ਼ਰ ਜੀ ਦਾ ਭਜਨ ਇਕ ਮੁੱਖ ਅਸੂਲ ਸਾਹਿਬ ਜੀ ਨੇ ਦ੍ਰਿੜ੍ਹ ਕੀਤਾ ਸੀ- ਜਿਨ ਜਿਨ ਉਪਜਤਿ ਨਾਮ ਧੁਨਿ ਤਿਨ ਜਨ ਨਿਰਮਲ ਰੀਤਿ। ਭਜ ਗੋਬਿੰਦ ਭਏ ਖਾਲਸਾ ਜਿਨ ਅੰਤਰਿ ਪਰਤੀਤ। ਪੁਨਾ- ਜਹਿ ਦੂਤਨ ਕੋ ਤ੍ਰਾਸ ਪਰਤ ਜਮ ਜਾਲਸਾ। ਸਾਚਾ ਨਾਮ ਪੁਨੀਤ ਓਟ ਭਈ ਢਾਲਸਾ। ਬਿਨਸੇ ਸਗਲ ਕਲੇਸ਼ ਗਯੇ ਜੰਜਾਲਸਾ। ਚੂਕਿਓ ਆਵਨ ਜਾਨ ਮਿਟੀ ਸਭ ਲਾਲਸਾ। ਖਾਲਸ ਜਪ ਗੋਬਿੰਦ ਭਯੋ ਹੈ ਖਾਲਸਾ।

ਖਾਲਸੇ ਦੀ ਕਮਾਈ ਜੋ ਸਤਿਗੁਰੂ ਜੀ ਨੇ ਦੱਸੀ, ਸੈਨਾਪਤ ਜੀ ਨੇ ਐਉਂ ਲਿਖੀ ਹੈ--

ਬਚਨ ਕੀਓ ਕਰਨਹਾਰ, ਸੰਤਨ ਕੀਓ ਬਿਚਾਰ, ਸੁਪਨੋ ਸੰਸਾਰ ਜਾਨ ਕਾਹੇ ਲਪਟਾਈਐ।
ਬਿਖਿਅਨ ਸੌ ਤਜ ਸਨੇਹ, ਸਤਿਗੁਰ ਕੀ ਸਿੱਖ ਲੇਹਿ, ਬਿਨਸੈ ਛਿਨ ਮਾਂਹਿ ਦੇਹਿ ਜਪਪੁਰਿ ਨ ਜਾਈਐ।
ਸੀਸ ਨ ਮੁਡਾਵੈ ਮੀਤ, ਹੁੱਕਾ ਤਜਿ ਭਲੀ ਰੀਤਿ, ਮਨ ਮੈਂ ਕਰਿ ਪ੍ਰੇਮ ਪ੍ਰੀਤ, ਸੰਗਤ ਮੇਂ ਜਾਈਐ।
ਜੀਵਨ ਦਿਨ ਚਾਰ ਸਮਝ ਦੇਖ, ਬੂਝਿ, ਮਨ ਵਿਚਾਰ, ਵਾਹਿਗੁਰੂ ਗੁਰੂ ਜੀ ਕਾ ਖਾਲਸਾ ਕਮਾਈਐ।

(ਗੁ:ਸ਼ੋਭਾ)

ਇਹ ਕਹਿਕੇ ਸੰਤ ਚੁਪ ਹੋ ਗਏ। ਥੋੜੀ ਦੇਰ ਬਾਦ ਬੋਲੇ : ਖਾਲਸਾ ਜੀ! ਆਪ ਜੀ ਅਗੇ ਏਸ ਸਰੀਰ ਨੇ ਕਲਗੀਆਂ ਵਾਲੇ ਦੇ ਸੱਤ ਪਰਤਾਵੇ ਕਰਕੇ ਖਾਲਸਾ ਸਾਜਣਾ ਤੇ ਖਾਲਸੇ ਦਾ ਆਦਰਸ਼ ਧਰਿਆ ਹੈ, ਅਪਣੀ ਬੋਲੀ ਵਿਚ ਨਹੀਂ, ਕਿਸੇ ਮਗਰੋਂ ਹੋਏ ਗੁਣੀ ਦੇ ਅਖਰਾਂ ਵਿਚ ਨਹੀਂ, ਪਰ ਅਖੀਂ ਦੇਖਣ ਵਾਲੇ ਦਰਬਾਰ ਵਿਚ ਰਹਿਣ ਵਾਲੇ ਪਰਮ ਵਿਦਵਾਨ ਤੇ ਚੋਟੀ ਦੇ ਕਵੀ ਦਾ ਲੇਖ ਲਿਖਿਆ ਹੋਇਆ ਤੇ ਸ੍ਰੀ ਕਲਗੀਧਰ ਜੀ ਦਾ ਅਪਣਾ ਉਚਾਰਨ ਕੀਤਾ ਹੋਇਆ ਵਾਕ। ਇਸ ਲਈ ਕਿ ਸਾਡੇ ਸਾਰਿਆਂ ਦੀਆਂ ਅੱਖਾਂ ਅਗੇ ਸਦਾ ਤਾਜ਼ਾ ਰਹੇ ਖਾਲਸਾ ਦਾ ਆਦਰਸ਼। ਜਿਵੇਂ ਸਾਰਾ ਦਿਨ ਪਾਂਧੇ ਤੇ ਹੋਰ ਹੋਰ ਕੁਛ ਪੜ੍ਹਦੇ ਬੱਚੇ ਲੌਢੇ ਪਹਿਰ ਪਹਾੜਿਆਂ ਦੀ ਮੁਹਾਰਨੀ ਦੂਹਰਾਉਂਦੇ ਹਨ ਤਾਂ ਜੋ ਤਾਜ਼ਾ ਰਹੇ ਹਿਸਾਬ ਦਾ ਏਹ ਗੁਰ। ਤਿਵੇਂ ਜੇ ਅਸੀਂ ਉਪਰਲੇ ਵਾਕਾਂ ਨੂੰ ਅੱਖਾਂ ਅਗੇ ਰਖਾਂਗੇ ਤਾਂ ਤਾਜ਼ਾ ਰਹੇਗਾ ਆਦਰਸ਼ ਸਦਾ ਸਾਡੇ ਨੈਣਾਂ ਅੱਗੇ।

ੴ

# ੬. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਾਲੀਮ*

ਲਛਮਣ ਝੂਲਾ। ਵੈਰਾਗ। ਮਾਇਆ ਦੀ ਪ੍ਰਬਲਤਾ ਤੋਂ ਬਚਾਉ। ਪੱਕ ਵੈਰਾਗ ਹੋਏ ਬਿਨਾ ਅਤੀਤ ਹੋਣਾ ਨਹੀਂ ਸਉਜਦਾ। 'ਆਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ, ਪੜਕੇ ਮਗਨ ਰਹਿਣ ਵਾਲੇ ਸਿਖ ਦੀ ਕਥਾ। ਮਥੋ ਮੁਰਾਰੀ, ਭਾਈ ਗੁਰਮੁਖ ਸਿੰਘ ਮਹੰਤ, ਭਾਈ ਖੇਮ ਚੰਦ ਸ਼ਾਹਜੀਵਦੇ ਵਾਲੇ। ਭਾਈ ਦਰਬਾਰੀ, ਭਾਈ ਮੂਲ ਚੰਦ ਸੇਵਾ ਪੰਥੀ। ਅਨੰਦ ਸਿੰਘ ਦਾ ਵੈਰਾਗ। ਸਿਖੀ ਜੀਵਨ ਪ੍ਰੇਮ, ਭਗਤੀ ਉਪਕਾਰ ਦਾ, ਗ੍ਰਿਹਸਤ ਉਦਾਸ; ਕੁਰਬਾਨੀ ਦਾ। ਅਕਾਲੀ (ਕਨਿੰਘਮ ਦੀ ਸਾਖੀ)। ਸੰਤ ਸਵਾਇਆ ਸਿੰਘ।

ਕੁਛ ਦਿਨ ਮੋਤੀ ਚੂਰ ਦੇ ਡਾਕ ਬੰਗਲੇ ਸੰਤਾਂ ਦਾ ਨਿਵਾਸ ਰਿਹਾ ਤੇ ਸੁਹਣੀ ਵਾਰਤਾਲਾਪ ਹੁੰਦੀ ਰਹੀ ਕਿ ਇਕ ਦਿਨ ਜੰਗਲਾਤ ਦੇ ਅਫਸਰ ਮਿਸਟਰ "ਰੀਗੋ" ਫੇਰ ਆ ਗਏ। ਇਨ੍ਹਾਂ ਨੇ ਆਖਿਆ ਕਿ ਚਲੋ ਕੁਛ ਦਿਨ ਲਛਮਣ ਝੂਲੇ ਦੇ ਡਾਕ ਬੰਗਲੇ ਚੱਲ ਰਹੀਏ ਤੇ ਗੰਗਾ ਦੇ ਵਗਦੇ ਨੀਲੇ ਨੀਲੇ ਪਰਵਾਹ ਦਾ ਦਰਸ਼ਨ ਵੇਖੀਏ ਜੋ ਨਜ਼ਾਰਾ ਬੀ ਮਨਮੋਹਣਾ ਹੈ ਤੇ ਸਾਈਂ ਦੀ ਕੁਦਰਤ ਦੀ ਵਿਸ਼ਾਲਤਾ ਦੀ ਇਕ ਦੀਦਾਰ ਹੈ। ਮੈਂ ਵੀ ਕੁਛ ਦਿਨਾਂ ਦੀ ਛੁੱਟੀ ਆਂਦੀ ਹੈ ਤੇ ਓਥੇ ਏਕਾਂਤ ਦੇ ਨਾਲ ਆਪ ਸਾਹਿਬਾਂ ਦੇ ਬਚਨ ਬਿਲਾਸ ਦਾ ਸਤਿਸੰਗ ਪ੍ਰਾਪਤ ਹੋਵੇਗਾ।

ਗਲ ਕੀ ਇਸ ਤਰ੍ਹਾਂ ਦੀ ਸਰਸਰੀ ਵੀਚਾਰ ਮਗਰੋਂ ਮੋਟਰ ਤੇ ਚੜ੍ਹ ਕੇ ਟੁਰ ਪਏ ਤੇ ਰਿਖੀਕੇਸ਼ ਹੁੰਦੇ ਹੋਏ ਲਛਮਣ ਝੂਲੇ ਪਹੁੰਚ ਪਏ। ਮੋਟਰ ਦਾ ਟਿਕਾਣਾ ਤਾਂ ਉਰਾਰ ਕੀਤਾ ਤੇ ਆਪ ਉਸ ਪੁਲ ਉਪਰੋਂ ਜਿਸ ਨੂੰ 'ਝੂਲਾ' ਆਖਦੇ ਹਨ, ਗੰਗਾ ਦੇ ਸਹਿਜੇ ਸਹਿਜੇ ਵਗਦੇ ਪਰ ਅਡੋਲ ਦਿਸਦੇ ਪੇਹਨ ਤੋਂ ਪਾਰ ਹੋ ਗਏ। ਕਦੇ ਏਥੇ ਰੱਸਿਆਂ ਦਾ ਪੁਲ ਹੁੰਦਾ ਸੀ, ਜੋ ਉਤੋਂ ਤੁਰਕੇ ਲੰਘਦਿਆਂ ਬਹੁਤ ਝੂਲਦਾ ਸੀ, ਜਿਸ ਕਰਕੇ ਝੂਲਾ ਆਖਦੇ ਹਨ। ਹੁਣ ਲੋਹੇ ਦਾ ਪੁਲ ਹੈ, ਪਰ ਚੌੜਾ ਤੋਟਾ ਹੈ ਤੇ ਦੁਵੱਲੀ ਥੰਮ੍ਹਿਆ ਨਾਲ ਕੱਸਿਆ ਹੈ। ਵਿਚਾਲੇ ਕੋਈ ਕੋਠੀ, ਥੰਮ੍ਹਾ, ਆਸਰਾ ਨਹੀਂ ਹੈ। ਲਛਮਣ ਨਾਉਂ, ਲੋਕੀ ਦੱਸਦੇ ਹਨ ਕਿ ਤਾਂ ਪਿਆ ਹੈ ਜੋ ਕਦੇ ਏਥੇ ਸ੍ਰੀ ਰਾਮ ਚੰਦਰ ਜੀ ਦੇ ਛੋਟੇ ਭਰਾਤਾ ਲਛਮਨ ਜੀ ਆਕੇ ਰਹੇ ਸਨ, ਉਨ੍ਹਾਂ ਨੂੰ ਸਰੀਰ ਦੇ ਸਨੇ ਸਨੇ ਖੈ ਹੁੰਦੇ ਜਾਣ ਦੀ ਖੇਚਲ ਹੋ ਗਈ ਸੀ ਤੇ ਵੇਦਾਂ ਨੇ ਇਹ ਨਿਰਮਲ ਪੌਣ ਤੇ ਸ੍ਵਛ ਜਲ ਦਾ ਕਿਨਾਰਾ ਰਾਜ਼ੀ ਹੋ ਜਾਣ ਲਈ ਚੁਣਕੇ ਰਹਿਣ ਲਈ ਦੱਸਿਆ ਸੀ ਤੇ ਆਪ ਜੀ ਏਥੇ ਰਹੇ ਸਨ। ਯਾ ਇਉਂ ਹੋਵੇ ਕਿ ਝੂਲੇ ਦੀ ਸ਼ਕਲ ਦਾ ਪੁਲ ਪਹਿਲੇ ਪਹਿਲੇ ਏਥੇ ਬਣਾਉਣ ਦੀ ਵਿਉਂਤ ਸ੍ਰੀ ਲਛਮਣ ਜੀ ਨੇ ਹੀ ਵਿਉਂਤੀ ਹੋਵੇ, ਇਸ ਕਰਕੇ ਉਨ੍ਹਾਂ ਦੇ ਨਾਮ ਤੇ ਇਹ ਥਾਂ ਹੁਣ ਤਾਂਈਂ ਵਜਦਾ ਹੈ। ਲਛਮਣ ਝੂਲੇ ਤੋਂ ਪਾਰ ਥੋੜੀ ਵਿੱਥ ਤੇ ਪਹਾੜ ਹੈ ਜਿਸ ਦੀ ਵੱਖੀ ਵਿਚ ਅਜਬ ਨਜ਼ਾਰੇ ਦੇ ਦਰਸ਼ਨ ਕਰਾਉਣ ਵਾਲਾ ਡਾਕ ਬੰਗਲਾ ਹੈ। ਕੁਛ ਚੜ੍ਹਾਈ ਚੜ੍ਹਕੇ ਇਸ ਦੇ ਬਰਾਂਡੇ ਵਿਚੋਂ ਨਦੀ ਦਾ ਝਾਕਾ ਤੇ ਦੁਆਲੇ ਦਾ ਨਜ਼ਾਰਾ ਇਕ ਵੇਰ ਤਾਂ ਸਹਜ ਸੁਆਂ ਦੇ ਅਰੂਪ ਰੂਪ ਨੂੰ ਰੂਪਵਾਨ

---

*ਇਹ ਲੇਖ ਗੁਰਪੁਰਬ ਪੋਹ ਸੁਦੀ ਸਪਤਮੀ ਸੰ: ਗੁ: ਨਾ: ਸਾ: ੪੭੭ ਜਨਵਰੀ ੧੯੪੬ ਨੂੰ ਖਾ: ਟੈ: ਸੁਸਾਇਟੀ ਦੁਆਰਾ ਪ੍ਰਚਾਰਤ ਹੋਯਾ ਸੀ।

ਕਰ ਦਿਖਾਲਦਾ ਹੈ। ਡੇਰਾ ਤਾਂ ਇਸ ਰਮਣੀਕ ਟਿਕਾਣੇ ਰਿਹਾ ਪਰ ਸਵੇਰੇ ਸ਼ਾਮਾਂ ਨੂੰ ਉਤਰ ਰੁਖ ਨੂੰ ਨਦੀ ਦੇ ਕਿਨਾਰੇ ਕਿਨਾਰੇ, ਕਦੇ ਪਗਡੰਡੀਆਂ ਦੇ ਰਸਤੇ ਹੇਠਲੇ ਪਾਸੇ, ਕਦੇ ਉਰਾਰ ਆਕੇ ਹੇਠਾਂ ਉਪਰ ਸੈਰ ਨੂੰ ਨਿਕਲ ਜਾਂਦੇ ਤੇ ਕਦੇ ਕਿਤੇ ਬਨ ਵਿਚ ਬੈਠ ਜਾਂਦੇ। ਕਦੇ ਰੋਟੀ ਪਾਣੀ ਦਾ ਪਰਬੰਧ ਦੂਰ ਬਨ ਵਿਚ ਹੁੰਦਾ ਤੇ ਓਥੇ ਜਾ ਠਹਿਰਦੇ ਤੇ ਦਿਨ ਗੁਜ਼ਾਰ ਆਉਂਦੇ, ਜਿੱਥੇ ਕਈ ਸੁਆਦਲੀਆਂ ਗਲਾਂ ਬਾਤਾਂ ਹੁੰਦੀਆਂ।

ਇਕ ਦਿਨ ਪੈਦਲ ਸੈਰ ਕਰਦੇ ਨਦੀ ਦੇ ਉਤਰ ਰੁਖ ਕੁਛ ਦੂਰ ਨਿਕਲ ਗਏ। ਬੇਰੀਆਂ ਜਿਹੀਆਂ ਦਾ ਛਾਂ ਦਾਰ ਟਿਕਾਣਾ ਸੀ, ਨਦੀ ਦਾ ਕਿਨਾਰਾ ਸੀ, ਏਥੇ ਹੀ ਅਸਤਾ ਗਏ ਜੋ ਕੁਛ ਅਰਾਮ ਕਰੀਏ। ਥੋੜੀ ਦੇਰ ਬਾਦ ਦੇਖਦੇ ਹਨ ਕਿ ਇਕ ਸਾਧੂ ਆ ਨਿਕਲਿਆ, ਜੋ ਸੰਨਯਾਸੀ ਜਾਪਦਾ ਸੀ ਪਰ ਨੈਣਾਂ ਵਿਚ ਜਲ ਸੀ ਜੋ ਔੜ ਸਮੇਂ ਦੇ ਆਏ ਬਦਲ ਵਾਂਙੂ ਕਿਸੇ ਕਿਸੇ ਵੇਲੇ ਕਣੀ ਡੇਗਦਾ ਸੀ। ਸੰਤ ਵੇਖਕੇ ਹੱਸੇ ਤੇ ਆਖਣ ਲਗੇ, ਸਾਧ ਰਾਮ! ਤੇਰਾ ਕੌਣ ਮਰ ਗਿਆ ਹੈ ਕਿ ਤੂੰ ਰੋਂਦਾ ਹੈਂ? ਸਾਰੇ ਸਾਕ ਸੈਨ ਹਿਤੂ ਪਿਆਰੇ ਛਡ ਕੇ ਜਦ ਭੇਖ ਲਿਆ ਸੀ ਤਾਂ ਤੂੰ ਸਾਰਿਆਂ ਨੂੰ ਮੋਏ ਤੁੱਲ ਸਮਝ ਕੇ ਹੀ ਘਰੋਂ ਨਿਕਲਿਆ ਸੈਂ, ਯਾ ਤੂੰ ਆਪਦੇ ਆਪ ਨੂੰ ਮਰ ਗਿਆ ਵਾਂਙੂ ਸਮਝ ਕੇ ਸਭਨਾਂ ਨੂੰ ਛਡ ਕੇ ਨਿਕਲਿਆ ਸੈਂ, ਪਰ ਅੱਜ ਕਿਸ ਦੇ ਵਿਯੋਗ ਵਿਚ ਰੋਂਦਾ ਹੈਂ?

ਸਾਧੂ ਨੇ ਲੰਮਾ ਸਾਹ ਲੈਕੇ ਕਿਹਾ:-ਨਿਜ ਨੂੰ ਨਹੀਂ ਰੋਂਦਾ ਪਰ ਨੂੰ ਰੋਂਦਾ ਹਾਂ।

ਸੰਤ-ਆਪਾ ਪਰਕਾ ਅਜੇ ਹੈ?

ਸਾਧੂ-ਠੀਕ ਕਿਹਾ ਨੇ, ਪਰ ਮੈਂ ਜਿਸ ਨੂੰ ਪਰਕਾ ਕਹਿ ਰਿਹਾ ਹਾਂ ਉਹ ਨਿਜਕਾ ਬੀ ਹੈ। ਮਾਇਆ ਜਾਣਦੇ ਹੋ ਅਨਰਵਚਨੀਯ ਹੈ, ਇਸ ਦਾ ਪਾਰਾਵਾਰ ਕੌਣ ਪਾਏ? ਕਦੋਂ ਆ ਘੇਰਦੀ ਹੈ ਤੇ ਕਿਵੇਂ, ਕੌਣ ਜਾਣੇ?

ਸੰਤ-ਕੀਹ ਗਲ ਹੋਈ ਹੈ ਨਵੀਂ ਅਨਰਵਚਨੀ ਦੀ? (ਮੁਸਕਰਾ ਕੇ) ਕਹੋ ਤਾਂ ਸਹੀ?

ਸਾਧੂ-ਮੈਂ ਤੇ ਇਕ ਹੋਰ ਸਾਧੂ ਏਥੋਂ ਬਹੁਤ ਦੂਰ ਇਕ ਗਹਬਰ ਟਿਕਾਣੇ ਤਪ ਕਰ ਰਹੇ ਸਾਂ। ਉਨ੍ਹਾਂ ਦਾ ਤਿਆਗ ਵੈਰਾਗ ਇੰਨੀ ਅਤਿਸ਼ਯਤਾ ਦਾ ਸੀ ਕਿ ਮੈਂ ਤਾਂ ਉਨ੍ਹਾਂ ਨੂੰ ਗੁਰਦੇਵ ਮੰਨਣ ਲਗ ਪਿਆ ਸਾਂ। ਪਹਿਲੇ ਅਸੀਂ ਵਸਤੀ ਤੋਂ ਦੋ ਇਕ ਕੋਹ ਤੇ ਟਿਕਿਆ ਕਰਦੇ ਸਾਂ। ਉਨ੍ਹਾਂ ਦਾ ਤ੍ਯਾਗ ਹੋਰ ਦੂਰ ਲੈ ਗਿਆ, ਜਿਥੇ ਅੰਨ ਬੀ ਨਹੀਂ ਸੀ ਪ੍ਰਾਪਤ ਹੁੰਦਾ। ਬਨ ਵਿਚ ਇਕ ਕੰਦ ਤਰੜ ਨਾਮੇ ਹੁੰਦਾ ਹੈ ਜਿਸ ਨੂੰ ਰਤਾਲੂ ਬੀ ਆਖਦੇ ਹਨ, ਤੁਸੀਂ ਜਾਣਦੇ ਹੀ ਹੋ, ਇਹੋ ਜ਼ਿਮੀਂ ਵਿਚੋਂ ਕੱਢ ਕੇ ਭੁੰਨ ਕੇ ਖਾ ਲੈਂਦੇ ਸਾਂ। ਇਕ ਦਿਨ ਕਿਤੇ ਭੁੱਲ ਨਾਲ ਇਕ ਸੂਰਨ (ਜ਼ਿਮੀਂਕੰਦ) ਦੀ ਨਿੱਕੀ ਜਹੀ ਡਲੀ ਭੁੱਜਕੇ ਖਾਧੀ ਗਈ, ਤਾਂ ਸੰਤਾਂ ਦੇ ਮੂੰਹ ਤੇ ਸੰਘ ਵਿਚ ਖੇਦ ਹੋ ਗਿਆ, ਸੋ ਕਿਤੇ ਵਸਤੀ ਜਾਕੇ ਵੈਦ ਤੋਂ ਉਪਚਾਰ ਕਰਾਉਣ ਦੀ ਲੋੜ ਪਈ। ਤਾਂ ਅਸੀਂ ਇਕ ਵਡੇ ਗਿਰਾਂ ਵਿਚ ਗਏ। ਉਸ ਗਿਰਾਂ ਵਿਚ ਜਿਥੇ ਵੈਦ ਸੀ, ਇਕ ਮਾਈ ਜਿਸ ਦਾ ਪਤੀ ਬੀਤ ਗਿਆ ਸੀ ਆਈ ਹੋਈ ਸੀ। ਇਹ ਬੜੀ ਜੁਆਨ, ਸੁੰਦਰ ਤੇ ਪ੍ਰੇਮਮਯ ਹਿਰਦੇ ਵਾਲੀ ਸੀ। ਪਤੀ ਦੇ ਫੁਲ ਲੈਕੇ ਹਰਦੁਆਰ ਪਾਕੇ ਜਿੰਨਾਂ ਇਸ ਦੇ ਅੰਦਰ ਪਿਆਰ ਸੀ ਉੱਨੀ ਵੈਰਾਗੀ ਹੋਈ ਸ਼ਾਂਤਿ ਦੀ ਭੁੱਖ ਵਿਚ ਸੰਤ ਟੋਲਦੀ, ਬਨੋਂ ਬਨ ਫਿਰਦੀ, ਇਸ ਗਿਰਾਂ ਆ ਗਈ ਸੀ ਤੇ ਸਾਡੇ ਆਉਣ ਦਾ ਪਤਾ ਪਾਕੇ ਸਾਨੂੰ ਆ ਮਿਲੀ। ਅਸਲ ਵਿਚ ਇਹ ਸਾਡੀ ਹੀ ਸੂੰਹ ਪਾਕੇ ਟੋਲ ਵਿਚ ਫਿਰ ਰਹੀ ਸੀ। ਇਸ ਦਾ ਰੁਦਨ ਤੇ ਵਿਰਲਾਪ, ਇਸ ਦੇ ਵਿਯੋਗ ਦੀ ਪੀੜਾ ਤੇ ਸ਼ਾਂਤੀ ਦੀ ਯਾਚਨਾ ਐਸੇ ਦ੍ਰਿਸ਼ਜ ਸਨ ਕਿ ਸੁਣਨ ਦੇਖਣ ਵਾਲੇ ਦੇ ਕਲੇਜੇ ਵਿਚ ਖੁਭਦੇ ਜਾਂਦੇ ਸਨ। ਮੇਰੇ ਸਤਿਕਾਰਯੋਗ ਮੇਰੇ ਸਾਥੀ ਸਾਧੂ 'ਰਾਘਵਾਨੰਦ' ਜੀ ਕਰੁਣਾ ਵਿਚ ਆ ਗਏ, ਬੀਬੀ ਨੂੰ ਉਪਦੇਸ਼ ਦੇਣ ਲਗ ਪਏ। ਉਸ ਨੂੰ ਸ਼ਾਂਤੀ ਆਈ, ਪਰ ਰਾਘਵ ਜੀ ਨਾਲ ਪ੍ਰੇਮ ਹੋ

ਗਿਆ, ਜੈਸਾ ਕਿ ਉਤਮ ਜਗਜਾਸੂ ਨੂੰ ਹੋਣਾ ਉਚਿਤ ਹੈ। ਰਾਘਵ ਜੀ ਬੜੇ ਮਹਾਤਮਾ ਹਨ ਓਹ ਮਹਾਨ ਤੇ ਦੈਵੀ ਦਇਆ ਦੇ ਘਰ ਵਿਚ ਆ ਗਏ। ਮੇਰਾ ਨਿਸਚਾ ਹੈ ਕਿ ਉਨ੍ਹਾਂ ਦਾ ਗਿਰਾਉ ਕਦੇ ਨਹੀਂ ਹੋਣਾ, ਪਰ ਦੇਖੋ ਦਇਆ ਇਤਨੀ ਪਰਬਲ ਪਈ ਕਿ ਓਹ ਉਸ ਯੁਵਤੀ ਨੂੰ ਉਸ ਦੇ ਗ੍ਰਿਹ ਪੰਜਾਬ ਵਿਚ ਛੋੜਨ ਚਲੇ ਗਏ ਹਨ। ਮੈਂ ਇਸ ਦਇਆ ਨੂੰ ਮਾਇਆ ਦਾ ਛਲ ਸਮਝਦਾ ਸਾਂ। ਮੈਂ ਬਹੁਤ ਬੇਨਤੀਆਂ ਕੀਤੀਆਂ ਪਰ ਮੇਰੀ ਉਨ੍ਹਾਂ ਨੇ ਇਕ ਨਹੀਂ ਸੁਣੀ। ਮੈਂ ਹੁਣ ਗਹਬਰ ਬਨਾਂ ਤੋਂ ਆ ਰਿਹਾ ਹਾਂ ਕਿ ਇਕੱਲਿਆਂ ਓਥੇ ਗੁਜ਼ਾਰਾ ਨਹੀਂ ਹੁੰਦਾ, ਲਛਮਣ ਝੂਲੇ ਯਾ ਕਿਸੇ ਵਸਤੀ ਤੋਂ ਕੁਛ ਦੂਰ ਰਹਿਕੇ ਤਪ ਕਰਾਂ ਜੋ ਅੰਨਮਾਤ੍ਰ ਤਾਂ ਵਸਤੀ ਤੋਂ ਲੈ ਆਇਆ ਕਰਾਂ।

ਸੰਤ-ਰੋਂਦਾ ਫਿਰ ਕਿਉਂ ਹੈਂ?

ਸਾਧੂ-ਰੋਂਦਾ ਹਾਂ ਘਰ ਨੂੰ ਕਿ ਮਾਇਆ ਐਸੀ ਪ੍ਰਬਲ ਹੈ, ਦਇਆ ਦਾ ਰੂਪ ਧਾਰ ਕੇ ਮੈਥੋਂ ਪ੍ਰਬਲ ਸਾਧੂ ਨੂੰ ਬੀ ਠਗ ਲੈ ਗਈ ਹੈ, ਮੇਰੇ ਤੇ ਆ ਪਈ ਤਾਂ ਮੈਂ ਨਿਰਬਲ ਕਿਵੇਂ ਬਚਸਾਂ?

ਸੰਤ (ਪ੍ਰਸੰਨ ਹੋ ਕੇ)-ਸਾਧ ਰਾਮਾ! ਤਕੜਾ ਹੋ, ਇਹ ਜੋ ਅਥਰੂ ਭੈ ਵਿਚ ਵਗ ਰਹੇ ਹਨ ਇਹ ਤੇਰੀ ਰੱਖਿਆ ਕਰਨਗੇ। ਇਕ ਕੰਮ ਹੋਰ ਕਰ; ਮਾਇਆ ਨੂੰ ਸੁਤੰਤ੍ਰ ਨਾ ਖਿਆਲ ਕਰ। ਇਹ ਕੀਤੀ ਹੋਈ ਹੈ। ਉਸ ਕਰਨਹਾਰ ਦੇ ਪ੍ਰੇਮ ਵਿਚ ਉੱਚਾ ਹੋ, ਕੀਤੀ ਨੂੰ ਓਹ ਹੋੜੇਗਾ।

"ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ।" (ਸੋਰਠਿ ਮ: ੫)

ਸਾਧੂ (ਅਸਚਰਜ ਹੋਕੇ)-ਕੀਤੀ ਹੋਈ? ਹੈਂ। ਕੈਸੇ?

ਸੰਤ-ਸੁਣ, ਮਹਾਂਵਾਕ, ਉਨ੍ਹਾਂ ਦੇ ਜਿਨ੍ਹਾਂ ਦੇ ਇਹ ਸਦੀਵ ਵਸੀਕਾਰ ਵਿਚ ਰਹੀ, ਓਹ ਦੱਸਦੇ ਹਨ ਕਿ 'ਕਰਨਹਾਰ' ਦੇ ਪ੍ਰੇਮ ਵਿਚ ਜੀਓ, 'ਕੀਤੀ' ਤੋਂ ਬਚਣੇ ਦਾ ਦਾਰੂ ਇਹੋ ਹੈ:-

ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥
ਨਾਨਾ ਰੂਪੁ ਧਰੇ ਬਹੁਰੰਗੀ ਸਭ ਤੇ ਰਹੈ ਨਿਆਰਾ॥੨॥
ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ॥
ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ॥੩॥*

ਸਾਧੂ-ਏਹ ਵਾਕ ਕਿਆ ਮਹਾਂ ਪ੍ਰਭੂ ਸ੍ਰੀ ਨਾਨਕ ਜੀ ਕੇ ਹੈਂ! ਕੈਸੇ ਅਮੋਘ ਹੈਂ! ਆਪ ਨਾਨਕ ਕੇ ਹੋ! ਠੀਕ....! ਨਾਨਕ .....ਨਾਨਕ ....। ਗੁਰੂ ਨਾਨਕ। ਭਗਤੀ!....ਹਾਂ.... ਗਜਾਨ ਮੇਂ ਭੀ ਕੈਸੀ ਅਵਧੀ ਹੈ! ਮਾਇਆ ਉਸ ਕੀ ਹੈ। ਉਹ ਸੁਤੰਤ੍ਰ ਹੈ। ਮਾਇਆ ਸੁਤੰਤ੍ਰ ਨਹੀਂ। ਉਸਦੀ ਮਾਇਆ ਹੈ, ਮਾਇਆ ਦਾ ਉਹ ਨਹੀਂ, ਉਹ ਮਾਇਆ ਅਤੀਤ ਹੈ। ਉਸ ਦੀ ਸ਼ਰਨ ਮਾਯਾ ਸੇ ਰਖਜਤ ਅਸਥਾਨ ਹੈ, ਠੀਕ।

ਕੁਛ ਚਿਰ ਚੁਪ ਰਹਿਕੇ:-ਆਪ ਕਾ ਆਸ਼੍ਰਮ?

ਸੰਤ-ਅਤਿਥੀ ਦਾ ਆਸ਼੍ਰਮ? ਜਿਥੇ ਰਾਤ ਪੈ ਜਾਏ।....ਨਦੀ ਕਾ ਆਸ਼੍ਰਮ? ਸਾਗਰ।

ਸਾਧੂ (ਮੁਸਕ੍ਰਾਕੇ)-ਨਦੀ ਤਾਂ ਉਹ ਹੈ ਕਿ ਜੋ ਉਸ ਵਿਚ ਆ ਨਾਲਾ, ਕੱਸੀ ਮਿਲੇ ਉਸ ਨੂੰ ਸਾਗਰ ਵਲ ਨਾਲ ਲਈ ਜਾਵੇ।

ਸੰਤ-ਆ ਜਾਓ, ਕੱਠੇ ਵਹਿੰਦੇ ਚਲਾਂਗੇ ਸ਼ਹੁ ਸਾਗਰ ਦੀ ਚਰਨ ਸ਼ਰਨ।

ਇੰਨੇ ਨੂੰ ਡੇਰੇ ਤੋਂ ਨੌਕਰ ਆ ਗਏ। ਅੰਨ ਪਾਣੀ ਏਥੇ ਹੀ ਲੈ ਆਏ। ਸਭ ਨੇ ਓਥੇ ਹੀ ਖਾ ਲਿਆ ਤੇ ਫੇਰ 'ਡਜੂਸੋਜ਼ਾ' ਨੇ ਕਿਹਾ:-

ਸੰਤ ਜੀ ਇਹ ਜੋ ਵਾਰਤਾ ਇਨ੍ਹਾਂ ਨੇ ਸੁਣਾਈ ਹੈ, ਉਸੇ ਆਪ ਦੀ ਗੱਲ ਨੂੰ ਪ੍ਰਪੱਕ ਕਰਦੀ

*ਇਹ ਰਾਗ ਬਿਹਾਗੜਾ ਮਹਲਾ ੯ ਦੀ ਦੂਸਰੀ ਤੇ ਤੀਸਰੀ ਪਉੜੀ ਹੈ।

'ਬੰਦਿ ਦੁੰਦ ਕਰ ਪਦ ਅਰਬਿੰਦ। ਬੰਦਨ ਕੀਨਿ ਬਿਲੰਦ ਅਨੰਦ'[੧]।
ਸ੍ਰੀ ਕਲਗੀਧਰ ਬਹੁ ਸਨਮਾਨਾ। ਨਿਕਟ ਬਿਠਾਵਨ ਅਪਨੇ ਠਾਨਾ॥
ਦੇਖਤ ਚੰਦ ਬਦਨ ਕੀ ਓਰਾ॥ ਲੋਚਨ ਮਨੋ ਚਕੋਰਨ ਜੋਰਾ॥੨੨॥ (ਸੂ: ਪ੍ਰ:)

ਹੋਰ ਸੁਣੋ ਭਾਈ ਰਾਮ ਸਿੰਘ ਜੀ, ਉਸ ਵੇਲੇ ਜੋ ਕੁਛ ਸ੍ਰੀ ਰਾਮ ਰਾਇ ਜੀ ਨੇ ਆਖਿਆ ਉਹ ਇਉਂ ਹੈ:-

ਸੁਨਿ ਸ੍ਰੀ ਰਾਮਰਾਇ ਪੁਨ ਭਾਖਾ। 'ਕ੍ਵੈ ਨ ਹਟਾਇ ਸਕਹਿ ਤੁਮ ਕਾਂਖਾ[੨]।
ਜਾਨੀ ਪਰੈ ਬੈਸ[੩] ਮਮ ਥੋਰੀ। ਠਾਨਤਿ ਰਹੋ ਕ੍ਰਿਪਾ ਹਮ ਓਰੀ॥੩੨॥
ਭੇਦ ਭਾਵ ਜੇ ਅਨਿਕ ਪ੍ਰਕਾਰੀ। ਨਹਿਂ ਕੁਛ ਰਾਖਹੁ ਰਿਦੈ ਮਝਾਰੀ॥
ਬਿਗਰੇ ਬ੍ਰਿੰਦ ਮਸੰਦ ਹਮਾਰੇ। ਜੇਕਰਿ ਪੀਛੇ ਕਰਹਿਂ ਬਿਗਾਰੇ॥੩੩॥
ਸਭਿ ਡੇਰੇ ਕੀ ਕਾਰ ਸੁਧਾਰਹ। ਉਚਿਤ ਅਨੁਚਿਤ ਬਿਚਾਰਿ ਸੰਭਾਰਹੁ।
ਬੰਸ ਬਿਭੂਖਨ ਭਏ ਅਦੂਖਨ[੪]। ਬਿਘਨ ਤਿਮਰ ਗਨਕੇ ਜਨੁ ਪੂਖਨ[੫]॥੩੪॥
ਬਹੁ ਕਾਰਨ ਕਰਿ ਜਨਮ ਤੁਹਾਰਾ। ਮੈਂ ਨਿਰਨੈ ਕਰਿ ਲੀਨਿ ਬਿਚਾਰਾ।
ਭਵਜਲ ਸਾਗਰ ਤਰਣ ਦੁਹੇਲਾ। ਇਸ ਕੋ ਤਰਿਬੇਹੇਤੁ ਸੁਹੇਲਾ॥੩੫॥
ਸ੍ਰੀ ਨਾਨਕ ਜੀ ਭਰਜੋ ਜਹਾਜਾ। ਅਨਿਕ ਰੀਤਿ ਕੇ ਜੀਵ ਸਮਾਜਾ।
ਤਿਸ ਮਹਿਂ ਬਿਘਨ ਬਿਸਾਲ ਪ੍ਰਚੰਡ। ਦਿਸਤੇ ਫਟਜੋ ਭਯੋ ਖੰਡ ਖੰਡ॥੩੬॥
ਤਿਹ ਸਕੇਲ[੬] ਪੁਨ ਏਕ ਬਨਾਵਹੁ। ਭਰਜੋ ਜਹਾਜ ਪਾਰ ਉਤਰਵਾਹੁ॥
ਪਿਤਾ ਗੁਰੂ ਇਕ ਬਾਰ ਬਖਾਨੀ। ਸਿੱਖ ਢਿਗ ਤੇ ਮੈਂ ਸੁਨਿਬੋ ਬਾਨੀ[੭]॥੩੭॥
ਗੁਰਕੋ ਭਰਜੋ ਜਹਾਜ ਉਦਾਰਾ। ਲਾਇ ਧਜਾ ਕੌ ਹੇਰਿ ਬਿਚਾਰਾ।
ਭਾ ਬਹੁ ਖੰਡ ਮਿਲਹਿ ਪੁਨ ਸੋਈ। ਹੁਇ ਅਸ ਪੁਰਖ ਮਿਲਾਵਹਿ ਜੋਈ।੩੮।
ਤਬਿ ਕੋ ਮੈਂ ਬਿਚਾਰਤੋ ਰਹਯੋ। ਅਬਿ ਸੋ ਹੋਇ ਭਲੇ ਮੈਂ ਲਹਯੋ।
ਦਰਸਨ ਦੇਖਤਿ ਭਈ ਪ੍ਰਤੀਤ। ਬਿਗਰੇ ਕਰਹੁ ਸੁਧਾਰਣ ਚੀਤ'॥੩੯॥(ਸੂ: ਪ੍ਰ:)

ਇਸ ਪ੍ਰਕਾਰ ਮੇਲ ਹੋਕੇ ਸ੍ਰੀ ਗੁਰੂ ਜੀ ਪਾਉਂਟੇ ਆ ਗਏ ਤੇ ਸ੍ਰੀ ਰਾਮਰਾਇ ਜੀ ਨਿਜ ਟਿਕਾਣੇ (ਡੇਹਰਾਦੂਨ) ਚਲੇ ਗਏ।

(ਕਪਾਲ ਮੋਚਨ)

ਏਹਨੀਂ ਦਿਨੀ ਹੀ ਗੁਰੂ ਜੀ ਕਪਾਲ ਮੋਚਨ ਤੀਰਥ ਤੇ ਗਏ। ਏਥੇ ਗੁਰ ਸਿੱਖੀ ਦਾ ਪ੍ਰਚਾਰ ਕੀਤਾ, ਨਾਮ ਦਾਨ ਬਖਸ਼ੇ ਤੇ ਮੂਰਤੀ ਪੂਜ ਲੋਕ ਵਾਹਿਗੁਰੂ ਪ੍ਰੇਮ ਵਿਚ ਪਾਏ।

(ਸ੍ਰੀ ਰਾਮ ਰਾਇ ਜੀ ਦਾ ਚਲਾਣਾ)

ਅਗੋਂ ਸੁਣੋ, ਥੋੜੇ ਹੀ ਚਿਰ ਮਗਰੋਂ ਸ੍ਰੀ ਰਾਮ ਰਾਇ ਜੀ ਪ੍ਰਲੋਕ ਪਜਾਨਾ ਕਰ ਗਏ। ਆਪ ਜੀ ਕਦੇ ਕਦੇ ਯੋਗ ਅਭਜਾਸ ਕਰਕੇ ਪ੍ਰਾਣ ਚੜ੍ਹਾ ਲਿਆ ਕਰਦੇ ਸਨ। ਇਕ ਐਸੇ ਸਮੇਂ ਖੋਟੇ ਮਸੰਦਾਂ ਨੇ ਰਲਕੇ ਆਪ ਦੇ ਸਰੀਰ ਨੂੰ, ਜੋ ਯੋਗ ਹਾਲਤ ਵਿਚ ਨਿਰਸ੍ਵਾਸ ਪਿਆ ਸੀ, ਮੁਰਦਾ ਕਹਿਕੇ ਸਸਕਾਰ ਕਰ ਦਿਤਾ। ਉਨ੍ਹਾਂ ਦੀ ਰਾਣੀ ਪੰਜਾਬ ਕੌਰ, ਬਥੇਰਾ ਕਹਿ ਰਹੀ, ਪਰ ਕਿਸੇ ਨਾ ਮੰਨੀ। ਉਨ੍ਹਾਂ ਦੇ ਚਲਾਣੇ ਮਗਰੋਂ ਰਾਣੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਦਵਾ ਘੱਲਿਆ। ਆਪ ਜੀ ਰਾਮਰਾਇ ਜੀ ਦੇ ਡੇਰੇ ਅੱਪੜੇ। ਓਥੇ ਜਾਕੇ ਆਪ ਜੀ ਨੇ ਖੂਨੀ ਮਸੰਦ, ਜਿਨ੍ਹਾਂ ਨੇ ਆਪਣੇ ਜੀਉਂਦੇ ਗੁਰੂ ਨੂੰ ਸਾੜ ਦਿਤਾ ਸੀ, ਅਪਰਾਧ ਸਾਬਤ ਕਰਕੇ ਦੰਡਿਤ

੧. ਅਰਥਾਤ, ਦੁਇ ਹਥ ਜੋੜ ਕੇ ਸ੍ਰੀ ਰਾਮ ਰਾਇ ਜੀ ਨੇ ਬੜੀ ਖੁਸ਼ੀ ਵਿਚ ਨਮਸ਼ਕਾਰ ਕੀਤਾ। ੨. ਇਛਜਾ, ਮਰਜ਼ੀ। ੩. ਉਮਰਾ। ੪. ਤੁਸੀਂ ਸੁਹਣੀ ਵੰਸ਼ ਦੇ ਦੋਸ਼ ਰਹਿਤ ਗਹਿਣੇ ਹੋ। ੫. ਸਾਰੇ ਬਿਘਨਾਂ ਦੇ ਹਨੇਰੇ ਨੂੰ ਸੂਰਜ ਹੋ। ੬. ਕੱਠਾ ਕਰਕੇ। ੭. ਮੈਂ ਗਲ ਸੁਣੀ ਹੈ।

ਕੀਤੇ ਤੇ ਡੇਰੇ ਦਾ ਪ੍ਰਬੰਧ ਠੀਕ ਕਰ ਦਿਤਾ, ਅਤੇ ਜੋ ਨੇਕ ਮਸੰਦ ਸਨ ਉਨ੍ਹਾਂ ਨੂੰ ਸੇਵਾ ਪਰ ਲਾ ਦਿਤਾ। ਇਹ ਪ੍ਰਸੰਗ ਲੰਮੇਰੇ ਹਨ, ਕਦੇ ਸੂਰਜ ਪ੍ਰਕਾਸ਼ ਵਿਚ ਪੜ੍ਹ ਲੈਣੇ। ਪੰਜਾਬ ਕੌਰ ਦੇ ਜਦ ਸਾਰੇ ਮਨੋਰਥ ਪੂਰੇ ਹੋ ਗਏ ਤਾਂ ਗੁਰੂ ਜੀ ਓਥੋਂ ਟੁਰ ਪਏ। ਟੁਰਨ ਵੇਲੇ ਪੰਜਾਬ ਕੌਰ ਨੇ ਇਹ ਵਾਕ ਕਹੇ:-

ਤੁਮ ਬਿਨ ਕੋ ਕਰਿ ਸਕਿ ਇਮ ਨਹੀਂ। ਬਡੇ ਆਪ ਮਮ ਕਾਜ ਸੁਧਾਰੀ।
ਸਭ ਬਿਧਿ ਕੀ ਮਨ ਚਿੰਤ ਨਿਵਾਰੀ। ਆਗੈ ਸਦਾ ਸੰਭਾਰਤਿ ਰਹੀਅਹਿ।
ਮੈਂ ਬਿਧਵਾ ਕੀ ਕਾਰ ਨਿਬਹੀਅਹਿ॥ (ਸੂ: ਪ੍ਰ:)

(ਜੁਧ ਭੰਗਾਣੀ)

ਪਾਂਵਟੇ ਵਿਚ ਜੋ ਕੁਛ ਵਰਤਦਾ ਰਿਹਾ, ਵਿਸਥਾਰ ਵਾਲਾ ਹੈ। ਕਵਿਤਾ ਦਾ ਸਮਾਜ ਏਥੇ ਵਧਿਆ, ਸੰਸਕ੍ਰਿਤ ਤੇ ਫਾਰਸੀ ਦੇ ਚੰਗੇ ਗ੍ਰੰਥ ਭਾਸ਼ਾ ਵਿਚ ਤਰਜੁਮਾ ਕਰਨ ਉਪਰ ਵਿਦਵਾਨ ਲਗਾਏ। ਸਤਿਸੰਗ ਦਾ ਪ੍ਰਚਾਰ ਬੜਾ ਹੋਇਆ। ਵੰਨਗੀਆਂ ਮਾਤ੍ਰ ਮੈਂ ਗਲਾਂ ਦੱਸੀਆਂ ਹਨ। ਵਿਸਥਾਰ ਲਈ ਸੂਰਜ ਪ੍ਰਕਾਸ਼ ਤੇ ਕਲਗੀਧਰ ਚਮਤਕਾਰ ਪੜ੍ਹੋ। ਸਭ ਤੋਂ ਵਡੀ ਘਟਨਾ ਏਥੇ ਜੰਗ ਦੀ ਹੈ। ਏਥੇ ਫੌਜੀ ਸਮਾਨ ਬਹੁਤ ਵਧਿਆ। ਰਾਜੇ ਹੱਲਾ ਕਰਕੇ ਆ ਪਏ, ਜਿਸ ਵਿਚ ਗੁਰੂ ਦਲ ਦੀ ਫਤੇ ਹੋਈ। ਪਰ ਜੰਗ ਨਾਮੇ ਵਿਚ ਜੋ ਇਸ਼ਾਰੇ ਹਨ ਓਹ ਦੱਸਦੇ ਹਨ ਕਿ ਇਸ ਜੰਗ ਦੀ ਪਿੱਠ ਪਿੱਛੇ ਔਰੰਗਜ਼ੇਬ ਦੇ ਰਾਜਿਆਂ ਨੂੰ ਗੁਪਤ ਇਸ਼ਾਰੇ ਸਨ। ਪਠਾਣਾਂ ਸਰਦਾਰਾਂ ਦੇ ਨਾਮ ਜੰਗ ਨਾਮੇ ਵਿਚ ਜਿਕੂੰ ਆਏ ਹਨ, ਉਨ੍ਹਾਂ ਤੋਂ ਤਕੜਾ ਸੰਸਾ ਪੈ ਜਾਂਦਾ ਹੈ ਕਿ ਇਹ ਬੀ ਔਰੰਗਜ਼ੇਬ ਨੇ ਘੱਲੇ ਸਨ, ਤੇ ਘੱਲਣੇ ਦਾ ਢੰਗ ਇਕ ਪੁਲੀਟੀਕਲ ਨਾਟ ਸੀ। ਇਹ ਪਹਿਲੋਂ ਮਿਤ੍ਰ ਬਣ ਕੇ ਗੁਰੂ ਜੀ ਪਾਸ ਰਹੇ, ਸਾਰੇ ਭੇਤ ਲੈਕੇ ਫੇਰ ਰਾਜਿਆਂ ਨਾਲ ਜਾ ਰਲੇ, ਤਾਂ ਕਿ ਗੁਰੂ ਜੀ ਦਾ ਸੈਨਕ ਬਲ ਆਸਾਨੀ ਨਾਲ ਕੁਚਲਿਆ ਜਾ ਸਕੇ। ਪਰ ਦੇਖੋ ਕਰਤਾਰ ਦੇ ਰੰਗ ਉਹ ਨਾ ਕੁਚਲਿਆ ਗਿਆ, ਉਲਟਾ ਵਧ ਗਿਆ। ਕਿਉਂਕਿ ਗੁਰੂ ਜੀ ਅਝੱਵੀਂ ਵਜਕਤੀ ਸੇ। ਓਹ ਸੱਚ ਨੂੰ ਧਾਰਨ ਕਰਨਾ ਤੇ ਉਸ ਵਿਚ ਦਾਨਾਈ ਤੇ ਬੀਰਤਾ ਨਾਲ ਟਿਕੇ ਰਹਿਣਾ ਇਨਸਾਨੀ ਖਸਲਤ ਦੀ ਪ੍ਰਪੱਕਤਾ ਤੇ ਇਨਸਾਨੀਅਤ ਦਾ ਕਮਾਲ ਸਿਖਾਉਂਦੇ ਸੇ। ਅਗੋਂ ਭਾਈ ਗੁਰੂ ਜਾਣੇ।

ਰਾਮ ਸਿੰਘ-ਜੇ ਖੇਚਲ ਨਾ ਹੋਵੇ ਤਾਂ ਕੁਛ ਸੰਖੇਪ ਹਾਲ ਜੰਗ ਦਾ ਸੁਣਾ ਦਿੰਦੇ ਤੇ ਉਸ ਤੋਂ ਜੋ ਸਿਖਿਆ ਸਾਡੇ ਭਲੇ ਦੀ ਇਸ ਵੇਲੇ ਦੀ ਦਸ਼ਾ ਲਈ ਮਿਲਦੀ ਹੈ ਅਸੀਂ ਗ੍ਰਹਣ ਕਰ ਲਈਏ।

## ੨. ਭੰਗਾਣੀ ਦਾ ਯੁਧ॥

ਸ਼ਾਮ ਸਿੰਘ-ਭਾਈ ਰਾਮ ਸਿੰਘ ਜੀ! ਫਤਹ ਸ਼ਾਹ ਗੜ੍ਹਵਾਲੀਏ ਰਾਜਾ ਦਾ ਜੰਗ ਵਿਚ ਸ਼ਾਮਲ ਹੋਣਾ ਯਾ ਜੰਗ ਦੀ ਅਗੁਵਾਨੀ ਕਰਨੀ ਕਿਸੇ ਐਸੇ ਕਾਰਨ ਕਰਕੇ ਨਹੀਂ ਸੀ, ਜਿਸ ਦਾ ਜ਼ਿੰਮਾ ਗੁਰੂ ਜੀ ਦਾ ਹੋਵੇ। ਇਹ ਗਲ ਗੁਰੂ ਜੀ ਨੇ ਅਪਣੇ ਸੰਖੇਪ ਢੰਗ ਤੇ ਬਚਿਤ੍ਰ ਨਾਟਕ ਦੇ ਅਠਵੇਂ ਅਧਯਾਯ ਵਿਚ ਆਪ ਦੱਸੀ ਹੈ:-

"ਫਤੇ ਸ਼ਾਹ ਕੋਪਾ ਤਬ ਰਾਜਾ। ਲੋਹ ਪਰਾ ਹਮ ਸੋ ਬਿਨ ਕਾਜਾ॥੩।"

ਇਹ ਜੰਗ 'ਭੰਗਾਣੀ' ਦੇ ਟਿਕਾਣੇ ਹੋਇਆ ਸੀ। ਇਹ ਥਾਂ ਪਾਉਂਟੇ ਦੇ ਕਿਲ੍ਹੇ ਤੋਂ ਜਮਨਾਂ ਦੇ ਕਿਨਾਰੇ, ਉਪਰ ਵਾਰ; ਜਿਧਰੋਂ ਜਮਨਾ ਆਉਂਦੀ ਹੈ, ੭ ਕੁ ਮੀਲ ਤੇ ਹੈ। ਜਮਨਾ ਦੇ ਪੂਰਬਲੇ ਕਿਨਾਰੇ ਚੂੜ੍ਹ ਪੁਰ ਨਗਰ ਹੈ ਤੇ ਪੱਛੋਂ ਦੇ ਕਿਨਾਰੇ ਇਹ ਭੰਗਾਣੀ ਦਾ ਥਾਉਂ ਹੈ। ਰਾਜਿਆਂ ਨੇ ਇਹ ਥਾਂ ਜੰਗ ਲਈ ਥਾਪੀ ਸੀ। ਗੁਰੂ ਜੀ ਨੇ ਬੀ ਰੋਕ ਲਈ ਪਾਉਂਟੇ ਤੋਂ ਏਥੇ ਹੀ ਜਾ ਮੋਰਚੇ ਲਾਏ ਸਨ।

ਫਤੇ ਸ਼ਾਹ ਦੇ ਘਰ ਉਸ ਦੀ ਪੁਤ੍ਰੀ ਦੇ ਵਿਆਹ ਤੇ ਰਾਜੇ ਆਏ ਸਨ, ਜਾਵੀ ਬੀ ਤੇ ਮਾਵੀ ਬੀ। ਕੁੜਮ-ਪੁਤਰ ਵਾਲਾ-ਸੀ ਭੀਮ ਚੰਦ ਕਹਲੂਰੀਆ ਬਿਲਾਸ ਪੁਰੀਆ। ਇਹੋ ਰਾਜਾ ਸੀ ਜੋ ਆਨੰਦਪੁਰ ਤੇ ਹਮਲਾ ਕਰਨਾ ਚਾਹੁੰਦਾ ਸੀ, ਜਦੋਂ ਗੁਰੂ ਜੀ ਆਨੰਦ ਪੁਰ ਛੋੜ ਕੇ ਪਾਉਂਟੇ ਆ ਗਏ ਸਨ। ਉਸ ਨੇ ਜੰਗ ਵਾਸਤੇ ਸਾਰੇ ਰਾਜਿਆਂ ਨੂੰ ਵਿਵਾਹ ਤੇ ਆਇਆ ਨੂੰ ਪ੍ਰੇਰਨਾ ਕੀਤੀ ਤੇ ਅਪਣੇ ਕੁੜਮ ਫਤੇ ਸ਼ਾਹ ਨੂੰ ਅਗੇ ਲਾ ਲਿਆ। ਫਿਰ ਸਾਰੇ ਰਾਜਿਆਂ ਰਲ ਕੇ ਮਤਾ ਪਕਾਇਆ ਕਿ ਗੁਰੂ ਹੁਣ ਪ੍ਰਦੇਸ਼ ਵਿਚ ਹੈ, ਪੰਜਾਬ ਤੋਂ ਦੂਰ ਹੈ, ਕੁਮਕ ਪਹੁੰਚਣੀ ਸੌਖੀ ਨਹੀਂ, ਪੰਜ ਸੌ ਪਠਾਣ ਸੂਰਮਾ ਉਸ ਕੋਲ ਹੈ, ਉਨ੍ਹਾਂ ਨੂੰ ਆਪਣੇ ਨਾਲ ਰਲਾ ਲਓ, ਆਪਣੀ ਤਾਕਤ ਵਧ ਜਾਊ, ਗੁਰੂ ਦੀ ਘਟ ਜਾਊ, ਫੇਰ ਮਾਨੋਂ ਫੂਕ ਨਾਲ ਪਹਾੜ ਉਡ ਜਾਏਗਾ। ਸੋ ਰਾਜਿਆਂ ਦੀ ਹਿਕਮਤ ਯਾ ਔਰੰਗਜ਼ੇਬ ਦੀ ਗੁਪਤ ਚਾਲ ਚਲ ਗਈ; ਪਠਾਣ ਰਾਜਿਆਂ ਪਾਸ ਚਲੇ ਗਏ। ਸੌਹਾਂ ਸੁਗੰਧਾਂ ਖਾਧੀਆਂ, ਪ੍ਰਣ ਕੀਤੇ, ਈਮਾਨ ਦਿਤੇ ਸਭ ਤੋੜ ਗਏ। ਗੁਰੂ ਜੀ ਨਾਲ ਧ੍ਰੋਹ ਕਰਕੇ ਰਾਜਿਆਂ ਨਾਲ ਜਾ ਰਲੇ*। ਪੰਜ ਸੌ ਉਦਾਸੀ ਲੜਾਕੇ ਬੀ ਸ੍ਰੀ ਗੁਰੂ ਜੀ ਪਾਸ ਸਨ। ਪਠਾਣ ਗਏ ਵੇਖ ਕੇ ਓਹ ਬੀ ਰਾਤ ਰਾਤ ਡਰਦੇ ਮਾਰੇ ਨੱਸ ਗਏ। ਪਰ ਉਨ੍ਹਾਂ ਦਾ ਮਹੰਤ ਕ੍ਰਿਪਾਲ ਦਾਸ ਕਾਯਮ ਰਿਹਾ। ਪਠਾਣਾਂ ਵਿਚੋਂ ਬੀ ਸਰਦਾਰ ਕਾਲੇ ਖਾਂ ਬੇਈਮਾਨ ਨਹੀਂ ਸੀ ਹੋਇਆ। ਏਹ ਪਠਾਣ ਪੀਰ ਬੁੱਧੂ ਸ਼ਾਹ ਸਢੌਰੇ ਵਾਲੇ ਨੇ ਨੌਕਰ ਰਖਾਏ ਸਨ। ਪੀਰ ਬੁੱਧੂ ਸ਼ਾਹ ਬੜਾ ਪ੍ਰਤਾਪੀ ਪੁਰਖ ਸੀ ਤੇ ਗੁਰੂ ਜੀ ਦਾ ਪ੍ਰੇਮੀ ਤੇ ਸ਼ਰਧਾਵਾਨ ਸੀ, ਜਦ ਇਸ ਨੇ ਇਹ ਸੁਣਿਆਂ ਕਿ ਮੇਰੇ ਨੌਕਰ ਰਖਾਏ ਪਠਾਣ ਨੱਸ ਗਏ ਹਨ ਤਦ ਸਤ ਸੌ ਮੁਰੀਦ, ਚਾਰ ਪੁਤ੍ਰ ਤੇ ਇਕ ਭਰਾ ਲੈ ਕੇ ਗੁਰੂ ਕੀ ਮਦਦ ਨੂੰ ਸਢੌਰੇ ਤੋਂ ਟੁਰ ਪਿਆ।

ਰਾਮ ਸਿੰਘ-ਸਿੰਘ ਜੀ ਇਹ ਜੰਗ ਕਦੋਂ ਹੋਇਆ ਸੀ? ਜੰਗ ਦਾ ਸੰਨ ਸੰਮਤ ਕੀ ਹੈ?

ਸ਼ਾਮ ਸਿੰਘ-੧੭੪੫ ਵਿਚ ਗੁਰੂ ਜੀ ਪਾਂਵਟੇ ਸਨ, ਜੈਸਾ ਕਿ ਆਪ ਲਿਖਦੇ ਸਨ:-

'ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ।
ਅਵਰ ਬਾਸਨਾ ਨਾਹਿ ਪ੍ਰਭੁ ਧਰਮ ਜੁਧ ਕੇ ਚਾਇ।
ਸਤ੍ਰਾ ਸੈ ਪੈਤਾਲਿ ਮੈਂ ਸਾਵਨ ਸੁਦਿ ਥਿਤ ਦੀਪ।
ਨਗਰ ਪਾਂਵਟਾ ਸ਼ੁਭ ਕਰਨਾ ਜਮੁਨਾ ਬਹੈ ਸਮੀਪ।'

(ਕ੍ਰਿਸ਼ਨ ਅਵਤਾਰ)

ਇਸ ਤੋਂ ਪਤਾ ਲਗਾ ਕਿ ੧੭੪੫ ਵਿਚ ਗੁਰੂ ਜੀ ਅਜੇ ਪਾਂਵਟੇ ਸਨ। ਸੋ ਜੰਗ ਦੀ ਤਾਰੀਖ ਇਸ ਤੋਂ ਮਗਰੋਂ ੧੭੪੬ ਵਿਚ ਪੈਂਦੀ ਹੈ। ਭਾਈ ਸੁਖਾ ਸਿੰਘ ਜੀ ਸੰਮਤ ੧੭੪੬ ਹੀ ਦੱਸਦੇ ਹਨ, ਤ੍ਰੀਕ ੧੮ ਵਿਸਾਖ। ਬੂਟੇ ਸ਼ਾਹ ਸੰਮਤ ੧੭੪੪ ਦੱਸਦਾ ਹੈ। ਏਹ ਲੇਖਕ ਤੇ ਹੋਰ ਲੇਖਕ ਜੋ ਸੰਮਤ ੧੭੪੨-੪੩ ਮੰਨਦੇ ਹਨ, ਸਹੀ ਨਹੀਂ ਜਾਪਦੇ। ਕਿਉਂਕਿ ਜਦ ਗੁਰੂ ਜੀ ਆਪ ਕ੍ਰਿਸ਼ਨ ਅਵਤਾਰ ਦੇ ਰਚਨ ਦਾ ਸੰਮਤ ੧੭੪੫ ਦਾ ਸਾਵਨ ਦੇ ਰਹੇ ਹਨ ਤੇ ਪਤਾ ਪਾਉਂਟੇ ਦਾ ਦੇ ਰਹੇ ਹਨ ਤਾਂ ਜੰਗ ਪਹਿਲੋਂ ਕਿਵੇਂ ਹੋ ਗਿਆ ਜਦ ਕਿ ਮੰਨਿਆ ਜਾਂਦਾ ਹੈ ਕਿ ਭੰਗਾਣੀ ਦਾ ਜੰਗ ਕਰਕੇ ਆਪ ਛੇਤੀ ਹੀ ਟੁਰ ਪਏ। ਤਾਂ ਤੇ ਪਾਉਂਟੇ ਇੰਨਾ ਚਿਰ ਰਹਿਣਾ ਕਿ ਕ੍ਰਿਸ਼ਨ ਅਵਤਾਰ ਜੰਗ ਤੋਂ ਮਗਰੋਂ ਲਿਖਿਆ ਜਾ ਸਕੇ ਸੰਭਵ ਨਹੀਂ ਆਪ ਫੁਰਮਾ ਰਹੇ ਹਨ:-

ਜੁਧ ਜੀਤ ਆਏ ਜਬੈ ਟਿਕੇ ਨ ਤਿਨ ਪੁਰਿ ਪਾਵ।
ਕਾਹਲੂਰ ਮੈਂ ਬਾਂਧਿਓ ਆਨਿ ਆਨੰਦਪੁਰ ਗਾਵ।

---

*ਗੁ: ਪ੍ਰ: ਸੂ: ਵਿਚ ਲਿਖਿਆ ਹੈ ਕਿ ਸਰਦਾਰ ਕਾਲੇ ਖਾਂ ਬੇਈਮਾਨ ਨਹੀਂ ਸੀ ਹੋਇਆ। ਬੂਟੇ ਸ਼ਾਹ ਲਿਖਦਾ ਹੈ ਕਿ ਸਾਰੇ ਹੀ ਰਾਜਿਆਂ ਨਾਲ ਜਾ ਰਹੇ ਸਨ।

(ਜੁਧ ਦਾ ਵੇਰਵਾ)

ਪਾਉਂਟੇ ਦੀ ਰਖਜਾ ਲਈ ਥੋੜੀ ਫੌਜ ਛਡਕੇ ਗੁਰੂ ਜੀ ਆਪ ਭੰਗਾਣੀ ਰਾਜਿਆਂ ਤੋਂ ਪਹਿਲੇ ਪੁੱਜੇ ਸਨ। ਆਪ ਨੇ ਦਰਯਾ ਦੇ ਕੰਢੇ ਇਕ ਮੈਦਾਨ, ਜੋ ਨੀਵਾਂ ਸੀ, ਜੰਗ ਲਈ ਛਡ ਦਿਤਾ ਤੇ ਆਪ ਇਸ ਦੇ ਉਪਰਲੇ ਮੈਦਾਨ ਉਤੇ ਮੋਰਚੇ ਲਾਏ, ਦੋਹਾਂ ਵਿਚਕਾਰ ਉਤਰਨ ਚੜ੍ਹਨ ਨੂੰ ਘਾਟਾ ਬਣਾਇਆ, ਜੋ ਹੁਣ ਤਕ ਹੈ।

ਇਸ ਜੰਗ ਦਾ ਬੜਾ ਸੰਖੇਪ ਹਾਲ ਆਪ ਜੀ ਨੇ ਬਚਿਤ੍ਰ ਨਾਟਕ ਦੇ ਅਠਵੇਂ ਧਿਆਇ ਵਿਚ ਦਿਤਾ ਹੈ। ਜੰਗ ਦੀ ਵਿਉਂਤ ਤੇ ਹੁਕਮ ਆਪ ਨੇ ਆਪਣੇ ਭੂਆ ਦੇ ਪੁਤ੍ਰਾਂ ਪੰਜਾਂ ਸੂਰਮਿਆਂ ਨੂੰ ਸੌਂਪਿਆ। ਏਹ ਪੰਜੇ ਬੀਬੀ ਵੀਰੋ ਦੇ ਪੁਤ੍ਰ ਸਨ, ਗੁਰੂ ਸਾਹਿਬ ਦੇ ਪਾਸ ਹੀ ਰਹਿੰਦੇ ਸਨ ਤੇ ਬੜੇ ਸੂਰਮੇ ਸਨ। ਇਨ੍ਹਾਂ ਦੇ ਨਾਉਂ ਸਨ:-ਸੰਗੋ ਸ਼ਾਹ, ਗੁਲਾਬ ਰਾਇ, ਜੀਤ ਮੱਲ, ਗੰਗਾ ਰਾਮ ਤੇ ਮਾਹਰੀ ਚੰਦ। ਸੰਗੋ ਸ਼ਾਹ ਨੂੰ ਸੰਗ੍ਰਾਮ ਦਾ ਆਗੂ ਥਾਪਿਆ ਪਰ ਖਾਸ ਅਗੁਵਾਨੀ ਦੇ ਸਿਰ ਆਪ ਰਹੇ। ਜੰਗ ਦਾ ਸੰਖੇਪ ਹਾਲ ਅਤਿ ਸੰਖੇਪ, ਜਿਵੇਂ ਯਾਦਦਾਸ਼ਤ ਲਈ ਟੂਕਾਂ ਲਈ ਦੀਆਂ ਹਨ, ਗੁਰੂ ਜੀ ਨੇ ਜੋ ਦਿਤੇ ਹਨ ਉਸ ਵਿਚ ਐਉਂ ਫੁਰਮਾਉਂਦੇ ਹਨ:-

ਤਹਾ ਸਾਹ[1] ਸ੍ਰੀ ਸਾਹ ਸੰਗ੍ਰਾਮ[2] ਕੋਪੇ। ਪੰਚੋ ਬੀਰ ਬੰਕੇ ਪ੍ਰਿਥੀ ਪਾਇ ਰੋਪੇ[3]।
ਹਠੀ ਜੀਤ ਮੱਲੰ ਸੁ ਗਾਜ਼ੀ ਗੁਲਾਬੰ[4]। ਰਣੰ ਦੇਖੀਐ ਰੰਗ ਰੂਪੰ ਸਹਾਬੰ[5]॥੪॥
ਹਠਿਯੋ ਮਾਹਰੀ ਚੰਦਯੰ ਗੰਗ ਰਾਮੰ। ਜਿਨੈ ਕਿਤੀਯੰ ਜਿਤੀਯੰ ਫੌਜ ਤਾਮੰ[6]॥
ਕੁਪੈ ਲਾਲ ਚੰਦ ਕੀਏ ਲਾਲ ਰੂਪੰ। ਜਿਨ੍ਹੇ ਗੰਜੀਯੰ ਗਰਬ ਸਿੰਘੰ ਅਨੂਪੰ[7]॥੫॥
ਕੁਪਿਯੋ ਮਾਹਰੂ ਕਾਹਰੂ ਰੂਪ ਧਾਰੇ[8]! ਜਿਨੈ ਖਾਨ ਖਾਵਾਨੀਯੰ ਖੇਤ ਮਾਰੇ।
ਕੁਪਿਓ ਦੇਵਤੇਸ਼ੰ ਦਯਾਰਾਮ ਜੁਧੰ। ਕੀਯੋ ਦ੍ਰੋਣ ਕੀ ਜਿਉ ਮਹਾਂ ਜੁੱਧ ਸੁਧੰ[9]॥੬॥

ਇਸ ਉਪਰਲੇ ਦਾ ਵੇਰਵਾ ਹੋਰ ਇਤਿਹਾਸਕਾਰਾਂ ਨੇ ਖੁਹਲ ਕੇ ਦਿਤਾ ਹੈ।

ਇਹ ਕਹਿਕੇ ਭਾਈ ਸ਼ਾਮ ਸਿੰਘ ਨੇ ਇਕ ਪੋਥੀ ਉਰੇ ਕਰਕੇ ਖੁਹਲੀ ਤੇ ਐਉਂ ਵਾਚੀ:-

'ਏਧਰੋਂ ਗੁਰੂ ਕੇ ਹੁਕਮ ਨਾਲ ਸੈਨਾਪਤੀ ਸੰਗੋਸ਼ਾਹ ਨੇ ਅੱਧੀ ਫੌਜ ਨੂੰ ਅੱਗੇ ਵਧਾ ਕੇ ਮੈਦਾਨ ਵਿਚ ਰਣਥੰਭ ਗੱਡ ਕੇ ਹੁਕਮ ਦਿਤਾ ਕਿ ਇਸ ਤੋਂ ਪਿਛੇ ਨਹੀਂ ਹਟਣਾ ਅਗੇ ਨਿਸੰਗ ਵਧੋ। ਅਤੇ ਆਪਣੀ ਫੌਜ ਐਸੇ ਇਕ ਥਾਂਵੇਂ[10] ਖੜੀ ਕਰਕੇ ਲੜਾਈ ਕਿ ਜਿਸ ਤੋਂ ਇਨ੍ਹਾਂ ਦੇ ਤੀਰ ਗੋਲੀਆਂ ਉਨ੍ਹਾਂ ਨੂੰ ਚੀਰਦੇ ਜਾਣ ਤੇ ਪਹਾੜੀਆਂ ਦਾ ਏਨ੍ਹਾ ਨੂੰ ਨਾ ਲਗੇ। ਅੱਧੀ ਫੌਜ ਸੰਗੋ ਦੀ ਕੁਮਕ ਲਈ ਪਿਛੇ ਗੁਰੂ ਜੀ ਨੇ ਆਪਣੇ ਪਾਸ ਰੱਖੀ। ਉਸ ਵੇਲੇ ਕੁਦਰਤੀ ਭਰਮਾਰਾਂ ਤੇ ਜੰਮੂਰਾਂ ਦੇ ਧੂੰਏ ਦਾ ਬੱਦਲ ਪੌਣ ਦੇ ਜ਼ੋਰ ਨਾਲ ਵੈਰੀਆਂ ਵੱਲ ਜਾਣ ਕਰਕੇ ਉਨ੍ਹਾਂ ਨੂੰ ਗੁਰੂ ਕੀ ਫੌਜ ਨਹੀਂ ਦਿਸਦੀ ਸੀ ਤੇ ਸਿੱਖਾਂ ਨੂੰ ਉਨ੍ਹਾਂ ਦਾ ਸਭ ਹੀਜ ਪਿਆਜ ਦਿਸਦਾ ਸੀ। ਓੜਕ ਰਾਜਾ ਭੀਮਚੰਦ, ਫਤੇਸ਼ਾਹ, ਹਰੀ ਚੰਦ ਆਦਿਕ ਜਦ ਆਪਣੀ ਫੌਜ ਨੂੰ ਬਹੁਤ ਅੱਗੇ

---

੧. ਸੰਗੋ ਸ਼ਾਹ। ੨. ਜੰਗ ਦਾ ਸ਼ਾਹ, ਭਾਵ ਕਮਾਂਡਰ ਇਨਚੀਫ। ੩. ਮਾਨੋ ਪੈਰ ਗਡ ਦਿਤੇ। ੪. ਗੁਲਾਬ ਚੰਗ ਗਾਜ਼ੀ। ਗਾਜ਼ੀ=ਅਧਰਮੀਆਂ ਨਾਲ ਲੜਨ ਵਾਲਾ। ੫. ਰਣ ਦੇਖਦਿਆਂ ਰੰਗ ਰੂਪ ਲਾਲੋ ਲਾਲ ਹੋ ਗਿਆ। ੬. ਸਾਰੀਆਂ, ਕਿਤਨੀਆਂ। ੭. ਜਿਨ੍ਹੇ ਸ਼ੇਰਾਂ ਦੇ ਮੂੰਹ ਭੰਨ ਦਿਤੇ ਸਨ। ੮. ਮਾਹਰੀ ਚੰਦ ਕਹਿਰਵਾਨ ਰੂਪ ਧਾਰ ਕੇ ਗੁੱਸੇ ਵਿਚ ਆਇਆ। ੯. ਮਹਾਂਭਾਰਤ ਵਿਚ ਦ੍ਰੋਣ ਨੇ ਜਿਵੇਂ ਜੁੱਧ ਕੀਤੇ ਸੀ ਤਿਵੇਂ ਦਇਆ ਰਾਮ ਬ੍ਰਾਹਮਣ ਨੇ ਖਰਾ ਜੁਧ ਕੀਤਾ। ੧੦. ਇਹ ਟਿਕਾਣਾ ਘਾਟੇ ਤੋਂ ਉਪਰਲੇ ਮੈਦਾਨ ਵਿਚ ਸੀ, ਰਾਜਿਆਂ ਦੀ ਫੌਜ ਹੇਠਾਂ ਨਦੀ ਕੰਢੇ ਨੀਵ ਮੈਦਾਨ ਵਿਚ ਸੀ।

ਵਧਾ ਲਿਆਏ ਤਾਂ ਸੰਗੋ ਸ਼ਾਹ ਨੇ ਸਿੱਖੀ ਫੌਜ ਸਭ ਨਾਲੇ ਦੀ ਆਡ ਵਿਚ[੧] ਬੈਠਾ ਦਿਤੀ, ਜਦ ਉਹ ਐਨ ਮਾਰ ਹੇਠ ਆ ਗਏ ਤਾਂ ਸੰਗੋਂ ਨੇ ਇਕੋ ਵਾਰੀ ਦੋ ਹਜ਼ਾਰ ਬੰਦੂਕ ਤੋੜੇਦਾਰ ਦੀ ਬਾੜ ਝੜਾ ਦਿਤੀ, ਜਿਸ ਨਾਲ ਚਾਰ ਸੌ ਦੇ ਨੇੜੇ ਤੇੜੇ ਪਹਾੜੀ ਉਸੇ ਥਾਂ ਲਿਟ ਗਿਆ। ਫੇਰ ਤਾਂ ਸਿੱਖ ਛੇਤੀ ਛੇਤੀ ਵਾਹੋਦਾਹ ਦੁਗਾੜੇ ਭਰ ਭਰ ਡੰਭਣ ਡਹਿ ਪਏ ਜਿਸ ਕਰਕੇ ਛੇ ਸਤ ਸੌ ਦੀ ਬਲੀ ਦੇ ਕੇ ਫਤੇ ਸ਼ਾਹ ਤੇ ਹਰੀ ਚੰਦ ਰਾਜੇ ਦੇ ਕਹਿਣੇ ਪਰ ਅਪਣੀ ਫੌਜ ਖੱਬੇ ਹੱਥ ਪਿਛਾਂਹ ਨੂੰ ਹਟਾ ਲਈ, ਤੇ ਕੇਸਰੀ ਸਿੰਘ ਜਸਵਾਲੀਆ ਸੱਜੇ ਤੌਂ ਪਠਾਣਾਂ ਦੇ ਚਾਰ ਸੌ ਸਵਾਰ ਸਮੇਤ ਸਿੱਖਾਂ ਦੇ ਸਾਹਮਣੇ ਆ ਗਿਆ। ਤਦੋਂ ਨੂੰ ਹਰੀ ਚੰਦ ਹੰਡੂਰੀ ਨੇ ਘੋੜਾ ਦੁੜਾਕੇ ਨਜਾਬਤ ਖਾਂ ਨੂੰ ਸੋਨੇ ਦੇ ਕੜਿਆਂ ਦੀ ਜੋੜੀ ਦੇਣੀ ਕਰਕੇ ਕਿਹਾ ਕਿ ਤੁਸੀਂ ਜੰਗ ਦੇ ਮੱਛ ਹੋ ਹੁਣ ਆਪਣਾ ਜੌਹਰ ਦਿਖਾਓ ਤੇ ਸੁਖਨ ਪੂਰਾ ਕਰੋ। ਸਿੱਖਾਂ ਨੂੰ ਹਾਰ ਦੇ ਕੇ ਨਿਸੰਗ ਗੁਰੂ ਕਾ ਖਜ਼ਾਨਾ ਲੁੱਟੋ ਅਸੀਂ ਹਿੱਸਾ ਨਹੀਂ ਲਵਾਂਗੇ। ਇਹ ਗਲ ਸੁਣਕੇ ਪਠਾਣ ਤਾਂ ਲੋਭ ਲਹਿਰ ਦੇ ਵੱਸ ਹੋ ਕੇ ਭਾਵੇਂ ਝਹੀ ਲੈਕੇ ਸਿੱਖੀ ਫੌਜ ਨੂੰ ਜਾ ਚੰਬੜਨ ਨੂੰ ਤਿਆਰ ਸੇ, ਪਰ ਸਿੱਖਾਂ ਨੇ ਇਕ ਵਾਰੀ ਤਾਂ ਤੀਰਾਂ ਗੋਲੀਆਂ ਦੀ ਬੁਛਾੜ ਮਾਰਕੇ ਪਠਾਣਾਂ ਦੇ ਬੁਥਾੜ ਭੰਨ ਸਿੱਟੇ। ਜਿਸ ਤੌਂ ਪਿਛੇ ਹਟ ਰਹੇ ਸੇ। ਤਦੋਂ ਨੂੰ ਦੀਵਾਨ ਨੰਦ ਚੰਦ ਤੇ ਪੁਰੋਹਤ ਦਯਾ ਰਾਮ ਨੂੰ ਪੰਜ ਸੌ ਸਵਾਰ ਦੇ ਕੇ ਗੁਰੂ ਜੀ ਨੇ ਸੰਗੋ ਸ਼ਾਹ ਦੀ ਕੁਮਕ ਪੁਰ ਭੇਜ ਦਿਤਾ। ਏਹਨਾ ਦੋਹਾਂ ਨੇ ਦ੍ਰੋਣ ਤੇ ਕਰਨ ਵਾਂਗੂੰ ਅਜੇਹਾ ਘਮਸਾਣ ਘੱਤਿਆ ਤੇ ਖਿੱਚ ਖਿੱਚ ਕੇ ਬਾਨ ਵਾਹੇ ਜੋ ਵੈਰੀਆਂ ਦੇ ਬਦਨ ਵਰਮੀਆਂ ਵਿਚ ਬਿਸੀਅਰਾਂ ਵਾਂਙੂ ਜਾ ਧਸੇ। ਓਸੇ ਸਮੇਂ ਐਨ ਜੰਗ ਸ਼ੁਰੂ ਵਿਚ ਪੀਰ ਬੁੱਧੂ ਸ਼ਾਹ ਆਪਣੇ ਰਖਾਏ ਹੋਏ ਪਠਾਣਾਂ ਦੀ ਬੇਈਮਾਨੀ ਸੁਣ ਕੇ, ਓਹ ਸ਼ਰਮਿੰਦਗੀ ਦੂਰ ਕਰਨ ਲਈ (ਇਸ ਦਾ ਦਿਲੀ ਭਰੋਸਾ ਗੁਰੂ ਜੀ ਪਰ ਬਹੁਤ ਸੀ) ਆਪਣੇ ਚਾਰ ਪੁਤ੍ਰ, ਦੋਨੋ ਭਾਈ, ਸਤ ਸੌ ਮੁਰੀਦ ਲੈ ਕੇ ਆ ਪੁੱਜਾ। ਗੁਰੂ ਜੀ ਵਲੋਂ ਹੋ ਕੇ ਬੜੇ ਭਾਰੀ ਜ਼ੋਰ ਦੀ ਲੜਾਈ ਮਾਰੀ, ਜਿਸ ਨੂੰ ਸੁਣ ਕੇ ਗੁਰੂ ਜੀ ਪ੍ਰਸੰਨ ਹੋਏ। ਕਾਲੇ ਖਾਂ[੨] ਨੂੰ ਬੁੱਧੂ ਸ਼ਾਹ ਦੀ ਕਮੁਕ ਨੂੰ ਭੇਜ ਦਿੱਤਾ, ਜਿਸ ਤੌਂ ਬੁੱਧੂ ਸ਼ਾਹ ਦੇ ਸਾਥੀਆਂ ਨੂੰ ਬੜਾ ਹੌਸਲਾ ਹੋ ਗਿਆ। ਹੁਣ ਤਿੰਨ ਜਗਾ ਦਾ ਜ਼ੋਰ ਪੈਣ ਕਰਕੇ ਪਹਾੜੀਆਂ ਦੀ ਤਾਕਤ ਵੰਡੀ ਗਈ। ਗੁਰੂ ਜੀ ਦੇ ਪਾਸ ਲਾਲ ਚੰਦ ਮਾਹੀ, ਗੁਰੂ ਕਾ ਪਹਿਲਵਾਨ ਖੜਾ ਸੀ। ਉਸ ਨੂੰ ਜੰਗ ਕਰਨ ਦਾ ਐਡਾ ਚਾਉ ਚੜਿਆ ਕਿ ਜਿੱਥੇ ਸੰਗੋ, ਮਾਹਰੀ, ਗੁਲਾਬ ਚੰਦ ਆਦਿਕ (ਗੁਰੂ ਜੀ ਦੀ ਭੂਆ ਬੀਬੀ ਵੀਰੋ ਜੀ ਦੇ ਬੇਟੇ) ਪੰਜੇ ਭਾਈ ਪਾਂਡਵਾਂ ਦੀ ਤਰ੍ਹਾਂ ਲੜ ਰਹੇ ਸੇ, ਘੋੜਾ ਛੇੜਕੇ ਜਾ ਖਲੋਤਾ। ਭਾਵੇਂ ਬਾਨ ਵਿਦਿਆ ਦਾ ਪੂਰਾ ਗਜਾਤਾ ਨਹੀਂ ਸੀ, ਪਰ ਜ਼ੋਰ ਨਾਲ ਕਮਾਨ ਖਿੱਚ ਖਿੱਚ ਅਜੇਹੇ ਤੀਰ ਮਾਰੇ, ਕਿ ਅਨੇਕ ਜਵਾਨ ਕਿਕਾਨ ਮੈਦਾਨ ਵਿਚ ਹਾਨ ਕਰ ਦਿੱਤੇ। ਓਸਦੀ ਵਾਹ ਵਾਹ ਹੋਈ ਸੁਣ ਕੇ ਲਾਲ ਚੰਦ ਹਲਵਾਈ, ਜਿਸ ਨੇ ਕਦੇ ਸ਼ਸਤ੍ਰ ਨਹੀਂ ਫੜਿਆ ਸੀ ਢਾਲ ਤਲਵਾਰ ਲੈਕੇ ਗੁਰੂ ਜੀ ਨੂੰ ਮੱਥਾ ਟੇਕ, ਭਾਈ ਨੰਦ ਚੰਦ ਵਾਲੇ ਮੋਰਚੇ ਵਿਚ ਜਾ ਪਹੁੰਚਿਆ ਤੇ ਹੱਲਾ ਕਰਕੇ-ਨਿਮਕ ਹਰਾਮੀਆਂ ਨੂੰ ਜਾ ਛਾਂਗਿਆ[੩]। ਏਨ੍ਹਾਂ ਦੋਹਾਂ ਦੇ ਹੱਥ ਤੇ ਹੌਸਲੇ ਵੇਖਕੇ ਪਠਾਣ ਹੱਕੇ ਬੱਕੇ ਰਹਿ ਗਏ। ਕਿਉਂਕਿ ਏਨ੍ਹਾਂ ਦੋਹਾਂ ਨੇ ਭੈਂਸਾਂ ਚਾਰਨ ਤੌਂ ਤੇ ਤੱਕੜੀ ਤੋਲਣ ਤੌਂ ਬਿਨਾਂ ਹੋਰ ਕਦੇ ਕੁਛ ਨਹੀਂ ਕੀਤਾ ਸੀ, ਜਿਨ੍ਹਾਂ ਨੇ ਬੜੇ ਬੜੇ ਯੋਧਿਆਂ ਵਰਗਾ ਜੰਗ ਕਰ ਦਿਖਾਯਾ, ਤੇ ਸਾਹਮਣੇ ਮੱਥੇ ਅਨੇਕਾਂ ਨੂੰ ਮਾਰਕੇ ਸਚੀ ਸ਼ਹੀਦੀ ਪਾਈ। ਏਨ੍ਹਾਂ ਨੂੰ ਦੇਖ ਮਾਹਰੀ ਚੰਦ ਹੱਲਾ ਕਰ ਸ਼ੱਤਰੂ ਸੈਨਾਂ ਵਿਚ ਜਾ ਧਸਿਆ, ਭਾਵੇਂ ਪਠਾਣਾਂ ਨੂੰ ਭਾਰੀ ਵਖਤ ਵਾਯਾ, ਪਰ ਦੁਸ਼ਮਨਾ ਦੇ ਘੇਰੇ ਵਿਚ ਆਣੇ ਕਰ ਸਖਤ ਜ਼ਖਮੀ ਹੋ ਗਿਆ। ਜਿਸ ਨੂੰ ਵੇਖ ਚੰਦਰ ਰਾਇ ਤੇ ਸਾਂਗਾ ਰਾਣਾ ਪੰਜਾਹ ਕੁ ਸਵਾਰਾਂ ਨਾਲ ਮਾਹਰੀ ਚੰਦ ਦੀ ਸਹਾਇਤਾ ਵਿਚ

---

੧. ਮੁਰਾਦ ਉਚੇ ਟਿਕਾਣੇ ਤੌਂ ਹੈ। ੨. ਬੂਟੇ ਸ਼ਾਹ ਇਸ ਨੂੰ ਬੀ ਬਾਕੀ ਦਿਆਂ ਨਾਲ ਟੁਰ ਗਿਆ ਸਮਝਦਾ ਹੈ।

੩. ਸੂ: ਪ੍ਰ: ਵਿਚ ਏਹਦਾ ਜੰਗ ਅਗੇ ਜਾਕੇ ਹੈ, ਇਸਨੇ ਮੀਰ ਖਾਂ ਸੂਰਮੇ ਨੂੰ ਮਾਰਿਆ ਸੀ।

ਪਹੁੰਚ ਪਏ। ਏਨ੍ਹਾਂ ਦੇ ਤੀਰਾਂ ਨੇ ਬਹੁਤ ਘੋੜੇ ਤੇ ਮਰਦ ਚੀਰ ਸਿੱਟੇ, ਤੇ ਮਾਹਰੀ ਚੰਦ ਨੂੰ ਕੱਢ ਲਿਆਏ। ਸੰਗੋ ਸ਼ਾਹ ਦੇ ਸਾਥੀ ਹੋਕੇ ਬੜਾ ਭਾਰੀ ਜੰਗ ਕੀਤਾ। ਦੂਜੇ ਪਾਸੇ ਜੋ ਬੁੱਧੂ ਸ਼ਾਹ ਨੇ ਘੋਰ ਜੰਗ ਮੱਚਾ ਛੱਡਿਆ ਸੀ ਭਾਵੇਂ ਉਸ ਦੇ ਦੋਹਾਂ ਪੁਤ੍ਰਾਂ ਸਮੇਤ ਅਨੇਕ ਮੁਰੀਦ ਸ਼ਹੀਦ ਹੋ ਗਏ, ਪਰ ਓਹ ਮੋਰਚਾ ਵਧਾਈ ਹੀ ਗਿਆ। ਰਾਜਾ ਗੋਪਾਲ ਚੰਦ ਆਪਣੀ ਸੈਨਾ ਲੈਕੇ ਬੁੱਧੂ ਸ਼ਾਹ ਤੇ ਆ ਪਿਆ। ਬੁੱਧੂ ਸ਼ਾਹ ਦੀ ਕੁਮਕ ਤੇ ਮਾਮੇ ਕ੍ਰਿਪਾਲ ਚੰਦ ਨੂੰ ਘੱਲਿਆ, ਉਸ ਨੇ ਇਕ ਵਾਰੀ ਤਾਂ ਅਜੇਹੀ ਬਾਣਾਂ ਦੀ ਬਰਖਾ ਕੀਤੀ, ਕਿ ਪਹਾੜੀਆਂ ਨੂੰ ਲਾੜੀਆਂ ਭੁਲਾ ਦਿੱਤੀਆਂ। ਜਿਸ ਤੋਂ ਰਾਜੇ ਗੁਪਾਲ ਚੰਦ ਨੇ ਅਤਜੰਤ ਕ੍ਰੋਧ ਨਾਲ ਮਾਮੇ ਕ੍ਰਿਪਾਲ ਚੰਦ ਨੂੰ ਬਾਣ ਮਾਰਿਆ ਜੋ ਜ਼ੀਨ ਵਿਚ ਲਗ ਕੇ ਘੋੜੇ ਦੀ ਵੱਖੀ ਵਿਚ ਧਸ ਗਿਆ, ਪਰ ਮਾਮੇ ਜੀ ਨੇ ਛੇਤੀ ਨਾਲ ਓਹ ਪੁਟ ਕੇ ਗੁਪਾਲ ਦਾ ਘੋੜਾ ਥਾਂ ਰਖਿਆ ਤੇ ਰਾਜਾ ਜ਼ਖਮ ਖਾ ਕੇ ਦੌੜਕੇ ਫੌਜ ਦੇ ਪਿੱਛੇ ਜਾ ਲੁਕਿਆ। ਤਦੋਂ ਨੂੰ ਰਾਜਾ ਹੰਡੂਰੀ ਤੇ ਚੰਦੇਲ, ਕੁਠਾੜੀਆ ਤਿੰਨੇ ਆਪੋ ਆਪਣੀ ਫੌਜ ਲੈਕੇ ਜਿਥੇ ਗੁਰੂ ਜੀ ਨੀਲੇ ਪਰ ਸਵਾਰ ਹੋਏ ਜੰਗ ਵੇਖ ਰਹੇ ਸੀ ਓਥੇ ਝੁਕੇ, ਜੋ ਗੁਰੂ ਕੇ ਬਾਣਾਂ ਦੀ ਵਰਖਾ ਨਾਲ ਰੱਤ ਵਿਚ ਬਾਗੋ ਤਰ ਕਰ ਮੁੜੇ, ਅਰਥਾਤ ਜ਼ਖਮੀ ਹੋ, ਦੰਦ ਭਨਾ ਪਿੱਛੇ ਹਟ ਗਏ। ਏਸ ਹਾਲ ਨੂੰ ਵੇਖ ਕੇ ਭੀਮ ਚੰਦ ਨੇ ਹਯਾਤ ਖਾਂ ਆਦਿਕ ਪਠਾਣਾਂ ਨੂੰ ਤਾੜਕੇ ਕਿਹਾ : ਤੁਸੀਂ ਤਾਂ ਆਖਦੇ ਸੋ ਕਿ ਗੁਰੂ ਪਾਸ ਜੱਟ ਬੂਟ ਕਮੀਣ ਕਾਂਦੂ ਕੱਠੇ ਹੋ ਰਹੇ ਹਨ, ਆਹ ਸਾਡੇ ਤੁਹਾਡੇ ਦੰਦ ਖੱਟੇ ਕੌਣ ਕਰ ਰਿਹਾ ਹੈ?' (ਹੁਣ ਈਦੋਂ ਪਿੱਛੇ ਤੰਬਾ ਕਿਸ ਵੇਲੇ ਕੰਮ ਦੇਊ) ਤੁਸੀਂ ਕਿਉਂ ਨਹੀਂ ਅੱਗੇ ਹੋਕੇ ਲੜਦੇ, ਨਿਰੀ ਪੁਰੀ ਖਜ਼ਾਨੇ ਦੀ ਲੁੱਟ ਹੀ ਮੰਗਦੇ ਸੌ ਕਿ ਕੁਝ ਕਰਕੇ ਭੀ ਦਿਖਾਉਂਦੇ ਹੋ? ਭੀਖਨ ਖਾਂ ਬੋਲਿਆ, 'ਇਹੋ ਦਸ ਵੀਹ ਯੋਧੇ ਗੁਰੂ ਪਾਸ ਹਨ ਸੋ ਹੁਣੇ ਮੁੱਕੇ ਲਓ।' ਏਨਾ ਆਖਦੇ ਹੀ ਪਠਾਣ ਐਲੀ ਐਲੀ ਕਰਦੇ ਅਗੇ ਨੂੰ ਵਧ ਆਏ, ਤੇ ਉਨ੍ਹਾਂ ਦੀ ਸ਼ੈਹ ਉਤੇ ਪਹਾੜੀਆਂ ਨੇ ਬੀ ਬੜਾ ਜ਼ੋਰ ਦਿਤਾ: ਬਹੁਤ ਸਾਰੇ ਢੋਲ ਨਗਾਰੇ ਵਜਵਾ ਕੇ ਹਾਲ ਹੂਲ ਪਾ ਕਰ ਦੋਹਾਂ ਪਾਸਿਆਂ ਤੋਂ ਅਜੇਹੀ ਬਰਖਾ ਸਾਰ ਦੀ ਬਰਸੀ ਕਿ ਦੜਾ ਦਾੜ ਆਦਮੀ ਤੇ ਘੋੜੇ ਡਿੱਗਣ ਲੱਗ ਪਏ। ਰਾਜੇ ਹੰਡੂਰੀਏ ਦਾ ਬੇਟਾ, ਤੇ ਦੀਵਾਨ, ਫਤੇ ਸ਼ਾਹ ਦਾ ਭਣੇਵਾਂ ਅਰਕੀ ਦਾ ਰਾਣਾ ਗੋਪਾਲ ਚੰਦ ਦਾ ਸਾਲਾ ਏਸ ਹੱਲੇ ਵਿਚ ਲੇਖੇ ਲੱਗੇ। ਪਹਾੜੀਆਂ ਨੇ ਲੋਥਾਂ ਚੁੱਕਣ ਲਈ ਬਥੇਰੇ ਹੱਲੇ ਕੀਤੇ ਪਰ ਸਿੱਖਾਂ ਨੇ ਨਾ ਚੁੱਕਣ ਦਿਤੀਆਂ, ਮਾਰਕੇ (ਸਭ ਦੇ) ਮੂੰਹ ਫੇਰ ਦਿਤੇ। (ਤਵਾਰੀਖ ਖ:)

(ਉਦਾਸੀ ਮਹੰਤ)

ਇਸ ਵੇਲੇ ਪਠਾਣਾਂ ਦਾ ਇਕ ਵਡਾ ਦਸਤਾ ਹਯਾਤ ਖਾਂ ਦੇ ਹੁਕਮ ਵਿਚ ਇਕ ਪਾਸਿਓਂ ਅੱਗੇ ਵਧ ਆਇਆ। ਏਹ ਦੇਖਕੇ ਗੁਰੂ ਜੀ ਉਦਾਸੀ ਮਹੰਤ ਸ੍ਰੀ ਕ੍ਰਿਪਾਲ ਜੀ ਵਲ ਤੱਕੇ। ਤਦ ਮਹੰਤ ਜੀ ਗੁੱਸੇ ਨਾਲ ਭਰ ਗਏ। ਜੈਸੇ ਗੁਰੂ ਜੀ ਆਪ ਲਿਖਦੇ ਹਨ :-

ਕ੍ਰਿਪਾਲ ਕੋਪੀਯੰ ਕੁਤਕੋ ਸੰਭਾਰੀ। ਹਠੀ ਖਾਨ ਹਯਾਤ ਕੇ ਸੀਸ ਝਾਰੀ।
ਉਠੀ ਛਿਛ ਇਛੰ ਕਢਾ ਮੇਝ ਜੋਰੰ। ਮਨੋ ਮਾਖਨੰ ਮੱਟਕੀ ਕਾਨ੍ਹ ਫੋਰੰ॥੭॥

ਇਹ ਕਹਿਕੇ ਭਾਈ ਸ਼ਾਮ ਸਿੰਘ ਨੇ ਇਕ ਪੋਥੀ ਫੜੀ ਤੇ ਬੋਲੇ : ਇਸ ਦਾ ਵੇਰਵਾ ਕਵੀ ਸੰਤੋਖ ਸਿੰਘ ਜੀ ਐਉਂ ਲਿਖਦੇ ਹਨ :-

ਮਹੰਤ ਕ੍ਰਿਪਾਲ ਜੀ ਬੋਲੇ :-

'ਪ੍ਰਭ ਜੀ! ਰਣ ਮੈਂ ਤੁਮ ਸੰਗ ਖਰਜੋ। ਪਿਖਿ ਲੂਣ ਹਰਾਮ ਪਠਾਨ ਅਰਜੋ।
ਨਹਿਂ ਜਾਇ ਸਹਜੋ ਰਿਪੁਕੇ ਬਲਕੋ। ਕਰਿ ਘਾਤਿ ਡਰਾਵਤ ਹੈ ਦਲ ਕੋਂ'॥੧੮॥
ਕਲਗੀਧਰ ਯੋਂ ਜਬ ਬੈਨ ਸੁਨੇ। ਉਰ ਹੋਇ ਪ੍ਰਸੰਨ ਬਿਸਾਲ ਭਨੇ:-
'ਹਥਜਾਰ ਨਹੀਂ ਜੁ ਪ੍ਰਹਾਰੋਗੇ? ਜਿਸਕੇ ਬਲ ਤੇ ਅਰਿ ਮਾਰਹਗੇ'॥੧੯॥

ਕ੍ਰਿਪਾਲ ਜੀ ਨੇ ਜਵਾਬ ਦਿਤਾ,-

'ਕੁਤਕਾ[੧] ਇਹ ਕਾਂਧ ਮੋਹਿ ਕਹਯੋ[੨]? ਮਮ ਆਯੁਧ ਦੀਰਘ ਹਾਥ ਗਹਯੋ॥੨੧॥
ਇਸ ਸੰਗ ਹਯਾਤ ਪ੍ਰਹਾਰ ਕਰੌਂ। ਤੁਮਰੋ ਬਲ ਪਾਇ ਰਤੀ ਨਾ ਡਰੌਂ।
ਜਹਿਂ ਲੌ ਚਲ ਜਾਇ ਨ ਛੋਰਹੁੰਗੋ। ਇਕ ਵਾਰ ਕਰੌਂ ਸਿਰ ਫੋਰਹੁੰਗੋਂ'॥੨੨॥
ਸੁਨਿ ਮਾਤੁਲ ਧੀਰ ਕ੍ਰਿਪਾਲ ਕਹੈ। 'ਤਪ ਤੇਜ ਬਿਸ਼ਾਲ ਕ੍ਰਿਪਾਲ[੩] ਅਹੈ।
ਕਹਿ ਦੇਹੁ ਕ੍ਰਿਪਾਲ[੪] ਸੁ ਆਇਸ ਕੌ। ਰਣ ਸਾਥ ਪਠਾਨ ਪਿਖੋ ਇਸ ਕੋ[੫]॥੨੩॥
ਮੁਸਕਾਇ ਪ੍ਰਭੂ ਤਬਿ ਬਾਕ ਕਹਜੋ। "ਹਤਿ ਖਾਨ ਹਯਾਤ ਰਿਦੈ ਜੁ ਚਹਜੋ।
ਬਿਦਤੀ ਜਗ ਮੈਂ ਜਿਮ ਭੀਮ ਗਦਾ[੬]। ਕੁਤਕਾ[੭] ਤਿਮ ਜਾਨਹਿਂ ਲੋਕ ਸਦਾ"।੨੪॥
ਗੁਰ ਕੇ ਸੁਨਿ ਬਾਕ ਅਨੰਦ ਭਯੋ। ਬਲ ਸਾਥ ਸੁ ਹਾਥ ਸੰਭਾਰਿ ਲਯੋ।
ਜਿਹ ਦੀਰਘ ਦੇਹ ਸਪੇਟ ਮਹਾ। ਭੁਜ ਲੰਬ[੮] ਦੋਊ ਧਡ ਓਜ[੯] ਲਹਾ॥੨੫॥
ਜਟ ਜੂਟ ਜਟਯੋ[੧੦] ਜਿਹ ਸੀਸ ਧਰੇ। ਸਭਿ ਅੰਗਨ ਬੀਚ ਬਿਭੂਤਿ ਧਰੇ।
ਨਿਜ ਤੇਜ ਤੁਰੰਗ ਧਵਾਇ ਚਲਜੋ। ਦਲ ਖਾਨਨ ਕੋ ਤਤਕਾਲ ਦਲਜੋ॥੨੬॥
ਤਨ ਭੈਰਵ ਭੇਖ ਸੁਪੈਦ ਕਰਜੋ[੧੧]। ਦ੍ਰਿਗ ਆਨਨ ਲਾਲ ਸੁ ਕੋਪ ਭਰਜੋ।
ਡਰਪਾਇ ਪਠਾਨਨ ਅੱਗ੍ਰ ਭਯੋ[੧੨]। ਤਤਕਾਲ ਹਯਾਤ ਬੰਗਾਰ ਲਯੋ॥੨੭॥
'ਕਿਤ ਜਾਤਿ ਭਜਜੋ ਇਤ ਹੋਹੁ ਖਰਜੋ। ਮਮ ਸਾਥ ਕ੍ਰਿਪਾਨ ਨਿਕਾਰ ਲਰਜੋ।
ਹਮਰੇ ਬਹੁ ਬੀਰ ਹਤੇ ਰਨ ਮੈਂ। ਅਬਿ ਸਨਮੁਖ ਧੀਰ ਧਰੋ ਮਨ ਮੈਂ॥੨੮॥
ਸੁਨਿ ਖਾਨ ਮੁਰਜੋ ਲਲਕਾਰਤਿ ਹੀ। ਜਿਮ ਨਾਗ ਕਿ ਪੂੰਛਹਿ ਦਾਬਤਿ[੧੩] ਹੀ।
ਹੁਇ ਸੰਮੁਖ ਦੋਨਹੁ ਬੀਰ ਖਰੇ। ਤਰਵਾਰ ਨਿਕਾਰਿਯ[੧੪] ਕੋਪ ਭਰੇ॥੨੯॥
ਕੁਤਕਾ ਬਡ ਮੋਟ ਸੰਭਾਰਿ ਤਬੈ[੧੫]। ਦਲ ਦੋਇਨ ਕੇ ਭਟ ਦੇਖਿ ਸਬੈ।
ਲਖਿ ਸਾਧ ਬਿਭੂਤਿ ਜਟਾਉ ਧਰੇ। ਗਿਰਨਾਥ, ਪਠਾਣ ਦਿਸੰਤਿ[੧੬] ਖਰੇ॥੩੦॥
ਇਹ ਜੁੱਧ ਭਲੋ ਹਠ ਸਾਧ ਕਿਯੋ। ਹਿਤ ਮਾਰਨ ਕੇ ਕੁਤਕਾ ਸੁ ਲਿਜੋ।
ਤਜਿ ਕੈ ਰਨ ਦੇਖਨਿ ਦੋਇਨ ਕੋ[੧੭] ਇਮ ਪੂਰਬ ਕੀਨਸਿ ਕੋਇ ਨ ਕੋ॥੩੧॥
ਕਰਿ ਤੇਜ ਤੁਰੰਗ ਪਠਾਣ ਅਯੋ। ਤਰਵਾਰ ਨਿਕਾਰਿ ਉਭਾਰਿ ਲਯੋ।
ਉਰ ਧੀਰਜ ਸੰਮੁਖ ਸਾਧ ਖਰਯੋ। ਕੁਤਕਾ ਗਹਿ ਨੈਕ ਨ ਹੀਯ ਡਰਯੋ॥੩੨॥
ਤਬਿ ਖਾਨ ਹਯਾਤ ਸਮੀਪ ਢੁਕਯੋ। ਕਰਵਾਰ ਧਰੋ ਕਰਵਾਰ ਰੁਕਜੋ[੧੮]।
ਕੁਤਕਾ ਕਰਿ ਅੱਗ੍ਰ ਬਚਾਇ ਭਲੇ। ਅਸਿ ਟੂਟ ਤਬੈ ਗਿਰਿ ਗਾ ਸੁ ਤਲੇ[੧੯]॥੩੩॥
ਭਭਕਜੋ ਸਮ ਕੇਹਿਰ ਸਾਧ ਤਬੈ। ਦਲ ਦੋਇ ਬਿਲੋਕਤਿ ਬੀਰ ਸਬੈ।
ਕੁਤਕਾ ਬਲ ਸਾਥ ਸੰਭਾਰਿ ਲਯੋ। ਸਿਰ ਖਾਨ ਹਯਾਤ ਕੇ ਝਾਰ ਦਯੋ॥੩੪॥

---

੧.ਲੰਮਾਣ ਵਿਚ 'ਛੋਟਾ ਪਰ ਮੁਟਾਈ ਵਿਚ ਮੋਟਾ ਤੇ ਭਾਰਾ ਡੰਡਾ। ੨. ਕਾਹਦੇ ਵਾਸਤੇ ਹੈ। ੩. ਕ੍ਰਿਪਾਲ ਸੰਤ ਦਾ। ੪. ਹੇ ਗੁਰੂ ਜੀ। ੫. ਪਠਾਨ ਨਾਲ ਇਸ ਦਾ ਜੰਗ ਦੇਖੋ (ਹੇ ਗੁਰੂ ਜੀ!) ੬. ਜਿਵੇਂ ਭੀਮ ਦੀ ਗਦਾ ਪ੍ਰਸਿੱਧ ਹੈ। ੭. ਤੇਰਾ ਡੰਡਾ। ੮. ਬਾਹਾਂ ਲੰਮੀਆਂ। ੯. ਭਾਰੀ ਬਲ। ੧੦. ਜੜਾਵਾਂ ਦਾ ਜੂੜਾ ਵਟਿਆ ਹੋਇਆ। ੧੧. ਭਜਾਨਕ ਭੇਖ ਚਿਟਾ (ਸਵਾਹ ਨਾਲ) ਕੀਤਾ ਹੋਇਆ ਸੀ। ੧੨. ਡਰਾ ਕੇ ਪਠਾਣਾਂ ਨੂੰ ਅਗੇ ਹੋਇਆ। ੧੩. ਜਿਵੇਂ ਪੂਛ ਦੇ ਦਬਿਆਂ ਨਾਗ ਮੁੜਦਾ ਹੈ ਤਿਵੇਂ ਹਯਾਤ ਖਾਂ ਮੁੜਿਆ ਕ੍ਰਿਪਾਲ ਵਲ ਨੂੰ। ੧੪. ਹਯਾਤ ਨੇ ਤਲਵਾਰ ਕੱਢੀ। ੧੫. ਮਹੰਤ ਨੇ ਕੁਤਕਾ ਸੰਭਾਲਿਆ। ੧੬. ਦੇਖਦੇ ਹਨ। ੧੭. ਸਾਰੇ ਜੰਗ ਛੋੜ ਕੇ ਇਨ੍ਹਾਂ ਦੋਹਾਂ ਦਾ ਜੁੱਧ ਦੇਖਣ ਲਗੇ। ੧੮. ਤਲਵਾਰ ਫੜਕੇ ਵਾਰ ਕਰਕੇ ਫੇਰ ਰੁਕਿਆ (ਕਿਉਂਕਿ ਅਗੇ ਸਾਧੂ ਨੇ...) ੧੯. ਤਲਵਾਰ ਟੁਟ ਗਈ ਘੋੜੇ ਤੋਂ ਹੇਠ ਜਾ ਪਿਆ।

ਪਗ ਕੋ[1] ਬਲ ਪਾਇ ਰਕਾਬਨ ਪੈ। ਉਤਰਜੋ ਕਛੁ ਊਚਹਿ ਆਸਨ ਪੈ।
ਸਗਰੇ ਤਨ ਓਜ ਲਗਾਇ ਬਡੋ। ਕੁਤਕਾ ਜੁਗ ਹਾਥਨ ਸਾਥ ਛਡੋ[2]॥੩੫॥
ਇਸ ਭਾਂਤਿ ਲਗਜੋ ਸਿਰ ਫੋਰ ਦਯੋ। ਨਿਕਸੀ ਮਿਝ ਸੇਤ ਸੁ ਮ੍ਰਿਤੁ ਭਯੋ।
ਬਹੁ ਖੰਡ ਕਰੇ ਜਿਹ ਸੀਸਹਿਂ ਕੇ। ਸਭਿ ਦੇਖਤਿ ਹੈਂ ਗਿਰ ਈਸਹਿਂ ਕੇ[3]॥੩੬॥

ਪਾਧੜੀ ਛੰਦ॥

[4]ਉਛਲਜੋ ਤਜਿ ਆਸਨ ਜੀਨ ਜਬੈ। ਗਿਰ ਭੂਮ ਪਰਜੋ ਕਰਿ ਸ਼ੀਘ੍ਰ ਤਬੈ।
ਛੁਟਿ ਭਾਜ ਤੁਰੰਗਮ ਦੂਰ ਗਯੋ। ਇਕ ਖਾਨ ਕਿਕਾਨ ਦਬਾਇ ਲਯੋ॥੩੮॥
ਲਰ ਊਧਮ ਦੀਰਘ ਹੋਤਿ ਭਯੋ॥ ਹਤਿ ਕੈ ਅਸਵਾਰ ਦੁਲਾਤ ਦਜੋ।
ਇਮ ਕੌਤਕ ਦੇਖਤਿ ਬੀਰ ਖਰੇ। ਦੂਹੂੰ ਓਰਨ ਅਦਭੁਤ ਰੰਗ ਧਰੇ॥੩੯॥
ਤਬਿ ਕੇਤਿਕ ਖਾਨ ਧਵਾਇ ਅਏ। ਦਿਸ਼ ਚਾਰ ਮਹੰਤਹਿ ਘੇਰਿ ਲਏ।
ਤਬ ਕ੍ਰੋਧਤਿ ਸੰਮੁਖ ਧਾਇ ਪਰਜੋ। ਇਕ ਸੀਸ ਤੁਰੰਗਹਿ ਘਾਤ ਕਰਜੋ[5]॥੪੦॥
ਤਤਕਾਲ ਬਿਨਾ ਸੁਧ ਹੋਇ ਗਯੋ[6]। ਅਸਵਾਰ ਸਮੇਤ ਗਿਰੰਤਿ ਭਯੋ।
ਮਲ ਜੀਤ ਸਹਾਇਕ ਹੋਇ ਤਬੈ[7]। ਅਪਨੇ ਮਹਿਂ ਸਾਧ ਮਿਲਾਇ ਸਬੈ[8]॥੪੧॥
ਗੁਲਕਾਂ ਗਨ ਤੀਰ ਚਲਾਵਤਿ ਹੈਂ। ਦੂਹੂੰ ਓਰਨ ਬੀਰਨ ਘਾਵਤਿ ਹੈਂ।
ਹਯ ਛੂਛ ਫਿਰੇ ਹਿਹਨਾਵਤਿ ਹੈਂ। ਭਟ ਭੂਮ ਪਰੇ ਤਰਫਾਵਤਿ ਹੈਂ॥੪੨॥

ਇਸ ਵੇਲੇ ਜਦ ਕਿ ਘੋਰ ਸੰਗ੍ਰਾਮ ਹੋ ਰਿਹਾ ਸੀ ਤੇ ਹਥਾ ਵਥੀ ਹੋ ਰਹੀ ਸੀ ਤਦ ਕਵੀ ਜੀ ਲਿਖਦੇ ਹਨ ਕਿ ਗੜ੍ਹ ਭਿਲਾਨ ਦੇ ਇਕ ਸਿੱਖ ਰਾਮ ਸਿੰਘ ਨਾਮੇ ਨੇ ਇਕ ਲਕੜੀ ਵਿਚ ਕਿਸੇ ਹਿਕਮਤ ਨਾਲ ਮੋਰੀ ਪਾ ਕੇ ਤੋਪ ਵਾਂਙੂ ਬਣਾਕੇ ਪੱਥਰ ਦਾ ਗੋਲਾ ਪਾਕੇ ਚਲਾ ਦਿਤੀ। ਇਸ ਦੇ ਅਸਰ ਨਾਲ ਵੈਰੀ ਦਾ ਜਮਘਟ ਟੁਟ ਗਿਆ ਤੇ ਸ਼ੱਤਰੂ ਘਬਰਾ ਕੇ ਹਟ ਖਲੋਤੇ। ਪਹਾੜੀਏ ਤਾਂ ਡਰੇ ਪਰ ਪਠਾਣ ਫੇਰ ਅਗੇ ਵਧੇ।

(ਨੰਦ ਚੰਦ)

ਤਵਾ: ਖਾ: ਵਿਚ ਲਿਖਿਆ ਹੈ ਕਿ ਹੁਣ ਨਜਾਬਤ ਖਾਂ ਨੇ ਆ ਹੱਲਾ ਕੀਤਾ। ਪਰ ਨੰਦ ਚੰਦ ਨੇ ਅਤਿ ਸ਼ੀਘਰਤਾ ਨਾਲ ਚਲਾਈ ਬਰਛੀ ਮਾਰ ਕੇ ਉਸ ਨੂੰ ਘੋੜੇ ਤੋਂ ਸਿਟ ਘੱਤਿਆ, ਪਰ ਜ਼ਖ਼ਮ

---

੧. ਪੈਰਾਂ ਦਾ। ੨. ਮਾਰਿਆ। ੩. ਪਹਾੜਾਂ ਦੇ ਰਾਜੇ। ੪. ਅੰਕ ੩੫ ਵਿਚ ਕ੍ਰਿਪਾਲ ਆਸਨ ਤੋਂ ਉਛਲਕੇ ਹਯਾਤ ਦੇ ਸਿਰ ਕੁਤਕਾ ਮਾਰਦਾ ਹੈ, ਫਿਰ ਆਸਣ ਤੇ ਬੈਠਣ ਲਗਿਆਂ ਉਸ ਦੀ ਕਾਠੀ ਤੋਂ ਆਸਣ ਛੁਟ ਗਿਆ ਤੇ ਉਲਟ ਕੇ ਧਰਤੀ ਤੇ ਡਿਗ ਪਿਆ, (ਪਰ-ਓਹ) ਛੇਤੀ ਕਰਕੇ (ਉਠਿਆ ਇੰਨੇ ਨੂੰ) ਘੋੜਾ ਛੁਟ ਕੇ ਤੇ ਭੱਜ ਕੇ ਦੂਰ ਚਲਾ ਗਿਆ। ਇਕ ਖਾਨ ਨੇ ਘੋੜਾ ਨਪੜ ਲਿਆ। (ਘੋੜੇ ਤੇ ਖਾਨ ਦੀ) ਲੜਾਈ ਦਾ ਖੂਬ ਡੰਡ ਰੌਲਾ ਪਿਆ। (ਘੋੜੇ ਨੇ) ਦੁਲੱਤੇ ਮਾਰ ਮਾਰ ਕੇ ਅਸਵਾਰ ਨੂੰ ਮਾਰ ਦਿਤਾ। ਅਥਵਾ ਜਦ ਕ੍ਰਿਪਾਲ ਦਾ ਘੋੜਾ ਦੂਰ ਭਜ ਗਿਆ ਤਾਂ ਕ੍ਰਿਪਾਲ ਨੇ (ਇਕ ਪਠਾਣ ਦਾ ਘੋੜਾ ਨਪੜ ਲਿਆ) ਇਸ ਖਾਨੀ ਦੀ ਤੇ ਕ੍ਰਿਪਾਲ ਦੀ ਲੜਾਈ ਦਾ ਬੜਾ ਰੌਲਾ ਮਚਿਆ। (ਕ੍ਰਿਪਾਲ ਨੇ ਅੰਤ) ਅਸਵਾਰ ਨੂੰ ਮਾਰ ਕੇ ਘੋੜੇ ਤੇ ਦੋ ਲਤਾਂ ਦਿੱਤੀਆਂ ਭਾਵ ਸਵਾਰ ਹੋ ਗਿਆ। (ਅ) ਅੰਕ ੩੬ ਵਿਚ ਹਯਾਤ ਦੇ ਮਰਨ ਦਾ ਜ਼ਿਕਰ ਹੈ। ਉਹੋ ਜੋ ਹਯਾਤ ਦਾ ਜ਼ਿਕਰ ਇਸ ਛੰਦ ਵਿਚ ਜਾਰੀ ਸਮਝੀਏ ਤਾਂ ਅਰਥ ਐਉਂ ਲਗੇਗਾ:-(ਹਯਾਤ ਦਾ ਸਰੀਰ) ਜਦ ਜ਼ੀਨ ਦਾ ਆਸਣ ਛਡ ਕੇ ਉਛਲਿਆ ਤਦ ਛੇਤੀ ਨਾਲ ਧਰਤੀ ਤੇ ਡਿਗ ਪਿਆ। (ਉਸ ਦਾ) ਘੋੜਾ ਛੁਟਕੇ ਦੂਰ ਚਲਾ ਗਿਆ, ਇਕ ਪਠਾਣ ਨੇ ਇਹ ਘੋੜਾ ਨਪੜ ਲਿਆ (ਖਾਨ ਤੇ ਘੋੜੇ ਦੀ) ਲੜਾਈ ਦਾ ਬੜਾ ਰੌਲਾ ਪੈ ਗਿਆ, ਘੋੜੇ ਨੇ ਦੁਲੱਤੇ ਮਾਰ ਮਾਰ ਕੇ ਅਸਵਾਰ ਨੂੰ ਮਾਰ ਦਿਤਾ। ੫. ਇਕ ਅਸਵਾਰ ਦੇ ਘੋੜੇ ਦੇ ਸਿਰ ਤੇ ਮਾਰਿਆ ਕੁਤਕਾ। ੬. ਬੇਸੁੱਧ ਹੋ ਗਿਆ ਘੋੜਾ। ੭. ਕ੍ਰਿਪਾਲ ਸਾਧੂ ਦੇ ਸਹਾਈ ਆ ਹੋਏ ਜੀਤ ਮੱਲ ਜੀ। ੮. ਸਾਰਿਆਂ ਨੇ ਆਪਣੇ ਵਿਚ ਰਲਾ ਲਿਆ ਸਾਧੂ ਨੂੰ।

ਕਾਰੀ ਨਾ ਲਗਣ ਕਰਕੇ ਦੂਜੇ ਘੋੜੇ ਤੇ ਚੜ੍ਹ ਇਕ ਹੋਰ ਤੁੰਮਲ ਨਾਲ ਲੈਕੇ ਨਜਾਬਤ ਨੰਦ ਚੰਦ ਤੇ ਆ ਪਿਆ ਤੇ ਭੀਖਨ ਖਾਂ ਬੀ ਨਾਲ ਰਲ ਆਯਾ। ਹੁਣ ਏਥੇ ਘੋਰ ਜੁਧ ਮਚਿਆ। ਜੈਸਾ ਕਿ ਗੁਰੂ ਜੀ ਲਿਖਦੇ ਹਨ:-

ਤਹਾ ਨੰਦ ਚੰਦੰ ਕੀਯੋ ਕੋਪ ਭਾਰੋ॥ ਲਗਾਈ ਬਰੱਛੀ ਕ੍ਰਿਪਾਣੰ ਸੰਭਾਰੋ॥
ਤੁਟੀ ਤੇਗ ਤ੍ਰਿਖੀ, ਕਢੇ ਜਮਦੱਢੰ[1]। ਹਠੀਰਾਖੀਯੰ ਲਾਜ ਬੰਸੰ ਸਨੱਢੰ[2]॥੮॥

ਅਰਥਾਤ ਪਹਿਲੇ ਇਸ ਨੇ ਬਰਛੀ ਨਾਲ ਪਠਾਣ ਪ੍ਰੋਤੇ, ਜਦ ਉਹ ਟੁਟੀ ਤਾਂ ਕ੍ਰਿਪਾਨ ਧੂਹ ਲਈ, ਇਸ ਨਾਲ ਵਾਰ ਕੀਤੇ। ਜਦ ਇਹ ਬੀ ਟੁਟੀ ਤਾਂ ਕੱਢ ਲਈ ਜਮਧਰ (ਕਟਾਰ) ਤੇ ਖੂਬ ਸੂਰਬੀਰਤਾ ਨਾਲ ਵਰਤੀ।

ਨੰਦ ਚੰਦ ਨੂੰ ਘਿਰਿਆ ਤੇ ਮਹਾਂ ਸੂਰਮਗਤੀ ਨਾਲ ਲੜਦਾ ਦੇਖ ਕੇ ਮਾਮਾ ਕ੍ਰਿਪਾਲ ਚੰਦ ਜੀ ਮਦਦ ਨੂੰ ਜਾ ਪਹੁੰਚੇ ਤੇ ਮਹਾਂ ਬੀਰਤਾ ਨਾਲ ਜੁਧ ਕੀਤਾ। ਜੰਗ ਘੋਰ ਹੋ ਪਿਆ ਜੈਸਾ ਕਿ ਸ੍ਰੀ ਗੁਰੂ ਜੀ ਫੁਰਮਾਉਂਦੇ ਹਨ:-

ਤਹਾ ਮਾਤੁਲੇਯੰ ਕ੍ਰਿਪਾਲੰ ਕ੍ਰੋਧੰ॥ ਛਕਿਯੋ ਛੋਭ ਛਤ੍ਰੀ ਚਰਜੋ ਜੁੱਧ ਸੁਧੰ॥
ਸਹੇ ਦੇਹ ਆਪੰ ਮਹਾਂ ਬੀਰ ਬਾਣੰ॥ ਕਰੇ ਖਾਨ ਬਾਨੀਨ ਖਾਲੀ ਪਲਾਣੰ॥
ਹਠਯੋ ਸਾਹਿਬ ਚੰਦੰ ਖੇਤੰ ਖਤ੍ਰਿਆਣੰ॥ ਹਨੇ ਖਾਨ ਖੂਨੀ ਖੁਰਾਸਾਨਿ ਭਾਨੰ[3]॥
ਤਹਾਂ ਬੀਰ ਬੰਕੇ ਭਲੀ ਭਾਂਤਿ ਮਾਰੇ॥ ਬਚੇ ਪ੍ਰਾਨ ਲੈ ਕੇ ਸਿਪਾਹੀ ਸਿਧਾਰੇ[4]॥੧੦॥

ਇਨ੍ਹਾਂ ਤੁਕਾਂ ਦਾ ਭਾਵ ਤੇ ਵਿਸਥਾਰ ਇਸ ਪ੍ਰਕਾਰ ਹੈ:-

ਮਾਮਾ ਕ੍ਰਿਪਾਲ ਚੰਦ ਜੀ ਨੇ ਨਿਹਾਯਤ ਬਹਾਦਰੀ ਦਾ ਜੰਗ ਕੀਤਾ। ਬੜੇ ਜੋਸ਼ ਵਿਚ ਭਰਕੇ ਸਚੇ ਖਤ੍ਰੀ ਪਨ ਦੀ ਸੂਰਬੀਰਤਾ ਵਿਚ ਆਕੇ ਸੌਰਯਵਾਲਾ ਜੁਧ ਕੀਤਾ। ਮਹਾਂ ਬਹਾਦਰ ਨੇ ਕਈ ਤੀਰ ਸਹਾਰੇ ਆਪਣੀ ਦੇਹ ਉਤੇ ਪਰ ਫੇਰ ਬੀ ਲੜਦੇ ਹੀ ਰਹੇ। ਅਤੇ ਕਈ ਘੋੜੇ ਬਾਂਕੇ ਪਠਾਣਾਂ ਤੋਂ ਖਾਲੀ ਕਰ ਦਿਤੇ।

ਇਉਂ ਲੜਦੇ ਦੇਖਕੇ ਤੇ ਸ਼ਤ੍ਰ ਦਾ ਬਲ ਹੋਰ ਪਾਸਿਉਂ ਪੈਂਦਾ ਵੇਖ ਕੇ ਗੁਰੂ ਕੇ ਦਲ ਵਲੋਂ ਸਾਹਬ ਚੰਦ ਜੀ ਸੂਰਮੇ, ਲਾਲ ਚੰਦ, ਗੰਗਾ ਰਾਮ, ਦਯਾ ਰਾਮ ਪ੍ਰੋਹਿਤ, ਮਹਾਨ ਯੋਧੇ ਸਿੱਖ ਸੈਨਾ ਦੇ ਦਸਤੇ ਨਾਲ ਲੈਕੇ ਜਾ ਪਹੁੰਚੇ। ਹੁਣ ਦੁਵੱਲੀ ਬੜੇ ਘਮਸਾਨ ਦਾ ਜੁਧ ਹੋਇਆ! ਦੁਵੱਲੀ ਬਹੁਤ ਸੂਰਮੇ ਮਰੇ। ਪਰ ਸ਼ਤ੍ਰੂ ਦਲ ਦੇ ਸੂਰਮੇ ਬਹੁਤ ਕੰਮ ਆਏ। ਇਹ ਦੇਖ ਕੇ ਕਿ ਪਠਾਣਾਂ ਦੇ ਪੈਰ ਹਿਲ ਰਹੇ ਹਨ ਤਾਂ ਗਾਜੀ ਚੰਦ ਰਾਜਾ ਚੰਦੇਰ ਦਾ ਉਨ੍ਹਾਂ ਦੀ ਕੁਮਕ ਨੂੰ ਪਹੁੰਚ ਪਿਆ। ਇਸ ਦਾ ਹੱਲਾ ਬੜੇ ਜ਼ੋਰ ਦਾ ਸੀ ਸਿੱਖਾਂ ਦੇ ਪੈਰ ਜ਼ਰਾ ਹਿਲੇ ਹੀ ਸੀ ਕਿ ਗੁਰੂ ਕਿਆਂ ਵਲੋਂ ਬਚਿਤ੍ਰ ਸਿੰਘ ਆਦਿ ਸੂਰਮੇ ਪਹੁੰਚ ਪਏ। ਪਠਾਣ ਬੀ ਹੁਣ ਖੂਬ ਲੜ ਰਹੇ ਸੇ ਪਰ ਸਿੱਖਾਂ ਵਲੋਂ ਸਗੋ ਸ਼ਾਹ ਜੀ ਨੇ ਬੜੇ ਬਹਾਦਰੀ ਦੇ ਕਰਤਬ ਦਿਖਾਏ। ਦਾਨਾਈ ਤੇ ਬੀਰਤਾ ਜੁਧ ਵਿਦਯਾ ਦੀ ਪ੍ਰਬੀਨਤਾ ਦਾ ਕਮਾਲ ਦਿਖਾਇਆ। (ਤ: ਖਾ:)

(ਗੋਪਾਲ)

ਜੈਸਾ ਕਿ ਗੁਰੂ ਜੀ ਲਿਖਦੇ ਹਨ-

ਤਹਾਂ ਬੀਰ ਬੰਕੇ ਭਲੀ ਭਾਂਤਿ ਮਾਰੇ। ਬਚੇ ਪ੍ਰਾਨ ਲੈ ਕੇ ਸਿਪਾਹੀ ਸਿਧਾਰੇ॥੧੦॥
ਤਹਾ ਸ਼ਾਹ ਸੰਗ੍ਰਾਮ ਕੀਨੇ ਅਖਾਰੇ। ਘਨੇ ਖੇਤ ਮੋ ਖਾਨ ਖੂਨੀ ਲਿਤਾਰੇ।
ਨ੍ਰਿਪੰ ਗੋਪਾਲਯੰ ਖਰੋ ਖੇਤ ਗਾਜੈ। ਮ੍ਰਿਗੰ ਝੁੰਡ ਮਧਜੰ ਮਨੋ ਸਿੰਘ ਰਾਜੈ॥੧੧॥

---

੧. ਜਮਦਾੜ੍ਹ -ਇਕ ਅਤਿ ਤਿੱਖੀ ਨੋਕ ਵਾਲੀ ਕਟਾਰ। ੨. ਸੋਢੀ ਬੰਸ ਦੀ। ੩. ਖੂਨੀ ਖਾਨ ਮਾਰੇ, ਤੇ ਖੁਰਾਸਾਨੀ (ਪਠਾਣ) ਭੰਨ ਦਿਤੇ। ੪. ਉਹ ਬਚੇ ਜੋ ਪ੍ਰਾਣ ਲੈਕੇ ਸਿਪਾਹੀ ਭੱਜ ਗਏ।

ਸਾਹਿਬ ਚੰਦ ਤੇ ਸੰਗੋ ਸ਼ਾਹ ਦੇ ਏਸ ਜੁੱਧ ਨੂੰ ਕਵੀ ਸੰਤੋਖ ਸਿੰਘ ਜੀ ਐਉਂ ਵਰਣਨ ਕਰਦੇ ਹਨ:-

ਸਾਹਿਬ ਚੰਦ ਬਿਲੰਦ ਬਲਿ ਗੁਰ ਬੀਰ ਬਿਸਾਲਾ।
ਵਧੇ ਪਠਾਨ ਬਿਲੋਕਿ ਕੈ ਬੋਲਜੋ ਤਿਸ ਕਾਲਾ।
'ਪ੍ਰਭੁ ਜੀ ਆਗਜਾ ਦੇਹੁ ਮੁਝ ਉਮਡੇ ਇਤ ਆਵੈਂ।
ਪੰਚਹੁੰ ਭ੍ਰਾਤਾ ਉਤ ਖਰੇ ਸੰਗ੍ਰਾਮ ਮਚਾਵੈਂ'॥੧੫॥
ਫਤੇ ਸ਼ਾਹ ਕੀ ਚਮੂੰ ਗਨ ਓਰੜ ਇਤ ਆਈ॥
ਗੁਲਕਾਂ ਤੋਮਰ ਤੀਰ ਕੀ ਬਡ ਮਾਰ ਮਚਾਈ।
ਜਥੇਦਾਰ[1] ਤੇ ਸਤਿਗੁਰੂ ਸੁਨਿ ਕਰਿ ਲਲਕਾਰਾ।
'ਲੇਹੁ ਸੰਗ ਗਨ ਬੀਰ ਕੋ ਰਨ ਕਰੋ ਉਦਾਰਾ॥੧੬॥
ਇਤ ਦਿਸ਼ਿ ਹ੍ਵੈ ਕਰਿ ਹੇਲ ਕਰਿ ਤਜਿ ਪੁੰਜ ਤੁਫੰਗੇ।
ਵਧੇ ਆਇ ਰੋਕਹੁ ਇਨੈਂ ਗੇਰਹੁ ਬਿਚ ਜੰਗੇ'।
ਆਗਜਾ ਸੁਨਿ ਸਤਿਗੁਰੂ ਕੀ ਸਾਹਿਬ ਚੰਦ ਚਾਲਾ।
ਭੀ ਤੜਾਭੜ ਤੁਪਕਕੀ ਇਕ ਬਾਰਿ ਬਿਸਾਲਾ॥੧੭॥
ਬਾਨ ਪ੍ਰਹਾਰੈਂ ਐਂਚਿ ਧਨ ਹੇਲਾ ਬਡ ਘਾਲ[2]।
ਹਾਲ ਚਲੇ ਗਨ ਖਾਨ ਤਬਿ ਪਿਖਿ ਜੰਗ ਕਰਾਲਾ।
ਘਾਇਲ ਹ੍ਵੈ ਗਿਰ ਗਿਰ ਪਰੈਂ ਨਹਿਂ ਬਲ ਸੰਭਾਰੇ।
ਮ੍ਰਿਤੁ ਤੇ ਕਾਤੁਰ ਡਰ ਭਜੇ ਮਰਿਗੇ ਬਿਨ ਮਾਰੇ॥੧੮॥
ਭੀਖਨ ਖਾਂ ਦੇਖਜੋ ਤਬੈ ਗਨ ਖਾਨ ਪਲਾਏ।
ਗੁਰੁ ਕੋ ਦਲ, ਉਮਡਜੋ ਅਧਿਕ ਆਵਤਿ ਅਗੁਵਾਏ।
ਭਟ ਹਯਾਤ ਖਾਂ ਮਰਿ ਗਯੋ ਕੁਛ ਸਰਜੋ ਨ ਕਾਮਾ।
ਸਾਧ ਕਹਾਂ ਬਪੁਰੋ ਹੁਤੋ ਜਿਨ ਪਠਿ ਜਮ ਧਾਮਾ[3]॥੨੦॥
ਇਮ ਬਿਚਾਰ ਭੀਖਨ ਰਿਦੈ[4] ਚਪਲਾਇ ਤੁਰੰਗਾ।
ਸੰਗ ਨਿਜਾਬਤ ਖਾਨ ਕੌ ਲੇ ਕਹਜੋ ਉਤੰਗਾ[5]।
'ਇਕਠੇ ਕਰੇ ਗਵਾਰ ਗਨ' ਹੇਰੇ ਤੁਮ ਪਾਛੇ।
ਹਥਜਾਰਨ ਕੋ ਪਕਰਨੋ ਨਹਿਂ ਆਵਤਿ ਆਛੇ॥੨੧॥
ਊਚੀ ਭੁਜਾ ਉਸਾਰਿ ਕੇ ਕਰਿ ਊਚ ਪੁਕਾਰੇ।
ਮੋਰੇ ਭਾਜਤਿ ਖਾਨ ਗਨ, ਠਹਿਰੇ ਤਿਸ ਬਾਰੇ।
ਸੰਗ ਨਿਜਾਬਤ ਖਾਨ ਲੇ, ਧਨੁ ਕਰ ਭਰਿ ਬਾਨਾ।
ਰਿਸ ਕਰਿ ਕਰਿ ਮਾਰਤਿ ਘਨੇਪਿਖਿ ਸੁਭਟ ਨਿਸ਼ਾਨਾ॥੨੨॥
ਸਾਹਿਬ ਚੰਦ ਬਿਲੋਕਿ ਤਬਿ ਉਮਡੇ ਗਨ ਖਾਨੈਂ[6]।
ਗਯੋ ਧੀਰ ਧਰਿ, ਛਿਪ੍ਰਕਰਿ, ਛੋਰਤਿ ਖਰ ਬਾਨੈਂ।
ਸੁਭਟ ਤੁਰੰਗਮ ਕੇ ਲਗਹਿਂ ਹੋਵਹਿ ਤਨ ਪਾਰੇ।

੧. ਭਾਵ ਸਾਹਿਬ ਚੰਦ ਤੋਂ ਹੈ। ੨. ਹੱਲਾ ਕੀਤਾ। ੩. ਜਿਸ ਨੇ ਭੇਜਿਆ ਸੀ ਜਮਧਾਮ ਹਯਾਤ ਨੂੰ। ੪. ਰਿਦੇ ਵਿਚ ਵਿਚਾਰਕੇ ਭੀਖਨ ਖਾਂ ਨੇ। ੫. ਉਚੀ ਕਿਹਾ। ੬. ਬਹੁਤੇ ਪਠਾਣਾ ਨੂੰ ਉਮਡਿਆ ਦੇਖਕੇ।

ਉਥਲ ਜਾਹਿ ਰਣ ਖੇਤ ਮਹਿੰ ਜਨੁਦੀਹ ਮੁਨਾਰੇ[੧]॥੨੩॥
ਬਰਖਾ ਗੁਲਕਾਂ ਸਰਨ ਕੀ[੨] ਦਿਸ਼ ਦੋਨਹੁ ਹੋਈ॥
ਮਚਜੋ ਸ਼ੋਰ ਰਣ ਘੋਰ ਭਾ ਜੁੱਟੇ ਸਭ ਕੋਈ॥੨੪॥

(ਹਰੀ ਚੰਦ)

ਇਸ ਪ੍ਰਕਾਰ ਸੰਗ੍ਰਾਮ ਘੋਰ ਮਚ ਰਿਹਾ ਸੀ। ਉਸ ਵੇਲੇ ਹੰਡੂਰ ਦਾ ਰਾਜਾ ਹਰੀ ਚੰਦ ਬੜੇ ਰੋਹ ਵਿਚ ਆਇਆ। ਇਹ ਸੂਰਮਾ ਤੀਰ ਚਲਾਉਣ ਦੀ ਵਿਦਜਾ ਦਾ ਉਸ ਸਮੇਂ ਉਸਤਾਦ ਮੰਨਿਆ ਜਾਂਦਾ ਸੀ। ਜੈਸਾ ਕਿ ਗੁਰੂ ਜੀ ਬੀ ਲਿਖਦੇ ਹਨ:-

ਤਹਾਂ ਏਕ ਬੀਰੰ ਹਰੀ ਚੰਦ ਕੋਪਜੋ। ਭਲੀ ਭਾਂਤਿ ਸੌਂ ਖੇਤ ਮੋ ਪਾਇ ਰੋਪਜੋ।
ਮਹਾਂ ਕ੍ਰੋਧ ਕੈ ਤੀਰ ਤੀਖੇ ਪ੍ਰਹਾਰੇ। ਲਗੇ ਜੌਨ ਕੈ ਤਾਂਹਿ ਪਾਰੈ ਪਧਾਰੇ॥

ਇਸ ਨੇ ਐਸੇ ਤੀਰ ਨਿਸ਼ਾਨੇ ਬੰਨ੍ਹ ਬੰਨ੍ਹ ਕੇ ਮਾਰੇ ਕਿ ਗੁਰੂ ਦਲ ਵਿਚੋਂ ਚੰਗੇ ਚੰਗੇ ਸੂਰਮੇ ਤੇ ਘੋੜੇ ਮਾਰੇ ਗਏ ਤੇ ਗੁਰੂ ਕਾ ਦਲ ਹੱਲ ਖਲੋਤਾ। ਭੀਖਨ ਖਾਨ ਨੇ ਅਗੇ ਵਧਕੇ ਰਾਜਾ ਹਰੀ ਚੰਦ ਦੀ ਪਿੱਠ ਠੋਕੀ ਤੇ ਕਿਹਾ, ਸ਼ਾਬਾਸ਼ ਰਾਜਾ ਸ਼ਾਬਾਸ਼।

ਇਧਰੋਂ ਸਾਹਿਬ ਚੰਦ ਨੇ ਬੜੇ ਨਿਸ਼ਾਨੇ ਬੱਝਵੇਂ ਤੀਰ ਚਲਾਏ ਤੇ ਤੱਕ ਤੱਕ ਕੇ ਬੀਰ ਫੁੰਡੇ, ਪਰ ਗੁਰੂ ਦਲ ਵਿਚ ਜੋ ਹਲਚਲੀ ਸ਼ੁਰੂ ਹੋ ਗਈ ਸੀ ਉਸ ਨੇ ਮੋੜਾ ਨਾ ਖਾਧਾ। ਤਦ ਦੀਵਾਨ ਨੰਦ ਚੰਦ ਨੇ ਗੁਰੂ ਜੀ ਨੂੰ ਬਿਨੈ ਕੀਤੀ ਕਿ ਸਾਡਾ ਦਲ ਔਸ ਪਾਸਿਓਂ ਹੱਲ ਰਿਹਾ ਹੈ। ਸਾਹਿਬ ਚੰਦ ਸੂਰਮਗਤੀ ਕਰ ਰਿਹਾ ਹੈ ਪਰ ਪੇਸ਼ ਨਹੀਂ ਜਾ ਰਹੀ। ਤਦ ਗੁਰੂ ਜੀ ਨੇ ਨਜ਼ਰ ਬੰਨ੍ਹ ਤੱਕਿਆ ਤੇ ਫੁਰਮਾਇਆ ਕਿ ਨੰਦ ਚੰਦ ਤੇ ਦਯਾ ਰਾਮ ਤੁਸੀਂ ਦੋਨੋਂ ਅਗੇ ਵਧੋ ਤੇ ਨਜਾਬਤ ਵਧੇ ਆ ਰਹੇ ਨੂੰ ਠੱਲਾ ਪਾ ਦਿਓ। ਹੁਕਮ ਪਾ ਕੇ ਦੋਵੇਂ ਅਗੇ ਵਧੇ। ਦਯਾ ਰਾਮ ਤਾਂ ਪਠਾਣਾਂ ਵਲ ਪਿਆ। ਉਸਦੀ ਤੀਰ ਪ੍ਰਵਾਹ ਨੇ ਸਿੱਖ ਦਲ ਦੇ ਪੈਰ ਫੇਰ ਪੱਕੇ ਕਰ ਦਿੱਤੇ। ਪਰ ਪਠਾਣਾਂ ਦੇ ਅਗੇ ਨੂੰ ਰੋਕਣ ਲਈ ਨੰਦ ਚੰਦ ਕਾਹਲੀ ਕਰਕੇ ਹੋਰ ਅੱਗੇ ਵਧਕੇ ਜਾ ਪਿਆ ਤੇ ਬਰਛੀ ਘੁਮਾਕੇ ਇਕ ਵਧੇ ਆ ਰਹੇ ਪਠਾਣ ਨੂੰ ਪੁਰੋਕੇ ਧਰਤੀ ਤੇ ਪਟਕਾ ਮਾਰਿਆ। ਏਹ ਵੇਖਕੇ ਕਿਤਨੇ ਪਠਾਣ ਉਸ ਉਤੇ ਵੱਰ੍ਹ ਪਏ। ਹੁਣ ਹੱਥਾ ਵਧੀ ਹੋ ਗਈ। ਨੰਦ ਚੰਦ ਨੇ ਤਲਵਾਰ ਸੂਤੀ ਤੇ ਵਧੇ ਆਏ ਇਕ ਪਠਾਣ ਦਾ ਸਿਰ ਕੱਟ ਦਿਤਾ। ਦੂਜਾ ਜੋ ਹੋਰ ਜ਼ੋਰ ਨਾਲ ਵਧਿਆ ਉਸ ਦਾ ਸਿਰ ਬੀ ਇਕ ਵਾਰ ਨਾਲ ਕਟ ਦਿਤਾ, ਹੁਣ ਤੀਸਰੇ ਤੇ ਵਾਰ ਕੀਤਾ। ਤਾਂ ਉਸ ਨੇ ਬੰਦੂਕ ਅੱਗੇ ਕੀਤੀ, ਬੰਦੂਕ ਨੂੰ ਵੱਜਕੇ ਤਲਵਾਰ ਟੁਟ ਗਈ। ਪਰ ਰੋਹ ਭਰੇ ਨੇ ਇਕ ਛਿਨ ਨਾ ਲਾਈ, ਜਮਧਰ ਖਿੱਚ ਲਈ ਤੇ ਇਸ ਨਾਲ ਅਪਣੀ ਸੂਰਮਗਤੀ ਦਾ ਕਮਾਲ ਕਰ ਦਿਖਲਾਇਆ ਤੇ ਖਾਨ ਨੂੰ ਮਾਰ ਗਿਰਾਯਾ ਇੰਨੇ ਨੂੰ ਦਯਾ ਰਾਮ ਆਪਣੇ ਸੂਰਮਿਆਂ ਸਣੇ ਨੰਦ ਚੰਦ ਦੇ ਪਾਸ ਆ ਪਹੁੰਚਾ ਤੇ ਵਧੇ ਹੋਏ ਪਠਾਣ ਪਿਛੇ ਮੋੜ ਦਿਤੇ ਤੇ ਓਹ ਰੁਖਾਂ ਦੇ ਓਹਲੇ ਜਾ ਖੜੋਤੇ।

ਹਰੀ ਚੰਦ ਹੁਣ ਇਧਰੋਂ ਮੁੜ ਪਿਆ ਤੇ ਭੀਖਨ ਖਾਂ ਨੂੰ ਧੀਰਜ ਦੇਂਦਾ ਸੰਗੋ ਸ਼ਾਹ ਵਲ ਝੁਕ ਪਿਆ। ਸੰਗੋ ਨੇ ਦੇਖਿਆ ਕਿ ਹਰੀ ਚੰਦ ਜੋਧੇ ਨਾਲ ਲਈ ਆ ਰਿਹਾ ਹੈ ਸੋ ਉਸਨੇ ਬੀ ਸਾਵਧਾਨ ਹੋ ਕੇ ਤ੍ਰਿਖੇ ਤੀਰ ਵਡੇ ਵੇਗ ਨਾਲ ਚਲਾਏ। ਹਰੀ ਚੰਦ ਤੀਰ ਦੇਖ ਕੇ ਇਧਰ ਉਧਰ ਚਲਾ ਗਿਆ ਪਰ ਹੋਰ ਸੂਰਮੇ ਕਈ ਮਰੇ।

---

੧. ਵਡੇ ਮੁਨਾਰੇ ਢੈ ਰਹੇ ਹਨ। ੨. ਗੋਲੀਆਂ ਤੇ ਤੀਰਾਂ ਦੀ ਵਰਖਾ।

ਚੰਦੇਲ ਤੇ ਮਧੁਕਰ ਸ਼ਾਹ, ਨੰਦ ਚੰਦ ਤੇ ਦਯਾ ਰਾਮ ਗੱਲ ਕੀ ਦੁਵੱਲੀ ਸੂਰਮੇ ਤੀਰਾਂ ਗੋਲੀਆਂ ਨਾਲ ਜੁਧ ਕਰਦੇ ਰਹੇ। ਫਤੇ ਸ਼ਾਹ ਦੂਰ ਬਚਵੇਂ ਥਾਂ ਰਣ ਦਾ ਰੰਗ ਦੇਖ ਰਿਹਾ ਸੀ। ਇਧਰ ਗੁਰੂ ਜੀ ਖੜੇ ਦੇਖਦੇ ਸਮਝਦੇ ਤੇ ਹਦਾਇਤਾਂ ਘੱਲਦੇ ਸਨ। ਉਧਰ ਬੁੱਧੂ ਸ਼ਾਹ ਲੜ ਰਿਹਾ ਸੀ। ਉਸਦਾ ਦੂਜਾ ਪੁਤ ਬੀ ਸ਼ਹੀਦ ਹੋ ਗਿਆ ਪਰ ਉਸ ਦੇ ਪੈਰ ਨਾ ਹੱਲੇ ਸਗੋਂ ਹੋਰ ਜੋਸ਼ ਨਾਲ ਲੜਦਾ ਰਿਹਾ।

(ਹਲਵਾਈ ਸਿੱਖ)

ਕਵੀ ਜੀ ਨੇ ਹਲਵਾਈ ਲਾਲ ਚੰਦ ਦਾ ਜੁਧ ਏਥੇ ਕੁ ਵਰਣਨ ਕੀਤਾ ਹੈ:-

ਪਾਉਂਟੇ ਸਾਹਿਬ ਦਾ ਹਲਵਾਈ ਜੋ ਜੰਗ ਦੀ ਚੌਪ ਨਾਲ ਏਥੇ ਮੈਦਾਨ ਵਿਚ ਆਇਆ ਸੀ, ਸਾਹਿਬ ਤੋਂ ਆਗਿਆ ਲੈ ਕੇ ਮੀਰ ਖਾਂ ਨੂੰ ਆਉਂਦਾ ਦੇਖਕੇ ਅਗੇ ਵਧਿਆ। ਘੋੜਾ ਜੋ ਗੁਰੂ ਜੀ ਨੇ ਦਿਤਾ ਸੀ, ਉਸ ਨੂੰ ਤ੍ਰਪਾਕੇ ਜੋਧੇ ਮੀਰ ਖਾਂ ਤੇ ਜਾ ਪਿਆ। ਨਜਾਬਤ ਨੇ ਆਵਾਜ਼ ਦਿਤੀ, 'ਮੀਰ ਖਾਂ ਤਕੜਾ ਹੋ, ਇਸ ਤੇ ਵਾਰ ਕਰ, ਮਾਰ ਦੇਹ ਤੇ ਘੋੜਾ ਖੋਹ ਲੈ।' ਮੀਰ ਖਾਂ ਘੋੜੇ ਦੀ ਸੇਧ ਬੰਨ੍ਹ ਕੇ ਉਸ ਨੂੰ ਭਜਾ ਕੇ ਹਲਵਾਈ ਦੇ ਨਾਲੋਂ ਖਹਿਕੇ ਲੰਘਣ ਲਈ ਉਮਡਿਆ ਤੇ ਮਿਲਕੇ ਤਲਵਾਰ ਚਲਾਈ। ਪਰ ਗੁਰੂ ਕੇ ਬਲਧਰ ਸੂਰਮੇ ਨੇ ਵਾਰ ਢਾਲ ਤੇ ਲੈ ਲਿਆ।' ਉਸ ਦਾ ਵਾਰ ਖਾਲੀ ਗਿਆ। ਉਹ ਜਤਨ ਕਰੇ ਫੇਰ ਵਾਰ ਦਾ, ਪਰ ਇਸ ਨੇ ਅਚਾਨਕ ਘੋੜਾ ਵਧਾ ਕੇ ਬਲ ਨਾਲ ਐਸੀ ਤਲਵਾਰ ਵਾਹੀ ਕਿ ਮੀਰ ਖਾਂ ਦਾ ਸਿਰ ਧਰਤੀ ਤੇ ਜਾ ਪਿਆ ਤੇ ਘੋੜਾ ਭੱਜ ਪਿਆ।

(ਹਰੀ ਚੰਦ ਮੂਰਛਾ, ਜੀਤ ਮੱਲ ਸ਼ਹਾਦਤ)

ਹਲਵਾਈ ਦੇ ਹਥੋਂ ਮੀਰ ਖਾਂ ਸੂਰਮੇ ਦਾ ਮਰਨਾ ਵੇਖ ਕੇ ਸਾਰੇ ਹੈਰਾਨ ਰਹਿ ਗਏ। ਭੀਖਨ ਖਾਂ ਤੇ ਨਜਾਬਤ ਖਾਂ ਨੂੰ ਬੜੀ ਸ਼ਰਮ ਆਈ ਤੇ ਰੋਹ ਵਿਚ ਆਪਣੇ ਪਠਾਣਾਂ ਨੂੰ ਵੰਗਾਰਿਓ ਨੇ। ਉਧਰ ਮਧੁਕਰ ਸ਼ਾਹ ਨੂੰ ਬੜਾ ਰੋਹ ਚੜ੍ਹਿਆ। ਹੁਣ ਦੋਇ ਦਲ ਪਠਾਣ ਤੇ ਰਾਜਪੂਤ ਮੇਲ ਕੇ ਗੁਰੂ ਦਲ ਉਤੇ ਹੱਲਾ ਕਰਕੇ ਆ ਪਏ, ਪਰ ਸਭ ਤੋਂ ਵਧ ਰੋਹ ਵਿਚ ਹਰੀ ਚੰਦ ਸੀ। ਇਸ ਦੇ ਤੀਰਾਂ ਦੀ ਮਾਰ ਸਿੱਖ ਸੈਨਾਂ ਦੇ ਆਹੂ ਲਾਹ ਰਹੀ ਸੀ, ਜੈਸਾ ਕਿ ਗੁਰੂ ਜੀ ਆਪ ਲਿਖਦੇ ਹਨ-

ਹਰੀ ਚੰਦ ਕ੍ਰੋਧੰ। ਹਨੇ ਸੂਰ ਸੁਧੰ। ਭਲੇ ਬਾਣ ਬਾਹੇ। ਵਡੇ ਸੈਨ ਗਾਹੇ॥੧੩॥
ਰਸੰ ਰੁਦ੍ਰ ਰਾਚੇ। ਮਹਾਂ ਲੋਹ ਮਾਚੇ॥ ਹਨੇ ਸਸਤ੍ਰ ਧਾਰੀ। ਲਿਟੇ ਭੂਪ ਭਾਰੀ॥੧੪॥
ਤਬੈ ਜੀਤ ਮੱਲੰ। ਹਰੀ ਚੰਦ ਭੱਲੰ। ਹ੍ਰਿਦੈ ਐਂਚ ਮਾਰਿਯੋ। ਸੁ ਖੇਤੰ ਉਤਾਰਿਜੋ।੧੫।
ਲਗੇ ਬੀਰ ਬਾਣੰ। ਰਿਸਿਓ ਤੇਜ ਮਾਣੰ। ਸਮੂਹ ਬਾਜ ਡਾਰੇ ਸੁ ਸੁਰਗੀ ਸਿਧਾਰੇ।੧੬।

ਜਿਸ ਦਾ ਵੇਰਵਾ ਸੁਣੋ, ਇੰਵ ਲਿਖਿਆ ਹੈ:-

ਓਰੜ ਪਰੇ ਗੁਰੂ ਦਲ ਊਪਰ ਛੋੜਤ ਗੁਲਕਾਂ ਤੀਖਨ ਬਾਨ।
ਕੋ ਬਰਛੀ ਤੋਮਰ ਕਿਨ ਮਾਰਜੋ, ਹੇਲਾ ਕਰਜੋ ਅਧਿਕ ਭਟ ਹਾਨ।੧੦।
ਨੰਦ ਚੰਦ ਅਰ ਸਾਹਿਬ ਚੰਦਹਿ ਦਯਾ ਰਾਮ ਪ੍ਰਹਤ ਬਲਵੰਤ।
ਸੰਗੋ ਸ਼ਾਹਿ ਜੀਤ ਮਲ ਮਿਲਿਕੈ ਸਾਧ ਕ੍ਰਿਪਾਲ ਬਿਸਾਲ ਮਹੰਤ।
ਰੀਗਾ ਰਾਮ ਮਾਹਿਰੀ ਚੰਦਹਿ ਬਹੁਰ ਗੁਲਾਬ ਚੰਦ ਮਤਿਵੰਤ।
ਲੇਕਰ ਦਲ ਕੌ ਅਰੇ ਅਰਿਨ ਸੌਗਨ ਗੁਲਕਾਅਰੁ ਬਾਨ ਚਲੰਤਿ।੧੧।
ਮਾਤੁਲ ਬਲੀ ਕ੍ਰਿਪਾਲ ਸਮੁਖ ਹ੍ਵੈ ਤੀਰਨ ਤੇ ਗਨ ਬੀਰ ਪਰੋਇ।
ਗਿਰੇ ਦੜਾਦੜ ਅਵਨੀ ਊਪਰ ਸਮ ਰਣਥੰਭੇ ਰਹਜੋ ਖਰੋਇ।
ਜੁਟਜੋ ਜੀਤ ਮਲ ਹਰੀ ਚੰਦ ਸੋ ਸਨਮੁਖ ਪਿਖਹਿਂ ਪਰਸਪਰ ਦੋਇ।
ਘਾਤਿ ਕਰਨ ਹਿਤ ਘਾਤ ਬਿਚਾਰਤਿ ਚਪਲ ਚਲਾਕ ਤੁਰੰਗਮ ਹੋਇ॥੧੨॥

ਸੰਗੋ ਸ਼ਾਹਿ ਨਿਜਾਬਤਿ ਸੰਗੋ ਅਰੇ ਪਰਸਪਰ ਬੀਰ ਜੁਝਾਰ।
ਲਾਲ ਬਿਲੋਚਨ ਕ੍ਰੋਧ ਭਰੇ ਚਿਤ ਚਹੈਂ ਆਪ ਮਹਿਂ ਕਰਨ ਪ੍ਰਹਾਰ।
ਬਿਚਰਤਿ ਹਤਹਿਂ ਤੀਰ ਜਿਤ ਕਿਤ ਤਿਤ, ਕਬ ਦਾਂਏਂ ਕਬਿ ਬਾਂਮ ਸਿਧਾਰ।
ਮਹਾਂਬੀਰ ਬਰ ਉਰ ਹੰਕਾਰਤਿ ਸ਼ਸਤ੍ਰਨ ਵਿੱਦਜਾ ਜਾਨਿ ਉਦਾਰ॥੧੩॥
ਜੀਤ ਮਲ ਖਰ ਤੀਰ ਨਿਕਾਰਜੋਧਨੁ ਮਹਿਂ ਜੋਰਿ ਖੈਂਚ ਕਰਿ ਤਾਨ।
ਹਰੀ ਚੰਦ ਕੋ ਤਾਕ ਨਿਸ਼ਾਨੋ ਤਤਛਿਨ ਛੋਰਜੋ ਕਰਿਬੇ ਹਾਨ।
ਆਵਤਿ ਕੋ ਅਵਿਲੋਕ ਗਯੋ ਟਰ ਸਰ ਨਿਸ਼ਫਲ ਤੇ ਕ੍ਰੋਧ ਮਹਾਨ।
'ਕਹਾਂ ਭਯਾ ਹਰੀ! ਭਾਜਤਿ ਜੈਹੈਂ ਅਬਿ ਕੈ ਹਾਨ ਦੇਉਂ ਤੁਵ ਪ੍ਰਾਨ'॥੧੪॥
ਇਮ ਕਹਿ ਤੀਛਨ ਤੀਰ ਨਿਕਾਸਜੋ ਉਤ ਤੇ ਹਰੀ ਚੰਦ ਲਿਯ ਬਾਨ।
ਦੋਨਹੁੰ ਕੇ ਧਨੁ ਤੇ ਛੁਟਿ ਚਾਲੇ ਬਹ ਬੇਗ ਤੇ ਸਰਪ ਸਮਾਨ॥
ਸਨਮੁਖ ਖਰੇ ਤੁਰੰਗਮ ਦੋਨਹੁੰ ਲਗੇ ਭਾਲ ਮਹਿਂ ਇਕ ਬਿਰ ਤਾਨ।
ਦੋਨਹੁੰ ਗਿਰੇ ਧਰਾ ਪਰ, ਥਿਤ ਹ੍ਵੈ ਤਜੇ ਹਯਨ ਕੌਂ, ਪੁਨ ਸਵਧਾਨ॥੧੫॥
ਦੋਨਹੁੰ ਧਨੁ ਵਿਦਜਾ ਮਹਿਂ ਚਾਤੁਰ ਦੋਨਹੂੰ ਕੇ ਰਿਸ ਵਧੀ ਬਿਸਾਲ।
ਪੁਨ ਦੋਨਹੁੰ ਧਨੁ ਮਹਿਂ ਸਰ ਸੰਧੇ, ਦੇਹੂੰ ਚਲੇ ਸਬੇਗ ਕਰਾਲ।
ਲਗੇ ਦੁਹਨ ਕੀ ਭੁਜ ਮਹਿਂ ਬੀਧੇ ਛੁਟਜੋ ਸ੍ਰੋਨ ਬਾਗੇ ਤਨ ਲਾਲ।
ਬਹੁਰ ਨ ਮਿਟੇ ਰਹੇ ਥਲ ਠਾਂਢੇ, ਘਾਇਲ ਹ੍ਵੈ ਕਰਿ ਹੇਰਤਿ ਜਾਲ॥੧੬॥
ਬਹੁਰ ਜੀਤ ਮਲ ਤੀਰ ਨਿਕਾਸਜੋ ਹਰੀ ਚੰਦ ਪਿਖਿ ਕੋਪ ਮਹਾਨ।
ਤੂਰਨ ਕਰਤਿ ਕਰਜੋ ਸਰ ਸੰਧਨਿ ਕਰ ਦੋਨਹੁੰ ਕੇ ਨਿਠੁਰ ਕਮਾਨ।
ਐਂਚਿ ਐਂਚਿ ਚਿਰੜਾਵਤਿ ਨੀਕੇ ਹਰੀ ਚੰਦ ਕੋ ਆਯੋ ਤੀਰ।
ਰਿਦਾ ਬੇਧਕਰਿ ਜੀਤ ਮੱਲ ਕੋ ਪਰਜੋ ਪਾਰ ਘੂਮਜੋ ਵਧਿਪੀਰ।
ਦੰਤਨ ਚਰਬਤਿ ਹਤਨ ਸ਼ੱਤ੍ਰ ਕੌ ਲਾਲ ਬਿਲੋਚਨ ਆਨਨ ਧੀਰ।
ਸਨਮੁਖ ਗਿਰਜੋ ਨ ਪਰਜੋ ਪਿਛਾਰੀ ਧੰਨ ਪਿਤਾ ਮਾਤਾ ਬਰ ਬੀਰ॥੧੭॥
ਜੀਤ ਮੱਲ ਕੋ ਛੁਟਜੋ ਬਾਣ ਜੋ ਮਰਮ ਸਥਲ ਮਹਿਂ ਲਾਗਜੋ ਸੋਇ।
ਛਾਤੀ ਬੇਧਿ ਪਾਰ ਸੋ ਨਿਕਸਜੋ ਹਰੀ ਚੰਦ ਘੂਮਜੋ ਸੁ ਖਰੋਇ।
ਕਰਤਿ ਸੰਭਾਰ ਨ, ਭਈ ਮੂਰਛਾ, ਪਰਜੋ ਧਰਾ ਪਰ ਜਨੁ ਛਿਤ ਸੋਇ।
ਆਇ ਨਰਨ ਸੋ ਤੀਰ ਨਿਕਾਸਯੋ ਬਾਂਧਯੋ ਘਾਵ ਕਰਯੋ ਦ੍ਰਿੜ ਜੋਇ॥੧੮॥
ਸਨੇ ਸਨੇ ਤਿਹ ਪਵਨ ਝੁਲਾਈ ਲੇ ਜਲ ਕੋ ਆਨਨ ਮਹਿਡਾਰ।
ਜੀਤ ਮੱਲ ਗੁਰ ਭਟਨ ਉਠਾਯੋ ਜੋ ਪਹੁੰਚਯੋ ਸੁਖ ਸੁਰਗ ਮਝਾਰ॥੧੯॥

ਐਉਂ ਜੀਤ ਮੱਲ ਜੀ ਪ੍ਰਲੋਕ ਸਿਧਾਰੇ ਤੇ ਹਰੀ ਚੰਦ ਮੂਰਛਾ ਖਾ ਡਿਗਾ। ਇਸ ਤੋਂ ਅਗੋਂ ਕੀ ਵਰਤੀ? ਗੁਰੂ ਸਾਹਿਬ ਲਿਖਦੇ ਹਨ ਕਿ :-

ਖੁਲੇ ਖਾਨ ਖੂਨੀ ਖੁਰਾਸਾਨ ਖੱਗੀ। ਪਰੀ ਸ਼ਸਤ੍ਰ ਧਾਰੰ ਉਠੀ ਝਾਲ ਅੱਗੀ।
ਭਈ ਤੀਰ ਭੀਰੰ ਕਮਾਨੰ ਕੜੱਕੇ। ਗਿਰੇ ਬਾਜ ਤਾਜੀ ਲਗੇ ਧੀਰ ਧੱਕੇ॥੧੭॥
ਬਜੀ ਭੇਰਿ ਭੁੰਕਾਰ ਭੁੰਕਾਰ ਧੁੰਕੇ ਨਗਾਰੇ। ਦੁਹੂੰ ਓਰ ਤੇ ਬੀਰ ਬੰਕੇ ਬਕਾਰੇ।
ਕਰੇ ਬਾਹੁ ਆਘਾਤ ਸ਼ਸਤ੍ਰੰ ਪ੍ਰਹਾਰੰ। ਡਕੀ ਡਾਕਨੀ ਚਾਵਡੀ[1] ਚੀਤ ਕਾਰੰ॥੧੮॥

---

੧. ਯੋਗਨੀ, ਇੱਲ; ਗਿਧ, ਕਾਲੀ ਦੇਵੀ।

ਭਾਵ ਇਹ ਹੈ ਕਿ ਜੀਤ ਮੱਲ ਸ਼ਹੀਦ ਹੋਇਆ ਤੱਕ ਕੇ ਪਠਾਣ ਖੁਰਾਸਾਨੀ ਤਲਵਾਰਾਂ ਚਮਕਾਉਂਦੇ ਅਗੇ ਵਧੇ। ਤਲਵਾਰਾਂ ਤੋਂ ਅੱਗ ਦੀ ਝਾਲ ਪੈਂਦੀ ਸੀ। ਨਾਲ ਤੀਰ ਚਲੇ ਕਮਾਨਾਂ ਦੇ ਕੜਕਟ ਸ਼ਬਦ ਹੁੰਦੇ ਸਨ। ਜਿਨ੍ਹਾਂ ਤੀਰਾਂ ਦੇ ਧੱਕੇ ਲਗ ਤਾਜੀ ਘੋੜੇ ਤੇ ਧੀਰਜ ਵਾਲੇ ਸੂਰਮੇ ਗਿਰ ਰਹੇ ਸਨ। ਭੇਰੀਆਂ ਦੇ ਭੁਅੰਕਾਰ, ਨਗਾਰਿਆਂ ਦੀ ਧੌਂਕਣ ਪੈ ਰਹੀ ਸੀ। ਦੁਵੱਲਿਓਂ ਬਾਂਕੇ ਸੂਰਮੇ ਲਲਕਾਰ ਲਲਕਾਰ ਕੇ ਕਟਾ ਵਢ ਕਰ ਰਹੇ ਸਨ, ਸ਼ਸਤ੍ਰਾਂ ਦੀ ਮਾਰ ਬਾਹੂਬਲ ਨਾਲ ਪੈ ਰਹੀ ਸੀ। (ਮਦਾਨ ਲੋਥਾਂ ਨਾਲ ਭਰਿਆ) ਐਸਾ ਭਯਾਨਕ ਹੋ ਗਿਆ ਕਿ ਚੁੜੇਲਾਂ, ਡਕਾਰਦੀਆਂ ਤੇ ਗਿਧਾਂ ਚੰਘਾਰ ਚੰਘਾਰ ਬੋਲਦੀਆਂ ਸਨ।

ਏਥੇ ਕੁਝ ਗੁਰੂ ਸਾਹਿਬ ਲਿਖਦੇ ਹਨ :-

ਦੋਹਰਾ-ਕਹਾਂ ਲਗੇ ਵਰਨਨ ਕਰੌਮਚਿਓ ਜੁਧ ਅਪਾਰ।
ਜੋ ਲੁੱਝੇ ਜੁੱਝੇ ਸਭੈ ਭੱਜੇ ਸੂਰ ਹਜ਼ਾਰ॥੧੯॥

ਅਰਥਾਤ-ਜੁਧ ਦੀ ਵਾਰਤਾ ਕਿੰਨੀ ਕੁ ਦੱਸਾਂ, ਜੋ ਅਗੇ ਹੋਕੇ ਲੜੇ ਮਾਰੇ ਗਏ ਤੇ ਹਜ਼ਾਰ ਕੁ ਭੱਜ ਕੇ ਬਚੇ।

(ਫਤੇ ਸ਼ਾਹ ਦਾ ਮੈਦਾਨ ਜੰਗ ਤੋਂ ਖਿਸਕਣਾ)

ਫਤੇ ਸ਼ਾਹ ਇਕ ਟਿਕਾਣੇ ਖੜਾ ਸਾਰੇ ਰਣ ਨੂੰ ਤੇ ਇਸਦੀ ਭਯਾਨਕਤਾ ਨੂੰ ਦੇਖ ਰਿਹਾ ਤੇ ਵੇਲੇ ਕੁਵੇਲੇ ਸਲਾਹ, ਤੇ ਹੁਕਮ ਭੇਜਦਾ ਸੀ।ਉਸ ਨੇ ਡਿੱਠਾ ਕਿ ਗੁਰੂ ਕਾ ਇਕ ਸਰਦਾਰ ਜੋਧਾ ਜੀਤ ਮੱਲ ਮਾਰਿਆ ਗਿਆ ਹੈ, ਬਹੁਤ ਜਿੱਤ ਹੋਈ ਹੈ।ਪਰ ਫਿਰ ਨਾਲ ਡਿਠੋਸੁ ਕਿ ਹਰੀ ਚੰਦ ਮਰ ਗਿਆ ਹੈ ਤਾਂ ਘਬਰਾਇਆ।ਫਿਰ ਪਤਾ ਲਗਾ ਕਿ ਹਰੀ ਚੰਦ ਮਰਿਆ ਨਹੀਂ, ਮੂਰਛਿਤ ਹੈ : ਸੋਚਿਓਸੁ ਕਿ ਇਹ ਹੁਣ ਕਿਥੇ ਉਹ ਸੂਰਮਗਤੀ ਕਰੇਗਾ ਜੋ ਕਰ ਰਿਹਾ ਸੀ, ਇਹੋ ਸਾਡੇ ਵਿਚ ਵਡਾ ਸੂਰਮਾ ਸੀ। ਪਰ ਅਜੇ ਫਤੇ ਸ਼ਾਹ ਖੜਾ ਸੀ, ਅਤੇ ਹੋਰ ਸੂਰਮੇ ਕੁਛ ਵਡੇ ਵਡੇ ਇਸ ਦੇ ਪਾਸ ਖੜੇ ਮਸ਼ਵਰੇ ਕਰ ਰਹੇ ਸਨ ਕਿ ਗੁਰੂ ਜੀ ਨੇ ਇਨ੍ਹਾਂ ਨੂੰ ਦੂਰੋਂ ਤਾੜ ਲਿਆ।ਉਸ ਵੇਲੇ ਜੁਧਵਿਦਜਾ ਦੇ ਦਾਨੇ ਗੁਰੂ ਜੀ ਨੇ ਕਿਹਾ: ਰਾਮ ਸਿੰਘ! ਕੀਹ ਤੇਰੀ ਕਾਠ ਦੀ ਤੋਪ ਦੋ ਇਕ ਗੋਲੇ ਹੋਰ ਚਲਾ ਸਕਦੀ ਹੈ? ਤਾਂ ਉਸ ਨੇ ਕਿਹਾ : ਜੀ ਹਾਂ।ਦੂਜੀ ਜੋ ਬਣੀ ਨਹੀਂ ਸੀ ਤਿਆਰ ਹੋ ਗਈ ਹੈ, ਹੁਕਮ ਕਰੋ ਤਾਂ ਚਲ ਸਕਦੀ ਹੈ।ਸਾਹਿਬਾ ਨੇ ਹੁਕਮ ਦਿਤਾ ਕਿ ਜਿਥੇ ਰਾਜੇ ਖੜੇ ਹਨ ਦੂਰ, ਉਥੇ ਕੁ ਗੋਲਾ ਸੱਟੋ[1] ਜੋ ਡਰਕੇ ਭਜ ਪੈਣ।

ਰਾਮ ਸਿੰਘ ਨੇ ਨਿਸ਼ਾਨਾਂ ਤੱਕ ਕੇ ਤੋਪ ਚਲਾਈ, ਨਿਸ਼ਾਨੇ ਤੇ ਜਾਕੇ ਪੱਥਰ ਦਾ ਘੜਿਆ ਗੋਲਾ ਜਾ ਵੱਜਾ, ਰਾਜੇ ਤਾਂ ਬਚੇ ਰਹੇ ਹੋਰ ਜੁਆਨ ਜੋ ਥੋੜੀ ਦੂਰ ਖੜੇ ਸਨ, ਨਿਸ਼ਾਨੇ ਹੇਠ ਆਕੇ ਉਡ ਗਏ। ਇਹ ਤੱਕ ਕੇ ਫਤੇ ਸ਼ਾਹ ਜੀ ਘਬਰਾ ਗਏ। ਸਲਾਮਤੀ ਦੀ ਥਾਂ ਖੜੇ ਬੀ ਮਾਰੇ ਜਾਣ ਦਾ ਭੈ ਧਾਰ ਕੇ ਨੱਸਣਾ ਚੰਗਾ ਸਮਝਿਆ ਤੇ ਘੋੜਾ ਤ੍ਰਪਾਕੇ ਭਜ ਪਿਆ, ਸ਼ਸਤ੍ਰ ਭੀ ਨਾ ਸੰਭਾਲੇ। ਭੱਜੇ ਜਾਂਦੇ ਵੀ ਇਕ ਤੀਰ ਨਾ ਚਲਾ ਸਕਿਆ। ਜਸਵਾਲੀਆ ਬੀ ਨਾਲ ਭੱਜ ਪਿਆ। ਮਧੁਕਰ ਸ਼ਾਹ ਬੀ, ਭੱਜਦੇ ਘੋੜੇ ਨੂੰ ਭੱਜਦਾ ਵੇਖ ਕੇ ਜਿਵੇਂ ਖਲਾ ਘੋੜਾ ਭੱਜ ਉਠਦਾ ਹੈ, ਮਗਰੇ ਭੱਜ ਪਿਆ ਤੇ ਸਾਰੇ ਇਤਨੀ ਦੂਰ ਜਾ ਖੜੇ ਹੋਏ ਜਿਥੇ ਕੁ ਉਨ੍ਹਾਂ ਦੇ ਹਿਸਾਬ ਤੋਪ ਦਾ ਗੋਲਾ ਨਹੀਂ ਪਹੁੰਚ ਸਕਦਾ ਸੀ।

ਗੁਰੂ ਜੀ ਲਿਖਦੇ ਹਨ:-

ਭਜਯੋ ਸ਼ਾਹ[2] ਪਾਹਾੜ ਤਾਜੀ ਤ੍ਰਿਪਾਯੰ। ਚਲਯੋ ਬੀਰੀਯਾ ਤੀਰੀਯਾ ਨ ਚਲਾਯੰ।
ਜਸੋ ਡਢਵਾਲੰ ਮਧੁੱਕਰ ਸੁ ਸਾਹੀ। ਭਜੇ ਸੰਗ ਲੈਕੇ ਸੁ ਸਾਰੀ ਸਿਪਾਹੀ॥੨੦॥

---

੧. ਤੋਪ ਦਾ ਚਲਣਾ ਤਵਾ: ਖਾ: ਨੇ ਏਥੇ ਕੁ ਦਿਤਾ ਹੈ। ੨. ਫਤੇ ਸ਼ਾਹ ਤੋਂ ਮਤਲਬ ਹੈ।

(ਸੰਗੋ ਸ਼ਾਹ ਦੀ ਸ਼ਹਾਦਤ)

ਇਸ ਮੌਕਿਆ ਤੇ ਸਾਹਿਬ ਫੁਰਮਾਉਂਦੇ ਹਨ:-

ਚਕ੍ਰਿਤ ਚੌਪਿਯੋ ਚੰਦ ਗਾਜੀ ਚੰਦੇਲੰ। ਹਠੀ ਹਰੀ ਚੰਦੰ ਗਹੇ ਹਾਥ ਸੇਲੰ।
ਕਰਿਓ ਸ੍ਵਾਮਿ ਧਰਮੰ ਮਹਾਂਰੋਸ ਰੁਝਯੰ। ਗਿਰਿਯੋ ਟੂਕ ਟੂਕ ਹ੍ਵੈ ਇਸੋ ਸੂਰ ਜੁਝਯੰ।੨੧।
ਤਹਾਂ ਖਾਨ ਨੈਜਾਬਤੋ ਆਨ ਕੈ ਕੈ॥ ਹਨਿਓ ਸ਼ਾਹ ਸੰਗ੍ਰਾਮ ਕੋ ਸ਼ਸਤ੍ਰ ਲੈ ਕੈ॥
ਕਿਤੇ ਖਾਨ ਬਾਨੀਨ[1] ਹੂੰ ਅਸਤ੍ਰ ਝਾਰੇ। ਸਹੀ ਸਾਹ ਸੰਗ੍ਰਾਮ ਸੁਰਗੀ ਸਿਧਾਰੇ॥੨੨॥
ਦੋਹਰਾ॥ਮਾਰ ਨਿਜਾਬਤ ਖਾਨ ਕੋ ਸੰਗੋ ਜੁਝੇ ਜੁਝਾਰ।
ਹਾ ਹਾ ਇਹ ਲੋਕੈ ਭਯੋ ਸੁਰਗ ਲੋਕ ਜੈਕਾਰ॥੨੩॥

ਇਸ ਦਾ ਵੇਰਵਾ ਇਉਂ ਹੈ:-

ਆਪਣੇ ਪਾਸੇ ਵਿਚ ਰਾਜੇ ਲੁਕਦੇ ਭੱਜਦੇ ਦੇਖਕੇ ਇਕ ਸੂਰਮੇ ਨੂੰ ਅਣਖ ਜਾਗੀ ਤੇ ਭਾਰੀ ਕ੍ਰੋਧ ਆਇਆ। ਇਹ ਸੀ ਚੰਦੇਲ ਗਾਜੀ ਚੰਦ[2]। ਇਹ ਸੇਲਾ (ਵਡਾ ਬਰਛਾ) ਲੈ ਕੇ ਅਗੇ ਵਧਿਆ। ਉਸ ਰੋਹ ਵਿਚ ਦੋ ਇਕ ਜੁਆਨ ਇਸ ਨੇ ਮਾਰੇ, ਪਰ ਇਧਰੋਂ ਦਯਾ ਰਾਮ ਆਦਿ ਸੂਰਮੇਂ ਅਗੇ ਵਧੇ ਚੰਦੇਲੀਆ ਸੰਗੋ ਸ਼ਾਹ ਦੇ ਹਥੋਂ ਮਾਰਿਆ ਗਿਆ। ਇਹ ਖ਼ੂਬ ਮਰਦਾਨਗੀ ਨਾਲ ਲੜਦਾ ਟੁਕੜੇ ਟੁਕੜੇ ਹੋ ਕੇ ਸ਼ਹੀਦ ਹੋਯਾ। ਇਹ ਮਹਾਂ ਸੂਰਮਾਂ ਮਰਦਾ ਵੇਖਕੇ ਨਜਾਬਤ ਖਾਂ ਰੋਹ ਨਾਲ ਭਰਕੇ ਬਿਜਲੀ ਦੀ ਤੇਜੀ ਵਾਂਙੂ ਸੰਗੋ ਸ਼ਾਹ ਤੇ ਆ ਪਿਆ। ਸੰਗੋ ਸ਼ਾਹ ਨੇ ਬੀ ਅਗੋਂ ਖ਼ੂਬ ਟਾਕਰਾ ਕੀਤਾ। ਕੁਛ ਦੇਰ ਦੁਵੱਲੀ ਮਹਾਂ ਸੂਰਮੇ ਲੜਦੇ ਰਹੇ। ਇਨ੍ਹਾਂ ਦਾ ਜੰਗ ਦੇਖਕੇ ਦੋਇ ਦਲ ਹੈਰਾਨ ਹੋ ਰਹੇ ਸਨ, ਕਿ ਦੋਹਾਂ ਦੇ ਅੰਤਲੇ ਦਾਉ ਐਸੇ ਪਏ ਕਿ ਦੁਇ ਕਟ ਗਏ। ਤਦੋਂ ਸਾਹਿਬ ਫੁਰਮਾਉਂਦੇ ਹਨ ਕਿ:-

ਮਾਰ ਨਿਜਾਬਤ ਖਾਨ ਕੋ ਸੰਗੋ ਜੁਝੇ ਜੁਝਾਰ।
ਹਾ ਹਾ ਇਹ ਲੋਕੈ ਭਯੋ ਸੁਰਗ ਲੋਕ ਜੈਕਾਰ॥੨੩॥

ਇਹ ਦੇਖ ਕੇ ਕਿ ਸੰਗੋ ਸ਼ਾਹ, ਸੰਗ੍ਰਾਮ ਦਾ ਸ਼ਾਹ ਅਰਥਾਤ ਸੈਨਾਪਤੀ ਚੜ੍ਹ ਗਿਆ ਹੈ, ਜੰਗ ਦੀ ਅਗੁਵਾਨੀ ਹੁਣ ਸਾਰੀ ਗੁਰੂ ਜੀ ਨੇ ਆਪ ਸੰਭਾਲੀ।

(ਭੀਖਨ ਖਾਂ ਦਾ ਜ਼ਖਮੀ ਹੋਣਾ)

ਸਾਹਿਬ ਲਿਖਦੇ ਹਨ:-

ਭੁਜੰਗ ਛੰਦ॥ਲਖੇ ਸ਼ਾਹ ਸੰਗ੍ਰਾਮ ਜੁਝੇ ਜੁਝਾਰੰ। ਤਵੰ ਕੀਟ ਬਾਣੰ ਕਮਾਣੰ ਸੰਭਾਰੰ।
ਹਨਿਯੋ ਏਕ ਖਾਨੰ ਖਿਆਲੰ ਖਤੰਗੀ। ਡਸਿਯੋ ਸਤ੍ਰ ਕੋ ਜਾਨੁ ਸਜਾਮੰ ਭੁਜੰਗੀ।੨੪।
ਗਿਰਿਯੋ ਭੂਮ ਸੋ ਬਾਣ ਦੂਜੋ ਸੰਭਾਰਯੋ। ਮੁਖੰ ਭੀਖਨੰ ਖਾਨ ਕੇ ਤਾਨ ਮਾਰਯੋ।
ਭਜਿਯੋ ਖਾਨ ਖੂਨੀ ਰਹਯੋ ਖੇਤ ਤਾਜੀ। ਤਜੇ ਪ੍ਰਾਣ ਤੀਜੇ ਲਗੇ ਬਾਣ ਬਾਜੀ।੨੫।

ਇਸ ਦਾ ਵੇਰਵਾ ਇਉਂ ਹੈ, ਕਿ ਗੁਰੂ ਜੀ ਨੇ ਸੰਗੋ ਸ਼ਾਹ ਸ਼ਹੀਦ ਹੋਇਆ ਦੇਖ ਕੇ ਹੁਣ ਸੰਗ੍ਰਾਮ ਦੀ ਅਗੁਵਾਨੀ ਆਪ ਸੰਭਾਲੀ ਤੇ ਤੀਰ ਕਮਾਨ ਲੈ ਕੇ ਅਗੇ ਵਧੇ। ਫੇਰ ਇਕ ਟਿਕਾਣੇ ਖੜੋਕੇ ਐਸਾ ਤੀਰ ਵਾਹਿਆ ਕਿ ਇਕ ਪਠਾਣ ਇਉਂ ਲਿਟ ਲਿਆ ਕਿ ਮਾਨੋ ਨਾਗ ਡਸ ਗਿਆ ਹੈ। ਆਪ ਨੇ ਦੂਜਾ ਤੀਰ ਭੀਖਮ ਖਾਂ ਦਾ ਨਿਸ਼ਾਨਾ ਤੱਕ ਮਾਰਿਆ। ਇਹ ਤੀਰ ਉਸ ਨੂੰ ਖੂਨੀ-ਲਹੂ ਲੁਹਾਨ ਕਰ ਗਿਆ ਤੇ ਉਸ ਦਾ ਘੋੜਾ ਡਿਗ ਕੇ ਮਰ ਗਿਆ, ਤੇ ਆਪ ਭੀਖਣ ਖਾਨ ਖੂਨ ਵਗਦੇ ਭੱਜ

---

੧. ਬਾਂਕੇ। ੨. ਇਸਨੂੰ ਸੂ: ਪ੍ਰ: ਵਿਚ ਹਰੀ ਚੰਦ ਚੰਦੇਲ ਲਿਖਿਆ ਹੈ। ਜਾਪਦਾ ਹੈ ਕਿ ਰਾਜਾ ਹਰੀ ਚੰਦ ਹੰਡੂਰੀਏ ਤੋਂ ਫਰਕ ਕਰਨ ਵਾਸਤੇ।

ਗਿਆ। ਇਕ ਹੋਰ ਪਠਾਣ ਨੂੰ ਆਪ ਦਾ ਤੀਜਾ ਤੀਰ ਵਜਾ, ਉਹ ਬੀ ਥਾਂ ਰਿਹਾ। ਭੀਖਣ ਖਾਂ ਦਾ ਭੱਜਣਾ ਤੇ ਦੋ ਚਾਰ ਹੋਰ ਸੂਰਮਿਆ ਦਾ ਮਰਨਾ ਵੇਖਕੇ ਸ਼ਤਰੂ ਘਬਰਾਏ। ਪਰ ਇੰਨੇ ਚਿਰ ਵਿਚ ਹੰਡੂਰੀਏ ਹਰੀ ਚੰਦ ਦੀ ਮੂਰਛਾ ਛੁਟ ਗਈ ਤੇ ਉਸ ਨੂੰ ਹੋਸ਼ ਆ ਗਈ ਸੀ। ਉਹ ਤੀਰ ਕਮਾਨ ਲੈ ਕੇ ਫੇਰ ਚਲਾਉਣ ਲਗ ਪਿਆ ਜੈਸਾ ਕਿ ਸਾਹਿਬ ਲਿਖਦੇ ਹਨ।

ਛੁਟੀ ਮੂਰਛਨਾ ਹਰੀ ਚੰਦੰ ਸੰਵਾਰੇ। ਗਹੇ ਬਾਣ ਕਾਮਾਨ ਦੇਵ ਲੋਕੰ ਭੇ ਐਂਚ ਮਾਰੇ॥
ਲਗੇ ਅੰਗ ਜਾਂਕੇ ਰਹੇ ਨਾ ਸੰਭਾਰੰ। ਤਨੰ ਤਿਆਗਤੇ ਦੇਵ ਲੋਕੰ ਪਧਾਰੰ॥੨੬॥
ਦੁਯੰ ਬਾਣ ਖੈਂਚੇ ਇਕੇ ਬਾਰ ਮਾਰੇ। ਬਲੀ ਬੀਰ ਬਾਜੀ ਨ ਤਾਜੀ ਬਿਚਾਰੇ॥
ਜਿਸੇ ਬਾਨ ਲਾਗੈ ਰਹੇ ਨ ਸੰਭਾਰੰ। ਤਨੰ ਬੇਧਿਕੈ ਤਾਂਹਿ ਪਾਰੇ ਸਿਧਾਰੰ॥੨੭॥
ਸਬੈ ਸ੍ਵਾਮਿ ਧਰਮੰ ਸੁ ਬੀਰੰ ਸੰਭਾਰੇ। ਡਕੀ ਡਾਕਣੀ ਭੂਤ ਪ੍ਰੇਤੰ ਬਕਾਰੇ॥
ਹਸੇ ਬੀਰ ਬੈਤਾਲ ਔ ਸੁੱਧ ਸਿਧੰ। ਚਵੀ ਚਾਵਡੀਯੰ ਉਡੀ ਗ੍ਰਿਧ ਬ੍ਰਿਧੰ॥੨੮॥
ਹਰੀ ਚੰਦ ਕੋਪੇ ਕਮਾਣੰ ਸੰਭਾਰੰ। ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ॥
ਦੁਤੀਯ ਤਾਕ ਕੈ ਤੀਰ ਮੋ ਕੌ ਚਲਾਯੰ। ਰਖਿਓ ਦਈਵ ਮੈ ਕਾਨ ਛ੍ਵੈ ਕੈ ਸਿਧਾਯੰ॥੨੯॥
ਤ੍ਰਿਤੀ ਬਾਣ ਮਾਰਯੋ ਸੁ ਪੇਟੀ ਮਝਾਰੰ। ਬਿਧਿਯੰ ਚਿਲਕਤੰ ਦੁਆਲ ਪਾਰੰ ਪਧਾਰੰ॥
ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ। ਕਲੰ ਕੇਵਲੰ ਜਾਨ ਦਾਸੰ ਬਚਾਯੰ॥੩੦॥

ਰਸਾਵਲ ਛੰਦ॥

ਜਬੈ ਬਾਣ ਲਾਗਯੋ। ਤਬੈ ਰੋਸ ਜਾਗਯੋ। ਕਰੰ ਲੈ ਕਮਾਣੰ। ਹਨੰ ਬਾਣ ਤਾਣੰ॥੩੧॥
ਸਬੈ ਧੀਰ ਧਾਏ। ਸਰੋਘੰ ਚਲਾਏ। ਤਬੈ ਤਾਕ ਬਾਣੰ। ਹਨਯੋ ਏਕ ਜੁਆਣੰ॥੩੨॥
ਹਰੀ ਚੰਦ ਮਾਰੇ। ਸੁ ਜੋਧਾ ਲਤਾਰੇ। ਸੁ ਕਾਰੋੜ ਰਾਯੰ। ਵਹੈ ਕਾਲ ਘਾਯੰ॥੩੩॥
ਰਣੰ ਤਿਆਗਿ ਭਾਗੇ। ਸਬੈ ਤ੍ਰਾਸ ਪਾਗੇ। ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ॥੩੪॥

(ਹਰੀ ਚੰਦ ਦਾ ਮਰਨਾ)

ਇਨ੍ਹਾਂ ਸਤਰਾਂ ਦੇ ਅਰਥ ਤੇ ਵੇਰਵਾ ਇਉਂ ਹਨ:-

ਹਰੀ ਚੰਦ ਦੀ ਮੂਰਛਾ ਖੁਲ੍ਹ ਗਈ ਤਾਂ ਉਹ ਮੈਦਾਨ ਜੰਗ ਵਿਚ ਤੀਰ ਕਮਾਨ ਲੈ ਕੇ ਖੜਾ ਹੋ ਗਿਆ ਤੇ ਕੁਛ ਸੈਨਾ ਕੱਠੀ ਕਰ ਕੇ ਅਗੇ ਗੁਰੂ ਜੀ ਵਲ ਨੂੰ ਵਧਿਆ। ਅਗੋਂ ਰੋਕ ਪਈ। ਦੁਵੱਲੀ ਘਮਸਾਨ ਪਿਆ, ਖੂਬ ਤੀਰ ਬਰਸੇ, ਪਰ ਇਸ ਜਤਨ ਵਿਚ ਇਕ ਹੋਰ ਵਡਾ ਜੋਧਾ ਸ਼ਹੀਦ ਹੋ ਗਿਆ*। ਹਰੀ ਚੰਦ ਦਾ ਦਿਲ ਵਧ ਗਿਆ ਤੇ ਉਹ ਹੁਣ ਗੁਰੂ ਜੀ ਵਲ ਨੂੰ ਵਧਿਆ, ਉਨ੍ਹਾਂ ਦਾ ਨਿਸ਼ਾਨਾ ਬੰਨ੍ਹਣ ਲੱਗਾ। ਇਹ ਵਿਚਾਰ ਕੇ ਜੇ ਮੇਰਾ ਇਹ ਇਕ ਤੀਰ ਬੀ ਨਿਸ਼ਾਨੇ ਬਹਿ ਗਿਆ ਤਾਂ ਭਾਵੇਂ ਰਾਜੇ ਰਾਣੇ ਪਿਛੇ ਜਾ ਲੁਕੇ ਹਨ ਤੇ ਪਠਾਣ ਖਿਸਕ ਰਹੇ ਹਨ ਤੇ ਸਿਪਾਹੀ ਬੇਦਿਲ ਹੋ ਰਹੇ ਹਨ, ਪਰ ਜੀਤ ਸਾਡੀ ਹੋ ਜਾਏਗੀ। ਉਧਰ ਗੁਰੂ ਜੀ ਤੇ ਉਨ੍ਹਾਂ ਦੇ ਉਦਾਲੇ ਖੜੀ ਸਿੱਖ ਸੈਨਾ ਬੜੇ ਕਾਰੀ ਤੀਰ ਚਲਾ ਰਹੀ ਸੀ ਜੋ ਹਰੀ ਚੰਦ ਦੇ ਤੁੰਮਲ ਦੇ ਵਧਣ ਨੂੰ ਰੋਕ ਪਾ ਰਹੀ ਸੀ, ਪਰ ਹਰੀ ਚੰਦ ਦੇ ਆਪਣੇ ਤੀਰ ਬੜੇ ਕਾਰੀ ਪੈਂਦੇ ਸਨ। ਬਾਜ਼ੇ ਵੇਲੇ ਉਹ ਦੋ ਦੋ ਤੀਰ ਧਨੁਖ ਵਿਚ ਧਰਕੇ ਇਕੋ ਵੇਰੀ ਚਲਾ ਦੇਂਦਾ ਸੀ। ਗੁਰੂ ਜੀ ਖੁਦ ਉਸ ਦੇ ਤੀਰਾਂ ਦੀ ਸਲਾਹੁਤ ਕਰਦੇ ਹਨ ਕਿ ਜਿਸ ਨੂੰ ਲੱਗਦੇ ਹਨ ਉਹ ਬਚਦਾ ਨਹੀਂ, ਜਿਸ ਨੂੰ ਉਸ ਦਾ ਤੀਰ ਲੱਗੇ ਹੋਸ਼ ਨਹੀਂ ਸੀ ਰਹਿੰਦੀ। ਉਸ ਦੇ ਤੀਰ ਸਰੀਰ ਨੂੰ ਵਿੰਨ੍ਹ ਕੇ ਪਾਰ ਲੰਘ ਜਾਂਦੇ ਸਨ। ਉਹ ਦੋ

*ਤਵਾ: ਖਾ: ਸਫਾ ੧੦੨੪

ਤੀਰ ਇਕੋ ਵਾਰ ਚਲਾਉਂਦਾ ਸੀ। ਉਹ ਆਪਣਾ ਸ੍ਵਾਮੀ ਧਰਮ ਭਲੀ ਤਰ੍ਹਾਂ ਨਿਬਾਹੁੰਦਾ ਸੀ। ਭਾਵ ਇਹ ਹੈ ਕਿ ਉਹ ਸ੍ਵਾਮੀ ਅਰਥਾਤ ਆਗੂ ਸੀ, ਤੇ ਫੌਜ ਦੇ ਆਗੂ ਦਾ ਧਰਮ ਪਾਲਦਾ ਸੀ, ਕਿ ਆਪਣੇ ਬੀਰਾਂ ਨੂੰ ਆਪਣੀ ਮਿਸਾਲ ਤੇ ਅਗੁਵਾਨੀ ਨਾਲ ਸਾਹਸ ਤੇ ਬਲ ਦੇ ਰਿਹਾ ਸੀ, ਅਥਵਾ ਸਾਰੇ ਬਹਾਦਰ ਰਾਜਾ ਹਰੀ ਚੰਦ ਆਪਣੇ ਸ੍ਵਾਮੀ ਲਈ ਨਿਮਕ ਹਲਾਲੀ ਨਾਲ ਲੜ ਰਹੇ ਸਨ।

ਹੁਣ ਉਸ ਨੇ ਇਕ ਤੀਰ ਨਿਸ਼ਾਨਾ ਤੱਕ ਕੇ ਗੁਰੂ ਜੀ ਤੇ ਚਲਾਇਆ। ਉਹ ਘੋੜੇ ਨੂੰ ਛੁਹ ਕੇ ਲੰਘ ਗਿਆ। ਘੋੜਾ ਸਾਵਧਾਨ ਰਿਹਾ। ਫਿਰ ਉਸ ਦੂਜਾ ਤੀਰ ਚਲਾਇਆ। ਇਹ ਬੀ ਨਿਸ਼ਾਨੇ ਠੀਕ ਨਾ ਬੈਠਾ, ਸਤਿਗੁਰੂ ਜੀ ਦੇ ਕੰਨ ਨੂੰ ਛੋਹ ਕੇ ਲੰਘ ਗਿਆ। ਫੇਰ ਉਸ ਤੀਸਰਾ ਤੀਰ ਛਡਿਆ ਕਿ ਪੇਟ ਵਿਚ ਹੀ ਲੱਗੇ, ਪਰ ਉਹ ਪੇਟੀ ਨੂੰ ਥੋੜ੍ਹਾ ਵੱਜਿਆ, ਉਸ ਦੀ ਨੋਕ ਚਮੜੇ ਦੀ ਪੇਟੀ[1] ਤੇ ਲੋਹੇ ਦੇ ਚਿਲਤੇ[2] ਨੂੰ ਚੀਰ ਕੇ ਰਤਾ ਕੁ ਚੁਭੀ, ਪਰ ਜ਼ਖਮ ਕੋਈ ਨਾ ਆਇਆ। ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਨੇ ਮੇਰੀ ਰਖਯਾ ਕੀਤੀ। ਹੁਣ ਆਪ ਜੀ ਨੇ ਤੀਰ ਕਮਾਣ ਸੰਭਾਲਿਆ, ਜਿਸ ਵੈਰੀ ਨੇ ਤਿੰਨ ਵੇਰ ਵਾਰ ਕੀਤੇ ਸਨ ਉਸ ਨੂੰ ਜਵਾਬ ਦੇਣ ਲੱਗੇ।

ਰਾਮ ਸਿੰਘ-ਗੁਰੂ ਜੀ ਲਿਖਦੇ ਸਨ ਕਿ ਰੋਸ ਜਾਗਿਆ ਅਰਥਾਤ ਗੁੱਸਾ ਆਇਆ, ਇਹ ਠੀਕ ਹੈ?

ਸ਼ਾਮ ਸਿੰਘ-ਭਾਈ ਗੁੱਸਾ ਵੀ ਮਰਦਾਂ ਨੂੰ ਆਉਂਦਾ ਹੈ, ਕਦੇ ਕਾਇਰਾਂ ਨੂੰ ਬੀ ਗੁੱਸਾ ਆਇਆ ਹੈ? ਓਹ ਡਰਦੇ ਖਿੱਝਦੇ ਜਲਦੇ ਭੁੱਜਦੇ ਰਹਿੰਦੇ ਹਨ। ਪਰ ਇਕ ਹੋਰ ਗਲ ਵਿਦਵੱਤਾ ਵਾਲੀ ਬੀ ਸਮਝ ਲੈ। ਗੁਰੂ ਜੀ ਬੀਰ ਰਸ ਵਿਚ ਰਹਿੰਦੇ ਸਨ। ਉਸ ਦਾ 'ਸਥਾਈ' ਭਾਵ ਅਰਥਾਤ 'ਮੂਲ' 'ਉਤਸ਼ਾਹ' ਹੈ। ਇਕ ਹੋਰ ਰਸ ਹੈ ਉਸ ਦਾ ਨਾਉਂ ਹੈ 'ਰੌਦਰ ਰਸ' ਇਸਦਾ 'ਸਥਾਈ ਭਾਵ'-ਮੂਲ-ਹੈ 'ਕ੍ਰੋਧ'। ਗੁਰੂ ਜੀ ਦੇ ਜੰਗ ਰੌਦਰ ਰਸ ਵਾਲੇ ਨਹੀਂ ਸਨ। ਓਹ ਮਾਨ, ਅਭਿਮਾਨ, ਹਠ ਵਿਚ ਬਦਲਾ ਲੈਣ ਲਈ, ਕ੍ਰੋਧ ਵਿਚ ਜਾਂ ਲੋਭ ਲਾਲਚ ਵਿਚ ਜੰਗ ਨਹੀਂ ਸਨ ਕਰਦੇ। ਦੇਖ ਲੈ ਉਨ੍ਹਾਂ ਨੇ ਆਪ ਕਦੇ ਕਿਸੇ ਤੇ ਹਮਲਾ ਨਹੀਂ ਕੀਤਾ, ਉਨ੍ਹਾਂ ਉਤੇ ਹਮਲੇ ਹੋਏ ਤਾਂ ਅਗੋਂ ਟਾਕਰਾ ਕਰਦੇ ਰਹੇ। ਸੋ ਉਨ੍ਹਾਂ ਦੇ ਜੰਗ ਗ੍ਰੀਬਾਂ ਦੀ ਭਲਿਆਈ, ਸੰਤਾਂ ਦੀ ਰਖਯਾ ਲਈ ਤੇ ਪ੍ਰਜਾ ਦੇ ਸੁਖ ਲਈ ਸ਼ੋਰਯ ਤੇ ਸੂਰਬੀਰਤਾ ਦੇ ਉਤਸ਼ਾਹ ਵਾਲੇ ਸਨ ਤੇ ਹੁਣ ਜੋ ਰੌਦਰ ਰਸ ਜਾਗਿਆ ਕਿਹਾ ਹੈ, ਇਹ ਬੀਰ ਰਸ ਮਹਾਨ ਜੰਗਾਂ ਜੋਸ਼ਾਂ ਵੇਲੇ ਜੋਸ਼ ਵਧ ਕੇ ਰੌਦਰ ਰਸ ਬਣ ਜਾਂਦਾ ਹੈ। ਅਰ ਇਹ ਵਿਹਤ ਹੁੰਦਾ ਹੈ, ਕਿਉਂਕਿ ਹੁਣ ਹਾਰ ਜਿੱਤ ਇਕ ਕਲਗੀਧਰ ਜੀ ਦੇ ਸ਼ਹੀਦ ਹੋ ਜਾਣ ਤੇ ਯਾ ਹਰੀ ਚੰਦ ਦੇ ਸ਼ਹੀਦ ਹੋ ਜਾਣ ਤੇ ਆ ਟਿਕੀ ਸੀ। ਇਸ ਲਈ ਭਾਰੀ ਜੋਸ਼ ਤੇ ਬਲ ਤੇ ਵਰਤਣ ਦਾ ਸਮਾਂ ਸੀ। ਇਸ ਲਈ ਫੁਰਮਾਇਆ ਹੈ ਕਿ ਜਦੋਂ ਤੀਰ ਲੱਗਾ ਤਾਂ ਰੋਸ ਜਾਗਿਆ ਪਰ ਫੇਰ ਦੇਖੋ ਕਿ ਸ਼ੋਰਯ (ਸ਼ਵੈਲਰੀ) ਦੇ ਅਸੂਲਾਂ ਤੋਂ ਹੁਣ ਬੀ ਨਹੀਂ ਦੂਰ ਹੋਏ। ਹਰੀ ਚੰਦ ਦੇ ਤਿੰਨ ਵਾਰ ਹੋ ਚੁਕਣ ਤੇ ਆਪ ਜਵਾਬ ਦੇਣ ਲਗੇ ਹਨ। ਚਾਹੀਦਾ ਸੀ ਕਿ ਪਹਿਲੇ ਤੀਰ ਤੇ ਤੀਰ ਮਾਰਦੇ ਪਰ ਸ਼ੂਰ-ਬੀਰਤਾ ਦੇ ਅਸੂਲਾਂ ਤੋਂ ਬੀ ਹੋਰ ਉਚੇ ਰਹੇ ਤੇ ਆਪ ਤੀਸਰੇ ਬਾਣ ਮਗਰੋਂ ਜਦੋਂ ਅਤਿ ਹੋ ਗਈ ਤਾਂ ਰੋਹ ਭਰ ਕੇ ਵਾਰ ਦਾ ਜਵਾਬ ਦਿਤਾ। ਸਾਹਿਬ ਦੱਸ ਆਏ ਹਨ ਕਿ ਹਰੀ ਚੰਦ ਰੌਦਰ ਰਸ ਵਿਚ ਸੀ। ਰੌਦਰ ਰਸ ਨੂੰ ਭੰਨਣ ਲਈ ਵੀ ਰੌਦਰ ਰਸ ਦਾ ਆਵੇਸ਼ ਜ਼ਰੂਰੀ ਹੈ।

---

੧. 'ਦੁਵਾਲਿ ਕਮਰੰ'-ਫਾਰਸੀ ਪਦ ਹੈ, ਮੁਰਾਦ ਹੈ ਚਮੜੇ ਦਾ ਪਟਕਾ ਜੋ ਕਮਰ ਉਦਾਲੇ ਬੱਧਾ ਹੁੰਦਾ ਹੈ।

੨. ਲੋਹੇ ਦਾ ਬਣਿਆ ਕੁੜਤੇ ਦੀ ਸ਼ਕਲ ਦਾ ਬਾਰੀਕ ਜ਼ੰਜੀਰੀ ਦਾ ਚਿਲਤਾ।

ਰਾਮ ਸਿੰਘ-ਠੀਕ ਕਿਹਾ ਨੇ, ਅਸੀਂ ਲੋਕ ਠੀਕ ਤਰ੍ਹਾਂ ਸਮਝਦੇ ਨਹੀਂ, ਸਾਨੂੰ ਸੰਸੇ ਬ੍ਰਿਤੀਆਂ ਪਈਆਂ ਫੁਰਦੀਆਂ ਹਨ। ਹਾਂ ਜੀ ਫੇਰ ਅੱਗੇ?

ਸ਼ਾਮ ਸਿੰਘ-ਫੇਰ ਭਾਈ! ਸਤਿਗੁਰੂ ਨੇ ਤੀਰ ਸੋਧਿਆ ਤੇ ਚਲਾਇਆ। ਉਹ ਤੀਰ ਹਰੀ ਚੰਦ ਨੂੰ ਵੱਜਾ ਤੇ ਉਹ ਥਾਂ ਰਿਹਾ। ਇਕ ਨਹੀਂ, ਆਪ ਨੇ ਉਸ ਜੋਸ਼ ਵਿਚ ਤੀਰਾਂ ਦਾ ਮੀਂਹ ਵਸਾ ਦਿੱਤਾ, ਸਰੋਘੰ ਦਾ ਭਾਵ ਇਹ ਹੈ। ਹਰੀ ਚੰਦ ਦੇ ਨਾਲ ਦੇ ਬੀਰ ਨੱਸ ਪਏ। ਗੁਰੂ ਜੀ ਦਾ ਇਕ ਤੀਰ ਹਰੀ ਚੰਦ ਦੀ ਸੈਨਾਂ ਦੇ ਇਕ ਮੂਹਰੀ ਜੁਆਨ ਨੂੰ ਲੱਗਾ। ਬਸ ਫੇਰ ਕੀਹ ਸੀ, ਵੈਰੀ ਦਾ ਜੋਸ਼ ਭੈ ਵਿਚ ਬਦਲ ਗਿਆ। ਇਧਰੋਂ ਗੁਰੂ ਦਲ ਵੱਲੋਂ ਹੱਲਾ ਹੋ ਗਿਆ ਓਹ ਸਭ ਨੱਠ ਟੁਰੇ, ਇਕੋ ਰਾਜਾ ਹਰੀ ਚੰਦ ਸੂਰਮਾ ਲੜ ਰਿਹਾ ਸੀ, ਓਹੀ ਮਰ ਗਿਆ, ਬਾਕੀ ਕੌਣ ਅਟਕਦਾ? ਜਿਸ ਵੇਲੇ ਕੋਟ ਲੇਹਰ ਦਾ ਰਾਜਾ ਬੀ ਮਾਰਿਆ ਗਿਆ ਜਿਸ ਨੂੰ ਲਿਖਿਆ ਹੈ 'ਸੁ ਕਾਰੋੜ ਰਾਯੰ, ਵਹੈ ਕਾਲ ਘਾਯੰ।' ਹੁਣ ਭਾਜੜ ਪੈ ਗਈ ਤੇ ਸਾਰੇ ਮਾਨੋਂ ਪੈਰ ਸਿਰਾਂ ਤੇ ਰੱਖ ਕੇ ਦੌੜ ਗਏ। ਜਾ ਬੇੜੀਆਂ ਤੇ ਚੜ੍ਹੇ, ਆਪੋ ਵਿਚ ਲੜ ਲੜ, ਮੈਂ ਪਹਿਲਾਂ ਮੈਂ ਪਹਿਲਾਂ, ਕੋਈ ਤਰ ਤਰ, ਘੋੜੇ ਨਦੀ ਵਿਚ ਪਾਕੇ ਡਰਦੇ ਪਾਰ ਦੌੜਨ ਲੱਗ ਪਏ।

ਗੁਰੂ ਜੀ ਫੁਰਮਾਉਂਦੇ ਹਨ:-

ਰਣੰ ਤਿਆਗ ਭਾਗੇ। ਸਬੈ ਤ੍ਰਾਸ ਪਾਗੇ। ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ।੩੪।

ਅਰਥਾਤ ਸਪ ਰਾਜੇ, ਰਾਣੇ ਪਠਾਣ, ਸਰਦਾਰ, ਪਠਾਨ ਸੈਨਾਂ; ਰਾਜਪੂਤੀ ਦਲ ਤੇ ਹੋਰ ਛੇੜਾਂ ਸਾਰੇ ਐਸੇ ਭੈ ਭੀਤ ਹੋਏ ਕਿ ਮੈਦਾਨ ਛੱਡ ਕੇ ਨੱਸ ਗਏ, ਜਿਵੇਂ ਕਿਵੇਂ ਬਣ ਪਿਆ ਪਾਰ ਜਾ ਉਤਰੇ ਤੇ ਉਥੋਂ ਵੀ ਪਰੇ ਸਲਾਮਤੀ ਦੀ ਦੂਰੀ ਤੇ ਜਾਕੇ ਸਾਹ ਲਿਆ।

ਗੁਰੂ ਜੀ ਦੀ ਪੂਰਨ ਫਤੇ ਹੋਈ ਜਿਸਨੂੰ ਸਤਿਗੁਰੂ ਜੀ ਅਕਾਲ ਪੁਰਖ ਦੀ ਕ੍ਰਿਪਾ ਆਖਦੇ ਉਸ ਆਪਣੇ 'ਅੰਤਰਿ ਮਨ ਤਨ ਬਸਿ ਰਹੇ ਈਤ ਊਤ ਕੇ ਮੀਤ' ਦੇ ਧੰਨਵਾਦ ਵਿਚ ਮਗਨ ਹੋ ਗਏ।

(ਸਿੱਟਾ)

ਰਾਮ ਸਿੰਘ-ਭਾਈ ਸਾਹਿਬ ਆਪ ਨੇ ਸਤਿਗੁਰ ਜੀ ਦੇ ਆਪਣੇ ਲਿਖੇ ਸੰਖੇਪ ਹਾਲ, ਤੇ ਇਸ ਜੰਗ ਦੇ ਸਿੱਖ ਇਤਿਹਾਸਾਂ ਵਿਚੋਂ ਹੋਰ ਵੇਰਵੇ ਸੁਣਾਏ ਹਨ ਤੇ ਨਾਲ ਗੁਰੂ ਵਾਕਾਂ ਦੇ ਭਾਵ ਸੁਲਝਾਕੇ ਇਕ ਸ਼ੀਸ਼ਾ ਕਰ ਵਿਖਾਇਆ ਹੈ। ਗੁਰੂ ਜੀ ਸਚ ਪਰ ਸੇ, ਲੜਾਈ ਨੂੰ ਟਾਲਣ ਲਈ ਆਪਣਾ ਜ਼ਰ ਖਰੀਦ ਸ਼ਹਿਰ ਤੇ ਇਲਾਕਾ ਛਡ ਗਏ ਸਨ, ਫੇਰ ਜੋ ਜੰਗ ਮੱਲੋ ਮੱਲੀ ਮਗਰੇ ਆਇਆ ਤੇ ਗਲੇ ਆ ਪਿਆ ਉਸ ਵਿਚ ਫਤੇ ਹੋਈ। ਹੁਣ ਕਿਰਪਾ ਕਰਕੇ ਦੱਸੋ ਜੋ ਸਾਨੂੰ ਇਸ ਤੋਂ ਕੀ ਸਿੱਖਜਾ ਮਿਲਦੀ ਹੈ।

ਸ਼ਾਮ ਸਿੰਘ-ਭਾਈ ਜੀਉ! ਗੁਰੂ ਜੀ ਦੇ ਜੁੱਧ ਸਾਡੇ ਲਈ ਸਨ। ਔਰੰਗਜ਼ੇਬ ਇਸ ਤਾਕਤ ਨੂੰ ਕੁਚਲਨਾ ਚਾਹੁੰਦਾ ਸੀ। ਨਾਵੇਂ ਪਾਤਸ਼ਾਹ ਦੀ ਸ਼ਹਾਦਤ ਦਾ ਕਾਰਨ ਹੀ ਇਹ ਸੀ ਕਿ ਔਰੰਗਜ਼ੇਬ ਸਾਰੇ ਹਿੰਦ ਨੂੰ ਮੁਸਲਮਾਨ ਕਰਨਾ ਚਾਹੁੰਦਾ ਸੀ, ਗੁਰੂ ਜੀ ਦੀ ਹਸਤੀ ਤੇ ਉਨ੍ਹਾਂ ਦਾ ਕੰਮ ਉਸ ਦੇ ਰਸਤੇ ਵਿਚ ਰੋਕ ਸੀ। ਉਸ ਦੇ ਅਹਿਲਕਾਰ ਉਸ ਨੂੰ ਲਿਖਦੇ ਸੇ ਕਿ ਸਿੱਖ ਗੁਰੂ ਦਾ ਆਸਰਾ ਸਿੱਖਾਂ ਹਿੰਦੂਆਂ ਤੇ ਬ੍ਰਾਹਮਣਾਂ ਨੂੰ ਸਹਾਇਕ ਹੋ ਰਿਹਾ ਹੈ ਤੇ ਸਾਡੇ ਕੰਮ ਨੂੰ ਰੋਕ ਪਾ ਰਿਹਾ ਹੈ, ਜੇ ਇਹ ਗੁਰੂ ਇਸਲਾਮ ਕਬੂਲ ਲੈਣ ਤਾਂ ਫੇਰ ਕੋਈ ਅਟਕ ਨਾ ਪਵੇਗੀ। ਕਸ਼ਮੀਰੀ ਪੰਡਿਤਾਂ ਵਾਲੀ ਗਲ ਵੀ ਉਸਨੂੰ ਘੱਲੀ ਗਈ ਸੀ। ਇਸੇ ਕਰਕੇ ਨਾਵੇਂ ਗੁਰੂ ਸਾਹਿਬਾਂ ਨੂੰ ਦੀਨ ਕਬੂਲਣ ਦੀ ਪ੍ਰੇਰਨਾ ਹੋਈ ਜਿਸ ਤੋਂ ਇਨਕਾਰ ਕਰਨ ਤੇ ਉਹ ਸ਼ਹੀਦ ਕੀਤੇ ਗਏ। ਉਨ੍ਹਾਂ ਨੂੰ ਮਾਰ ਦੇਣ ਤੋਂ ਮੁਰਾਦ ਇਸਲਾਮ ਪ੍ਰਚਾਰ ਦੀ ਰੋਕ ਨੂੰ ਦੂਰ ਕਰਨਾ ਸੀ। ਪਰ ਅਸਰ ਉਲਟਾ ਹੋਇਆ। ਸਿੱਖਾਂ ਤੇ ਆਮ ਹਿੰਦੂਆਂ ਵਿਚ ਬਲ ਭਰ ਗਿਆ ਕਿ ਧਰਮ ਹਾਰਨ ਨਾਲੋਂ ਮਰਨਾ ਭਲਾ ਹੈ। ਇਸੀ ਤਰ੍ਹਾਂ ਜੰਗ ਭੰਗਾਣੀ ਦਾ ਫਲ ਹੋਇਆ ਕਿ ਸਿੱਖਾਂ ਸਹਿਜਧਾਰੀਆਂ ਤੇ ਹਿੰਦੂਆਂ ਵਿਚ ਜਾਨ ਪੈ ਗਈ ਕਿ ਇਡੇ ਬਲੀ ਪਾਤਸ਼ਾਹ ਦੇ ਇਸ਼ਾਰੇ ਤੇ ਵਡੇ ਰਾਜਿਆਂ ਦੀ ਤਾਕਤ ਤੇ ਸੂਰਮੇ ਪਠਾਣਾਂ ਦੇ ਟਾਕਰੇ ਤੇ ਅਸੀਂ

ਹਿੰਦਵਾਸੀ ਜੀਤ ਪਾ ਸਕਦੇ ਹਾਂ। ਜ਼ਾਲਮ ਜਦ ਕਿਸੇ ਸਤਜ ਨੂੰ ਕੁਚਲਨ ਦੀ ਠਾਣਦਾ ਹੈ ਤਾਂ ਅਕਸਰ ਉਲਟਾ ਅਸਰ ਹੁੰਦਾ ਹੈ। ਸੱਚ ਉਤੇ ਟਿਕਣ ਤੇ ਹਠ ਧਾਰਨ ਵਾਲੇ ਸ਼ਹਾਦਤਾਂ ਪਾਕੇ ਸਰਬ ਸਾਧਾਰਨ ਵਿਚ ਜਾਨ ਭਰ ਦੇਂਦੇ ਹਨ ਸਗੋਂ ਨਿਤਾਣੇ ਤੇ ਕਮਜ਼ੋਰ ਵੀ ਬਲ ਭਰ ਆਉਂਦੇ ਹਨ। ਸੋ ਸੱਚ ਉਤੇ ਤੁਲੇ ਰਹੋ ਤੇ ਜਾਨ ਦੀ ਪ੍ਰਵਾਹ ਨਾ ਕਰੋ। ਇਹ ਸੀ ਸਬਕ ਜੋ ਸਾਰੇ ਸਮਿਆਂ ਲਈ ਗੁਰੂ ਜੀ ਨੇ ਸਾਡੇ ਵਿਚ ਭਰ ਦਿਤਾ। ਚਾਹੇ ਰਾਜੇ ਵੈਰੀ ਸਨ, ਚਾਹੇ ਫਕੀਰੀ ਦੀ ਗੋਸ਼ਾ ਨਸ਼ੀਨੀ ਸੀ ਪਰ ਗੁਰੂ ਜੀ ਸੱਚ ਤੇ ਸੱਚ ਲਈ ਸਾਹਸ ਵਿਚ ਖੜੇ ਸਨ। ਉਹ ਗੁਰੂ ਵਜਕਤੀ ਕਿੰਨੀ ਅਜੀਤ ਹੋਵੇਗੀ ਕਿ ਜਿਸਨੇ ਫਕੀਰ ਹੁੰਦਿਆਂ ਰਾਜਿਆਂ ਤੇ ਸ਼ਾਹਾਂ ਅਗੇ ਝੁਕਾਉ ਨ ਖਾਧਾ। ਇਹ ਸੁਪਨ ਲੈ ਲੈਣਾ ਕਿ ਮੈਂ ਗੋਸ਼ਹ ਨਸ਼ੀਨ ਔਰੰਗਜ਼ੇਬ ਦੀ ਮੁਗਲੀਆ ਤਾਕਤ ਨੂੰ, ਜਿਸਦਾ ਸੂਰਜ ਮਧਿਆਨ ਉਤੇ ਹੈ, ਕੁਚਲ ਸਕਦਾ ਹਾਂ ਤੇ ਉਸਦੇ ਜ਼ੁਲਮ ਤੋਂ ਅਪਣੇ ਦੇਸ਼ ਦੀ ਪਰਜਾ ਨੂੰ ਛੁਡਾ ਸਕਦਾ ਹਾਂ ਕਿਤਨਾ ਅਸਚਰਜ ਕਰਨੇ ਵਾਲਾ ਹੈ। ਆਪ ਨੇ ਸਾਨੂੰ ਸੁਮਤਿ ਦਿਤੀ ਕਿ ਹਾਰ ਕੇ ਨਾ ਬੈਠੋ। ਦਿਲ ਝਵੀਂ ਕਦੇ ਨਾ ਖਾਓ। ਨਿਰਾਸਤਾ ਡਾਇਣ ਦੇ ਕੁਛੜ ਕਦੇ ਨਾ ਚੜ੍ਹੋ। ਉਹ ਆਰਾਮ ਨਹੀਂ ਦੇਂਦੀ ਓਹ ਆਪਣੀ ਆਰਾਮ ਦੀ ਲੋਰੀ ਦੇਕੇ ਸੁਆ ਦੇਂਦੀ ਤੇ ਕਲੇਜਾ ਕੱਢ ਲੈਂਦੀ ਹੈ। ਦੇਖੋ ਭਾਈ ਜੀ ਪੰਜ ਸੌ ਪਠਾਣ ਬੇਈਮਾਨ ਹੋ ਜਾਏ, ਘਰ ਦੇ ਭੇਤੀ ਹੋ ਕੇ ਦੁਸ਼ਮਨਾਂ ਨਾਲ ਜਾ ਰਲਣ, ਕਿਤਨੀ ਤਾਕਤ ਆਪਣੀ ਘਟ ਗਈ ਤੇ ਵੈਰੀ ਦੀ ਕਿੰਨੀ ਵਧ ਗਈ! ਫਿਰ ਦੇਸ਼ ਹੋਵੇ ਵੈਰੀ ਰਾਜਿਆਂ ਦਾ, ਮੁਲਖਈਆ ਹੋਵੇ ਉਨ੍ਹਾਂ ਦਾ, ਸ਼ਾਹੀ ਸਾਮਾਨ-ਫੌਜਾਂ ਹੋਣ ਉਨ੍ਹਾਂ ਪਾਸ। ਜਿਸ ਨਾਹਨ ਦੇ ਰਾਜ ਵਿਚ ਬੈਠੇ ਹਨ ਉਹ ਜੰਗ ਵਿਚ ਕੋਈ ਹਿੱਸਾ ਨਾ ਲਵੇ। ਫੇਰ ਘਰ ਦਾ ਪੰਜ ਸੌ ਲਠਬਾਜ਼ ਜੋਧਾ ਉਦਾਸੀ ਸਾਧੂਆਂ ਦਾ ਉਹ ਵੀ ਨੱਸ ਜਾਏ ਤੇ ਜੰਗ ਆ ਜਾਏ ਇਕ ਦੋ ਚਾਰ ਦਿਨਾਂ ਵਿਚ ਸਿਰ ਤੇ, ਕੌਣ ਹੈ ਜੋ ਨਿਰਾਸ਼ਾ ਵਿਚ ਆਕੇ ਕਾਇਰਤਾ ਦੇ ਸਿਰ੍ਹਾਣੇ ਵਿਛਾ ਕੇ ਲੇਟ ਨਾ ਜਾਏ ਗਾ। ਪਰ ਦੇਖੋ ਕਲਗੀਧਰ ਦਰਵੇਸ਼ ਵਲ ਕਿ ਅਹਿੱਲ ਹੈ, ਅਝੁਕ ਹੈ, ਆਸ ਵਿਚ ਹੈ, ਉਤਸ਼ਾਹ ਵਿਚ ਹੈ। ਸਦਾ ਉਚੇ ਹਠ ਵਿਚ ਹੈ। ਆਪ ਦੀ ਸੈਨਾ ਵਿਚ, ਸੈਨਾਨੀਆਂ ਵਿਚ ਜੋ ਬਲ ਸੀ, ਹਠ ਸੀ, ਉਹ ਸਭ ਆਪਦਾ ਭਰਿਆ ਹੋਇਆ ਤੇ ਆਪਦੇ ਅਝੁੱਕ ਨਮੂਨੇ ਦਾ ਸੀ।

ਇਸ ਪ੍ਰਕਾਰ ਦੇ ਸਬਕ ਹਨ ਜੋ ਦਾਤੇ ਨੇ ਸਿਖਾਏ ਹਨ :-

੧. ਸਦਾ ਸੱਚ ਦਾ ਆਸਰਾ ਲਓ ਤੇ ਵਾਹਿਗੁਰੂ ਤੇ ਭਰੋਸਾ ਧਾਰੋ।

੨. ਨਾਮ ਜਪ ਨਾਲ ਉਸ ਨਾਲ ਸੰਬੰਧਤ ਰਹੋ।

੩. ਸੰਬੰਧਤ ਰਹਿ ਕੇ ਉਸਦੇ ਬਲ ਦਾ ਆਸਰਾ ਲਓ।

'ਜਨ ਕਉ ਪ੍ਰਭ ਅਪਨੇ ਕਾ ਤਾਣੁ'। (ਧਨਾਸਰੀ ਮ: ੫)

੪. ਸਾਈਂ ਨਾਲ ਜੁੜੇ ਰਹਿਕੇ, ਆਪ ਨੂੰ ਉਸ ਦਾ ਸਮਝ ਕੇ ਉਸ ਪਰ ਤਾਣ ਤੇ ਮਾਣ ਧਾਰਦੇ ਹੋਏ ਸਰਬੱਤ ਦਾ ਭਲਾ ਚਿਤਵੋ ਤੇ ਕਰੋ।

੫. ਫੇਰ ਜੇ ਮੁਸੀਬਤ ਆ ਜਾਏ ਅਨਜਾਇ ਪੱਲੇ ਪਏ ਤੇ ਜ਼ੁਲਮ ਆਵੇ ਤਾਂ ਅਹਿੱਲ ਰਹੋ। ਸੱਚ ਤੇ ਖੜੋ ਕੇ ਆਪਣੇ ਧਰਮ ਈਮਾਨ ਤੇ ਨੇਕੀ ਦੇ ਰਾਹੋਂ ਨਾ ਉੱਕੋ, ਗੁਰੂ ਜੀ ਨੇ ਦੇਖੋ ਕਿਵੇਂ ਇਸ ਜੁਧ ਵਿਚ ਧਰਮ ਤੇ ਸ਼ੋਰਯ ਹਥੋਂ ਨਹੀਂ ਜਾਣ ਦਿਤਾ।

੬. ਪਰਸਪਰ ਪ੍ਰੇਮ ਕਰੋ ਤੇ ਕਦੇ ਪੰਥਕ ਮਿਲਾਪ ਵਿਚ ਅਜਥੇਬੰਦ ਨਾ ਹੋਵੋ।

੭. ਦੁੱਖ ਨੂੰ, ਵਿਪਤਾ ਨੂੰ, ਨਾ-ਕਾਮਯਾਬੀ ਨੂੰ ਦੇਖ ਕੇ ਆਪਾ ਨਾ ਹਾਰੋ। ਵਾਹਿਗੁਰੂ ਸਹਾਇਤਾ ਕਰਸੀ।

'ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ।' (ਰਾਮਕਲੀ ਵਾਰ ਮ: ੩)

ਮਨੁਖ ਨਿਰਾ ਧਨ ਦੌਲਤ ਨਾਲ ਮਨੁਖ ਨਹੀਂ ਪਰ ਮਨ ਦੀਆਂ ਖਸਲਤਾਂ, ਆਤਮਾ ਦੇ ਬਲ ਤੇ ਉਸ ਜੀਵਨ ਨਾਲ ਮਨੁਖ ਹੈ।

ਗੁਰੂ ਸਾਡਾ ਸਭ ਦਾ ਸਹਾਈ ਰਹੇ।

ੴ

# ਇਤਿਹਾਸਿਕ ਨੋਟਿਸ

ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਿਆ ਹੈ:-

ਇਮ ਸ਼੍ਰੀ ਗੁਰੂ ਰਨਜੀਤ। ਬਜ ਦੁੰਦਭੈ ਰਣਜੀਤ। ਜੁਗ ਭ੍ਰਾਤ ਲੋਥ ਉਠਾਇ।
ਪਰਿ ਪਾਂਵਟੇ ਪਹੁੰਚਾਇ। ਸਸਕਾਰ ਕੀਨ ਬਨਾਇ। ... ... ...

ਇਸ ਤੋਂ ਪਤਾ ਲੱਗਾ ਕਿ ਸ਼ਾਹ ਸੰਗ੍ਰਾਮ ਸੰਗੋਂ ਸ਼ਾਹ ਤੇ ਜੀਤ ਮੱਲ ਜੀ ਦਾ ਨਿਸ਼ਾਨ ਪਾਉਂਟੇ ਸਾਹਿਬ ਚਾਹੀਏ, ਪਰ ਓਥੇ ਅਜੇ ਤਕ ਪਤਾ ਠੀਕ ਇਸ ਨਿਸ਼ਾਨ ਦਾ ਨਹੀਂ ਚਲਦਾ। ਸ਼ਾਯਦ ਛੋਟਾ ਨਿਸ਼ਾਨ ਸਾਹਿਬ ਉਨ੍ਹਾਂ ਦੀ ਯਾਦਗਾਰ ਹੋਵੇ।

੨. ਕਾਲਸੀ ਦਾ ਰਿਖੀ*-ਇਨ੍ਹਾਂ ਦੀ ਸਮਾਧਿ ਦੱਸੀਦੀ ਹੈ ਕਿ ਪਾਉਂਟੇ ਸਾਹਿਬ ਹੈ।

੩. ਸੈਦ ਖਾਨ-ਜਿਨ੍ਹਾਂ ਨੂੰ ਮੈਦਾਨ ਜੰਗ ਵਿਚ ਜੀਅਦਾਨ ਮਿਲਿਆ ਸੀ, ਦੀ ਸਮਾਧਿ ਪਾਉਂਟੇ ਸਾਹਿਬ ਤੋਂ ਕੁਛ ਦੂਰ ਸੁਣੀਦੀ ਹੈ ਕਿ ਹੈ।

੪. ਨਾਹਨ ਵਿਚ-ਗੁਰਦੁਆਰਾ ਮੌਜੂਦ ਹੈ। ਨਾਹਨ ਦੇ ਸਰਕਾਰੀ ਖਜਾਨੇ ਵਿਚ ਗੁਰੂ ਕੀ ਬਖਸ਼ੀ ਸ੍ਰੀ ਸਾਹਿਬ ਸੁਣੀਦੀ ਹੈ ਕਿ ਹੈ।

੫. ਵਡਾ ਗੁਰਦੁਆਰਾ-ਗੁਰੂ ਕੇ ਟਿਕਾਣੇ ਸਿਰ ਮੌਜੂਦ ਹੈ, ਪਾਸ ਜਮਨਾ ਵਹਿ ਰਹੀ ਹੈ।

੬. ਹੋਰ ਨਿਸ਼ਾਨ-ਇਕ ਨਿਸ਼ਾਨ ਜਮਨਾਂ ਕਿਨਾਰੇ ਹੈ, ਜਿਥੇ ਕ੍ਰਿਸ਼ਨ ਅਵਤਾਰ ਲਿਖਿਆ। ਤੇ ਖਯਾਲ ਕੀਤਾ ਜਾਂਦਾ ਹੈ ਕਿ ਕਵੀ ਸਭਾ ਲੱਗਦੀ ਸੀ। ਛੋਟਾ ਨਿਸ਼ਾਨ ਸਾਹਿਬ ਵਾਲਾ ਟਿਕਾਣਾ।

੭. ਭੰਗਾਣੀ ਸਾਹਿਬ-ਏਥੇ ਨਿਸ਼ਾਨ ਸਾਹਿਬ ਹੈ। ਗੁਰੂ ਕੇ ਡੇਰੇ ਦਾ ਨਿਸ਼ਾਨ ਬੀ ਹੈ। ਘਾਟ ਬੀ ਹੈ ਤੇ ਜਿਸ ਰੁੱਖ ਹੇਠ ਖੜੋ ਕੇ ਤੀਰ ਵਾਹੇ, ਉਹ ਨਿਸ਼ਾਨ ਬੀ ਹੈ।

੮. ਸਤੀ ਰਾਣੀਆਂ ਦੇ ਮਠ ਹੇਠਲੇ ਟਿਕਾਣੇ ਹਨ।



---

*ਕਾਲਸੀ ਜਮਨਾ ਦੇ ਨੇੜੇ ਗਿਰਾਂ ਹੈ, ਜਿੱਸ ਕਰਕੇ ਨਾਉ ਕਲਸੀ ਦਾ ਰਿਸ਼ੀ ਹੈ।